# ਪੰਜਾਬ ਦਾ ਰਤਨ

## ਸ੍ਰੀ ਬਾਬਾ ਖੇਮ ਸਿੰਘ ਸਾਹਿਬ ਬੇਦੀ



# ਪੰਜਾਬ ਦਾ ਰਤਨ

## (ਬਾਬਾ ਖੇਮ ਸਿੰਘ ਸਾਹਿਬ ਬੇਦੀ)

ਅਪ੍ਰੈਲ ੧੯੭੨

ਲੇਖਕ ਤੇ ਪ੍ਰਕਾਸ਼ਕ –

ਗਿਆਨੀ ਈਸ਼ਰ ਸਿੰਘ ਨਾਰਾ

੧੧/੩੨੯੭ ਦੇਹਲੀ ਗੇਟ, ਦੇਹਲੀ-੬

ਪਹਿਲੀ ਵੇਰ ੧੦੦੦ ਜਿਲਦ ਬੰਦੀ ਭੇਟਾ—੬-੫੦

ਜ਼ੁਬਾਨੀ ਸੁਣੀਆਂ ਸਾਖੀਆਂ ਤੇ ਸਿਖ ਧਾਰਮਕ ਪੁਸਤਕਾਂ ਅਤੇ ਅਖਬਾਰੀ ਮਜ਼ਮੂਨਾਂ ਤੋਂ ਵਖਰੇ

# ਹੇਠ ਲਿਖੇ ਇਤਿਹਾਸਾਂ

## ਦੇ ਅਧਾਰ ਤੇ ਲਿਖਿਆ

1. ਤਜ਼ਕਰਾ ਰਊਸਾਏ ਪੰਜਾਬ ਸਰ ਲਿਪਲ ਗ੍ਰਿਫਨ।
2. ਕਤਾਬ ਪ੍ਰਾਈਵੇਟ ਲੈਟਰਸ ਆਫ ਲਾਰਡ ਡਲਹੌਜ਼ੀ।
3. ਸਿਖ ਇਤਿਹਾਸ ਨੰਬਰ ਫੁਲਵਾੜੀ ਸੰਮਤ ੧੯੯੬।
4. ਸਿੰਘ ਸਭਾ ਲੈਹਰ ਡਾਕਟਰ ਜਗਜੀਤ ਸਿੰਘ
5. ਤਵਾਰੀਖ ਰਾਜ ਖਾਲਸਾ, ਗਿਆਨੀ ਗਿਆਨ ਸਿੰਘ
6. ਸਿਖ ਰਾਜ ਦੇ ਉਸਰੀਏ–ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ
7. ਅਨਮੋਲਕ ਨਿਰਮਲ ਹੀਰਾ।
8. ਗੁਰ ਦੀਖਿਆ (ਸ: ਅਵਤਾਰ ਸਿੰਘ ਵਹੀਰੀਆ)

'ਰਸਾਲਾ ਤਵਾਰੀਖੇ ਬਗਾਵਤ ਹਿੰਦ' 21 ਅਕਤੂਬਰ ਆਗਰੇ ਛਪਿਆ

9. ਤਵਾਰੀਖੇ ਹਿੰਦ (ਲੇਖ ਰਾਜ ਸ਼ਰਮਾਂ)
10. 'ਵਿਨਾਇਕ ਦਾਮੋਦਰ ਸਾਵਰਕਰ' 1857।
11. ਤਵਾਰੀਖੇ ਹਿੰਦ ਲਾਲਾ ਗਿਆਨ ਚੰਦ ਮਹਾਜਨ।
12. ਰਾਜਾ ਜੋਗੀ-(ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ)
13. ਭਾਰਤ ਦਾ ਇਤਿਹਾਸ-(ਸ: ਵਰਿਯਾਮ ਸਿੰਘ ਐਮ. ਏ.)
14. ਚੀਫਸ ਪੰਜਾਬ ਉਰਦੂ ਵ ਸੀਗਾਏ ਜ਼ਰੀਨ ਲਿਪਲ ਗ੍ਰਿਫਨ।
15. ਯਾਦਗਾਰ ਦਰਬਾਰ 1911–ਉਰਦੂ।
16. ਸਿਖ ਇਤਿਹਾਸ ਬਾਰੇ-(ਡਾਕਟਰ ਗੰਡਾ ਸਿੰਘ ਜੀ)
17. ਪੰਜਾਬ ਪਾਸਟ ਐਂਡ ਪ੍ਰੇਜ਼ੰਟ ਵਾਲੀਅਮ ਪਹਿਲਾ ਪਾਰਟ।
18. ਜਾਨ ਲਾਰੰਸ, ਵਲੋਂ 1846 ਤੋਂ 1849 ਤੀਕ ਵਿਚੋਂ
19. ਇੰਡੀਆ ਆਫਸ ਲਾਇਬ੍ਰੇਰੀ ਲੰਡਨ ਵਿਚੋਂ ਚਿਠੀ।
20. ਦੀ ਸਿਖਸ਼ ਬਾਈ ਸਰ ਜਾਨ ਜੇ.ਐਚ. ਗਾਰਡਨ-ਲੰਡਨ 1904

# ਪੰਜਾਬ ਦਾ ਰਤਨ

ਰਤਨ ! ਕਾਨਾਂ ਵਿਚੋਂ ਨਿਕਲੇ ਅਮੁੱਲ ਚਮਕੀਲੇ, ਇਕ ਤਰ੍ਹਾਂ ਦੇ ਲਾਲ ਦਾ ਨਾਮ ਹੈ। ਗੁਰ ਬਾਣੀ ਵਿਚ ਵਾਹਿਗੁਰੂ ਦੇ ਨਾਮ ਨੂੰ ਅਮੁੱਲ ਰਤਨ ਕਿਹਾ–

"ਰਤਨ ਨਾਮ ਅਪਾਰ ਕੀਮ ਨ ਪਵੈ ਅਮੁਲੋ !

ਫੇਰ ਕਿਹਾ–ਰਤਨ ਜਵੇਹਰ ਨਾਮ, ਸਤੁ ਸੰਤੋਖ ਗਿਆਨ'

ਬਾਬਰ ਦੇ ਹੱਲੇ ਵੇਲੇ ਐਮਨਾਂਬਾਦ ਦੇ ਚੰਗੇ ਗੁਣਵਾਨ ਵਿੱਦਵਾਨ, ਕਈ ਮਾਰੇ ਗਏ ਸਨ ਉਹਨਾਂ ਪ੍ਰਤੀ ਰਤਨ ਸ਼ਬਦ ਫੁਰਮਾਇਆ ਸੀ ਕਿ ਐਸੇ ਰਤਨਾਂ ਦੀ ਸਾਰ ਵੀ ਕਿਸੇ ਨ ਕੀਤੀ।

'ਰਤਨ ਵਿਗਾੜ ਵਿਗੋਇ ਕੁਤੀ ਮੋਇਆਂ ਸਾਰ ਨ ਕਾਈਂ

(ਗੁਰ ਨਾਨਕ ਵਾਕ ਹੈ)

ਇਕ ਹੋਰ ਸ਼ਬਦ ਵਿੱਚ ਉਹਨਾਂ ਮਹਾਨ ਨਾਮ ਰਸੀਆਂ ਤੇ ਪਰ ਉਪਕਾਰੀ ਹਸਤੀਆਂ ਨੂੰ 'ਰਤਨ' ਕਿਹਾ ਹੈ ਜੋ ਅਪਣੇ ਆਪ ਨੂੰ ਲੁਕੋ ਕੇ ਰਖਦੇ ਰਹੇ, ਜਾਂ ਉਹਲੇ ਕੀਤੇ ਗਏ ਸਨ, ਪਰ ਉਹ ਪ੍ਰਗਟ ਹੋ ਜਾਂਦੇ ਰਹੇ ਸਨ ਉਨ੍ਹਾਂ ਬਾਬਤ ਐਸਾ ਫੁਰਮਾਇਆ ਹੈ–

'ਰਤਨ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ'

ਸ੍ਰੀ ਬਾਬਾ ਖੇਮ ਸਿੰਘ ਜੀ ਬੇਦੀ ਵੀ ਐਸੇ ਹੀ ਰਤਨ ਸਨ, ਪਰ ਹੁਣ ਦੀ ਪੰਜਾਬੀ ਪਰਜਾ ਤੇ ਪੰਥ ਵਲੋਂ ਉਹਲੇ ਤੇ ਭੁਲ ਚੁਕੇ ਸਨ।

ਭਾਰਤ ਸਰਕਾਰ ਵਲੋਂ ਸਭ ਤੋਂ ਵਡਾ ਖਤਾਬ 'ਰਤਨ' ਹੈ, ਜੋ ਸ੍ਰੀ ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਨੇ ਸਭ ਤੋਂ ਪਹਿਲੇ ਭਾਰਤ ਦੇ

# ਪੰਜਾਬ ਦਾ ਰਤਨ

ਰਤਨ ! ਕਾਨਾਂ ਵਿਚੋਂ ਨਿਕਲੇ ਅਮੁੱਲ ਚਮਕੀਲੇ, ਇਕ ਤਰ੍ਹਾਂ ਦੇ ਲਾਲ ਦਾ ਨਾਮ ਹੈ। ਗੁਰ ਬਾਣੀ ਵਿਚ ਵਾਹਿਗੁਰੂ ਦੇ ਨਾਮ ਨੂੰ ਅਮੁੱਲ ਰਤਨ ਕਿਹਾ-

"ਰਤਨ ਨਾਮ ਅਪਾਰ ਕੀਮ ਨ ਪਵੈ ਅਮੁਲੋ !

ਫੇਰ ਕਿਹਾ-ਰਤਨ ਜਵੇਹਰ ਨਾਮ, ਸਤੁ ਸੰਤੋਖ ਗਿਆਨ'

ਬਾਬਰ ਦੇ ਹੱਲੇ ਵੇਲੇ ਐਮਨਾਬਾਦ ਦੇ ਚੰਗੇ ਗੁਣਵਾਨ ਵਿੱਦਵਾਨ, ਕਈ ਮਾਰੇ ਗਏ ਸਨ ਉਹਨਾਂ ਪ੍ਰਤੀ ਰਤਨ ਸ਼ਬਦ ਫੁਰਮਾਇਆ ਸੀ ਕਿ ਐਸੇ ਰਤਨਾਂ ਦੀ ਸਾਰ ਵੀ ਕਿਸੇ ਨ ਕੀਤੀ।

'ਰਤਨ ਵਿਗਾੜ ਵਿਗੋਇ ਕੁਤੀ ਮੋਇਆਂ ਸਾਰ ਨ ਕਾਈਂ

(ਗੁਰ ਨਾਨਕ ਵਾਕ ਹੈ)

ਇਕ ਹੋਰ ਸ਼ਬਦ ਵਿੱਚ ਉਹਨਾਂ ਮਹਾਨ ਨਾਮ ਰਸੀਆਂ ਤੇ ਪਰ ਉਪਕਾਰੀ ਹਸਤੀਆਂ ਨੂੰ 'ਰਤਨ' ਕਿਹਾ ਹੈ ਜੋ ਅਪਣੇ ਆਪ ਨੂੰ ਲੁਕੋ ਕੇ ਰਖਦੇ ਰਹੇ, ਜਾਂ ਉਹਲੇ ਕੀਤੇ ਗਏ ਸਨ, ਪਰ ਉਹ ਪ੍ਰਗਟ ਹੋ ਜਾਂਦੇ ਰਹੇ ਸਨ ਉਨ੍ਹਾਂ ਬਾਬਤ ਐਸਾ ਫੁਰਮਾਇਆ ਹੈ-

'ਰਤਨ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ'

ਸ੍ਰੀ ਬਾਬਾ ਖੇਮ ਸਿੰਘ ਜੀ ਬੇਦੀ ਵੀ ਐਸੇ ਹੀ ਰਤਨ ਸਨ, ਪਰ ਹੁਣ ਦੀ ਪੰਜਾਬੀ ਪਰਜਾ ਤੇ ਪੰਥ ਵਲੋਂ ਉਹਲੇ ਤੇ ਭੁਲ ਚੁਕੇ ਸਨ।

ਭਾਰਤ ਸਰਕਾਰ ਵਲੋਂ ਸਭ ਤੋਂ ਵਡਾ ਖਤਾਬ 'ਰਤਨ' ਹੈ, ਜੋ ਸ੍ਰੀ ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਨੇ ਸਭ ਤੋਂ ਪਹਿਲੇ ਭਾਰਤ ਦੇ

# ਤਤਕਰਾ


| | ਸਫਾ |
|---|---|
| ੰਜਾਬ ਦਾ ਰਤਨ | |
| **ਭਾਗ ਪਹਿਲਾ** | 1 |
| ਸਖਾਂ ਦੀ ਹਾਲਤ | 3 |
| ਾ: ਜਗਜੀਤ ਸਿੰਘ ਵਲੋਂ | 7 |
| ਕੇ ਪੀਢੇ ਸਬੂਤ | 9 |
| ਾਬਾ ਜੀ ਦਾ ਪ੍ਰਚਾਰ ਤ੍ਰੀਕਾ | 11 |
| ਾ: ਜੀ ਦਾ ਪਿਆਰ ਤੇ ਪ੍ਰਚਾਰ | 14 |
| ਾਜਨੀਤਕ ਵਿਚਾਰ | 19 |
| ਅੰਗਰੇਜ਼ਾਂ ਦੀ ਸਿਆਣਪ | 25 |
| ਤੀ ਵਾੜੀ ਦੀ ਸੰਭਾਲ | 29 |
| ੍ਰਚਾਰ ਵਿਚ ਔਕੜਾਂ | 30 |
| ਲੀ ਸਿੰਘ ਸਭਾ, ਦੀ ਕਾਇਮੀ | 35 |
| ਇਹ ਨਵੀਂ ਗਲ ਨਹੀਂ ਸੀ | 38 |
| ਸਿਖੀ ਸਾਜਨ ਦੀ ਪੁਰਾਤਨ ਰੀਤ | 39 |
| ਇਕ ਮਿਸਾਲ ਇਹ ਹੈ– | 43 |
| ਸਿਖ ਮੱਤ ਤੇ ਸੰਤ ਮੱਤ | 48 |
| ਬਾਬਾ ਖੇਮ ਸਿੰਘ ਜੀ | 52 |
| ਭਾਈ ਭੂਲਾ ਸਿੰਘ ਦੀ ਜ਼ਬਾਨੀ | 53 |
| ਵਿਰੋਧੀ ਵਿਚਾਰ | 5( |

| | ਸਫਾ |
|---|---|
| ਬਾਬਾ ਖੇਮ ਸਿੰਘ ਜੀ ਬੇਦੀ ਦੀ ਭਾਈ ਕਰਤਾਰ ਸਿੰਘ ਪ੍ਰਚਾਰਕ ਵਲੋਂ ਪ੍ਰਸੰਸਾ | 61 |
| ਬਾਬਾ ਪ੍ਰੇਮ ਸਿੰਘ ਹੋਤੀਮਰਦਾਨ | 6( |
| **ਭਾਗ ਦੂਜਾ** | |
| ਬੇਦੀ ਬੰਸ ਘਰਾਣਾਂ | 7( |
| ਮਲਸੀਹਾਂ ਵਿਚ ਆਮਦ | 74 |
| ਬਾਬਾ ਖੇਮ ਸਿੰਘ ਦੀ ਸ਼ਾਦੀ | 7[illegible] |
| ਸਿਖੀ ਵਿਚ ਪਹਿਲੀ ਫੇਰੀ | 7[illegible] |
| ਬਾਬਾ ਖੇਮ ਸਿੰਘ ਮੀਰਪੁਰ 'ਚ | 81 |
| ਕਲਰ ਜ਼ਿਲਾ ਰਾਵਲਪਿੰਡੀ ਵਿਚ | 84 |
| ਅੰਮ੍ਰਿਤ ਛਕਣ ਦੀ ਪ੍ਰੇਰਨਾਂ | 8( |
| ਸੰਤ ਬਾਜ ਸਿੰਘ ਦੀ ਜਾਣ ਪਛਾਣ | 8[illegible] |
| ਸੰਤ ਬਾਜ ਸਿੰਘ ਦੀ ਜ਼ਬਾਨੀ | 9( |
| ਸ਼ਰਤਾਂ ਮੰਨ ਕੇ ਅੰਮ੍ਰਿਤ ਛਕਿਆ | 92 |
| ਸੰਤ ਭਾਈ ਬੀਰ ਸਿੰਘ ਜੀ ਦੀ ਸੰਪ੍ਰਦਾਇਕ ਲੜੀ | 9( |
| ਸੰਤ ਬੀਰ ਸਿੰਘ ਦੀ ਸ਼ਹੀਦੀ | 104 |

ਸਫ਼ਾ


ਬਾਬਾ ਖੇਮ ਸਿੰਘ ਤੇ ਮਾਤਾਵਾਂ ਨੂੰ ਸਦਮਾਂ 106
ਬਾਬਾ ਸ਼ੰਪੂਰਨ ਸਿੰਘ ਦੀ ਸ਼ਾਹ ਖਰਚੀ 107
ਅੰਗਰੇਜ਼ਾਂ ਤੇ ਸਿਖਾਂ ਦੀ ਲੜਾਈ 110
ਛੋਟੇ ਮਹਾਰਾਜਾ ਦਲੀਪ ਸਿੰਘ ਨੂੰ ਮਿਲੇ । 112
ਜਗੀਰਾਂ ਤੇ ਜਾਇਦਾਦਾਂ ਦੀ ਵੰਡ 115


## ਭਾਗ ਤੀਜਾ


ਦੂਜੀ ਵੇਰ ਮੀਰਪੁਰ ਵਿਚ 118
ਬਾਬਾ ਖੇਮ ਸ਼ਿੰਘ ਦੁਬਾਰਾ ਕਲਰ ਵਿਚ 123
ਦੌਲਤਾਲੇ ਜਾਣਾਂ 126
ਧਰਮ ਪਤਨੀ ਨੂੰ ਮੰਗਵਾਇਆ 127
ਪਹਿਲੀ ਵੇਰ ਪਸ਼ਾਵਰ ਵਿਚ 128
ਪਸ਼ਾਵਰ ਵਿਚ ਹੋਲਾ ਮਹਲਾ 130
ਜਥੇਦਾਰ ਦੀ ਸਹਿਨ ਸ਼ਕਤੀ 132
ਪਸ਼ਾਵਰ ਤੋਂ ਕਲਰ ਵਿਚ 133
ਮਾਤਾ ਮੁਲਤਾਨ ਦਈ ਦੀ ਸ਼ੁਭ ਕਾਰ 136
ਸਤਿਕਾਰ ਦੇ ਅਖੀਂ ਡਿਠੇ ਹਾਲ 138
ਕਲਰ ਤੋਂ ਰਾਵਲਪਿੰਡੀ 140
ਸਿਖ ਰਾਜ ਖਾਤਮੇਂ ਦੀਆਂ ਗਲਾਂ 143
ਸਰਕਾਰੀ ਰਪੋਟਾਂ 147
ਧਰਮ ਪ੍ਰਚਾਰ ਤੇ ਸਮਾਜ ਸੁਧਾਰ 14
ਹਿੰਦੂ ਸਿਖ ਇਕਤਾ ਦਾ ਪ੍ਰਚਾਰ 150
ਭਗਤ ਜਵਾਲਾ ਦਾਸ 151
ਕੂੜ ਬੋਲਣਾ ਛੁਡਾਇਆ 15
ਸੁਖੋ ਵਿਚ ਪੱਧਾਰੇ 154
ਬਾਬਾ ਖੇਮ ਸਿੰਘ ਜੀ ਦੀ ਮਹਿਮਾਂ ਤੇ ਦੌਰਾ ਕਰਨਾ 159
ਪੋਠੋਹਾਰ ਦੇ ਪ੍ਰਚਾਰ ਦਾ ਹਾਲ 16
ਸੰਤ ਦੀਵਾਨ ਸਿੰਘ ਮੰਗੋਵਾਲ ਤੇ ਗੰਧਰਵ ਗੁਰਮੁਖ ਸਿੰਘ ਦਾ ਖਾਸ ਸਬੰਧ 169
ਮਨ ਵੈਰਾਗ ਭਇਆ 17
ਸੁਖੋ ਤੋਂ ਕਲਰ ਵਿਚ 17
ਸ਼ਿਕਾਰ ਦੀ ਸ਼ੌਕ ਤੇ ਅੰਗਰੇਜ਼ ਦੋਸਤੀ 179
ਪਹਿਲੇ ਸਾਹਿਬਜ਼ਾਦੇ ਦਾ ਜਨਮ 180
ਫੇਰ ਬਾਬਾ ਜੀ ਕਲਰ ਵਿਚ 182
ਕਲੱਰ ਤੋਂ ਡੇਹਰਾ ਖਾਲਸਾ 184
ਕਈ ਹੋਰ ਪਿੰਡਾਂ ਦਾ ਦੌਰਾ 187
ਦਾਸ ਲੇਖਕ ਦੇ ਨਾਰਾ ਪਿੰਡ 'ਚ 189
ਨਾਰਾ ਤੋਂ ਕਲਰ ਆਏ 192


## ਭਾਗ ਚੌਥਾ


1857 ਦਾ ਗਦਰ ਤੇ ਬਾਬਾ ਖੇਮ ਸਿੰਘ ਜੀ 198

ਸਫਾ


ਪੰਜਾਬ ਦੇ ਸਮਾਚਾਰ 201
ਫੌਜੀਆਂ ਦੇ ਖੁਲ੍ਹੇ ਇਕਠ ਵਿਚ 202
ਸਰਕਾਰੀ ਖਜ਼ਾਨਾ ਬਚਾਇਆ 208
1857 ਦਾ ਗੱਦਰ ਤੇ ਲੇਖਕ ਦੇ ਵਿਚਾਰ 216
ਇਕ ਹੋਰ ਸਵਾਲ 217
ਗੱਦਰ ਉਤੇ ਹੋਰ ਵਿਚਾਰ 226
ਵਾਪਸੀ ਸਿਧਾਂਤ 227
ਸਮਝਣ ਦੀ ਲੋੜ ਹੈ 231
ਸਚਾਈ ਦੀ ਗਲ 237
ਅਖਬਾਰ ਸਟੇਟਸਮੈਨ ਲਿਖਦਾ 242
ਆਰੀਆ ਸਮਾਜ ਕੇ ਲੀਏ ਚੈਲੰਜ 243
ਇਕ ਹੋਰ ਜ਼ਿਕਰ 244
ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ? 245
ਦਿਲੀ ਵਿਚ ਸਿਖਾਂ ਦੀ ਗ੍ਰਿਫ-ਤਾਰੀ ਤੇ ਕਤਲੇ ਆਮ 249


## ਭਾਗ ਪੰਜਵਾਂ


ਜਿਤ ਦੀਆਂ ਖੁਸ਼ੀਆਂ ਤੇ ਮਾਨ ਵਡਿਆਈ 255
ਬਾਬਾ ਜੀ ਫੇਰ ਸੁਖੇ ਪਧਾਰੇ 257
ਬਾਬਾ ਜੀ ਰਾਵਲਪਿੰਡੀ ਆਏ 258
ਮਿੰਟਗੁਮਰੀ ਦੀ ਜ਼ਮੀਨ ਤੇ ਆਬਾਦਕਾਰੀ 260
ਅਕਾਲ ਪੁਰਖ ਦੀ ਰਖਿਆ 262


ਸਫਾ


ਕਰਾਮਾਤੀ ਖੂਹ 264
ਗੁਰਮੁਖੀ ਪੰਜਾਬੀ ਦਾ ਪਹਿਲਾ ਪ੍ਰਚਾਰ 267
ਸਾਹਿਬ ਜ਼ਾਦੇ ਦਾ ਚਲਾਣਾ 268
ਟੀਕਾ ਲਵਾਉਣ ਦੀ ਪ੍ਰੇਰਨਾ 270
ਸ੍ਰੀ ਬਾਬਾ ਗੁਰਬਖਸ਼ ਸਿੰਘ ਜੀ ਦਾ ਜਨਮ, 271
ਕਲਰ ਵਿਚ ਮਹਿਲ ਬਣਵਾਏ 274
ਬਾਬਾ ਗੁਰਬਖ਼ਸ਼ ਸਿੰਘ ਨੂੰ ਅੰਮ੍ਰਿਤ ਛਕਾਇਆ 280
ਬਾਬਾ ਹਰਾ ਸਿੰਘ ਦਾ ਜਨਮ 281
ਬਾਬਾ ਸਾਹਿਬ ਦੀ ਦੂਜੀ ਸ਼ਾਦੀ 283
ਬਾਬਾ ਖੇਮ ਸਿੰਘ ਦੀ ਤੀਜੀ ਸ਼ਾਦੀ 287
ਦੂਜੀ ਵੇਰ ਪਸ਼ਾਵਰ ਵਿਚ 288
ਪਸ਼ਾਵਰ ਤੋਂ ਬੰਨੂੰ ਵਿਚ 292
ਅਮੋਲਕ ਸਿਖਿਆ 293
ਲਾਹੌਰ ਰੇਲਵੇ ਅਸ਼ਟੇਸ਼ਨ ਨੇੜੇ 296
ਪੰਜਾਬ ਨੇੜੇ ਸਰਹਦੀ ਜੰਗ 300
ਪੰਥਕ ਜਥੇਬੰਦੀਆਂ ਤੇ ਬਾਬਾ ਜੀ 304
ਪੁਨੱਛ ਕਸ਼ਮੀਰ ਦਾ ਦੌਰਾ 309
ਮੈਕਾਲਫ ਸਾਹਿਬ ਦੀ ਨਜ਼ਰ ਵਿਚ ਬਾਬਾ ਖੇਮ ਸਿੰਘ ਜੀ 311
ਸੰਤ ਅਤਰ ਸਿੰਘ ਜੀ ਦਾ ਮੇਲ 313
ਵਿਸ਼ੇਸ਼ ਵਡਿਆਈ 315
ਦੁਖੀ ਪਰਜਾ ਦਾ ਪਿਆਰ 317

| | | | |
|---|---|---|---|
| ਬਾਬਾ ਖੇਮ ਸਿੰਘ ਨੌਸ਼ਹਿਰੇ ਵਿਚ | 320 | ਬਾਬਾ ਗੁਰਬਖਸ਼ ਸਿੰਘ ਸਾਹਿਬ | |
| ਬਾਬਾ ਖੇਮ ਸਿੰਘ ਲੰਡਨ ਵਿਚ | 321 | ਨੂੰ ਜਾ ਨਸ਼ੀਨੀ ਦੀ ਗੱਦੀ ਬਖਸ਼ੀ | 349 |
| ਬਾਬਾ ਸਾਹਿਬ ਦੀ ਪ੍ਰੀਖਿਆ | 323 | ਢੁਕਦੀ ਵਿਚਾਰ | 353 |
| ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ | 330 | ਅੰਤਮ ਚਲਾਣਾ | 354 |
| ਇਕ ਹੋਰ ਸਵਾਦਲਾ ਤਵਾਰੀਖੀ ਜ਼ਿਕਰ | 333 | ਲੇਖਕ ਵਲੋਂ ਸ਼ਰਧਾਂਜਲੀ | 359 |
| | | ਗਿਆਨ ਵਾਨ | 366 |
| ਬਾਬਾ ਖੇਮ ਸਿੰਘ ਤੇ ਸਰਦਾਰ | 334 | ਤੋ | ਤੋਂ |
| ਨਿਵਾਹੂ ਸਿੰਘ ਦਾ ਘਰਾਣਾ | 338 | ਨੀਤੀ ਵਾਨ | 380 |
| ਜਾਇਦਾਦ ਬਾਰੇ ਵਸੀਅਤ | 340 | | ਤਕ |
| ਵਸੀਅਤ ਵਿਚੋਂ ਕੁਝ ਖਾਸ ਉਤਾਰਾ | 342 | | |




ਕਈ ਸਾਲਾਂ ਦੀ ਖੋਜ ਪੜਚੋਲ ਮਗਰੋਂ ਅਗਸਤ ੧੯੭੧ ਵਿਚ ਲਿਖਤੀ ਖਰੜਾ ਸੁਧਾਈ ਪਿਛੋਂ ਮੁਕੰਮਲ ਕੀਤਾ, ਅਪ੍ਰੈਲ ੧੯੭੨ ਦੇ ਅਖੀਰ ਨੂੰ ਪੁਸਤਕ ਰੂਪ ਵਿਚ ਛਾਪਿਆ।

ਪ੍ਰੀਤਮ ਕੰਪਜਿੰਗ ਹਾਊਸ, ਬਾਜ਼ਾਰ ਚਿਤਲੀ ਕਬਰ, ਦਿਲੀ ਵਿਚ ਕੰਪੋਜ ਹੋ ਕੇ ਡੀਲਾਈਟ ਪ੍ਰੈਸ, ਚੂੜੀ ਵਾਲਾਂ, ਅਪ੍ਰੈਲ ੧੯੭੨ ਵਿਚ ਇਹ ਪੁਸਤਕ ਛਪੀ।

# ਹਾਰਦਿਕ ਧੰਨਵਾਦ

੧. ਪਰਮ ਸਤਿਕਾਰ ਯੋਗ ਪੂਜਿਯ **ਬਾਬਾ ਸੁਰਿੰਦਰ ਸਿੰਘ** ਸਾਹਿਬ ਬੇਦੀ ਜੀ ਦਾ ਹਾਰਦਿਕ ਧੰਨਵਾਦ ਹੈ ਕਿ ਜਿਨ੍ਹਾਂ ਨੇ ਅਪਣੇ ਪੂਜਿਯ ਦਾਦਾ ਸਾਹਿਬ (ਬਾਬਾ ਖੇਮ ਸਿੰਘ ਸਾਹਿਬ ਬੇਦੀ) ਜੀ ਬਾਬਤ ਲਿਖੀ ਇਸ ਪੁਸਤਕ ਦੇ ਅਣ ਛਪੇ ਖਰੜੇ ਨੂੰ ੭੫ ਸਾਲ ਦੀ ਬ੍ਰਿੱਧ ਉਮਰ ਵਿੱਚ ਸਮਾਂ ਦੇ ਕੇ ਸ਼ੁਰੂ ਤੋਂ ਅਖੀਰ ਤੀਕ ਪੂਰਾ ੨ ਸੁਣਿਆ ਤੇ ਅਪਣੇ ਬੇਦੀ ਬੰਸ ਘਰਾਣੇ ਦੀਆਂ ਪੁਰਾਤਨ ਮਨੌਤਾਂ ਰਵਾਇਤਾਂ ਮੁਤਾਬਕ ਸੀਨੇ ਬਸੀਨੇ ਸੁਣੀਆਂ ਸ੍ਰੋਤਾਂ ਅਤੇ ਸਾਖੀਆਂ ਨੂੰ ਤਵਾਰੀਖੀ ਸ਼ਕਲ ਵਿਚ ਦਰੁਸਤ ਪਾਇਆ ਤੇ ਪ੍ਰਵਾਨਗੀ ਵਜੋਂ ਸ਼ੁਭ ਸ਼ਬਦਾਂ ਵਿਚ ਰੀਵੀਊ ਦੇ ਕੇ ਲੇਖਕ ਨੂੰ ਧੰਨਵਾਦੀ ਬਨਾਇਆ ਹੈ, ਐਸੇ ਹੀ **ਬੀਬਾ ਮਹਿੰਦਰ ਕੌਰ ਜੀ** ਨੇ ਪ੍ਰਸੰਸਾ ਪਤਰ ਦੇ ਕੇ ਧੰਨਵਾਦੀ ਕੀਤਾ ਹੈ।

# ਵਿਸ਼ੇਸ਼ ਧੰਨਵਾਦ

੨. ਮੈਂ ਅੰਗਰੇਜ਼ੀ ਪੜ੍ਹਿਆ ਨਹੀਂ, ਇਸ ਪੁਸਤਕ ਵਿਚ ਜਿਤਨਾਂ ਕੁਝ ਅੰਗਰੇਜ਼ੀ ਵਿਚ ਲਿਖਿਆ ਤੇ ਛਾਪਿਆ ਇਹ ਮੇਰੇ ਸਪੁਤ੍ਰ ਡਾ: ਖਜ਼ਾਨ ਸਿੰਘ ਨੇ ਹਾਰਡਿੰਗ ਲਾਇਬ੍ਰੇਰੀ ਅਤੇ ਦਿਲੀ ਪਬਲਿਕ ਲਾਇਬ੍ਰੇਰੀ ਵਿਚੋਂ 1857 ਦੇ ਗ਼ੱਦਰ ਸਬੰਧੀ ਹਾਲ ਲਭ ਕੇ ਪੰਜਾਬੀ ਅਨੁਵਾਦ ਸਹਿਤ ਲਿਖਾਏ। ਹੋਰ ਵੀ ਇਸ ਪੁਸਤਕ ਦੀ ਤਰਤੀਬ ਤੇ ਸੁਧਾਈ ਕਰਨ ਵਿਚ ਪੂਰਾ ੨ ਸਾਥ ਦਿਤਾ ਹੈ ਜਿਸ ਤੇ **ਡਾਕਟਰ ਖਜ਼ਾਨ ਸਿੰਘ** ਦਾ ਵੀ ਧੰਨਵਾਦ ਕਰਨਾ ਜ਼ਰੂਰੀ ਜਾਣਿਆ ਹੈ।

ਗਿਆਨੀ ਈਸ਼ਰ ਸਿੰਘ ਨਾਰਾ

# ਸ੍ਰੀ ਮਾਨ ਬਾਬਾ ਸੁਰਿੰਦਰ ਸਿੰਘ ਸਾਹਿਬ ਬੇਦੀ ਵਲੋਂ ਰੀਵੀਊ

ਪੰਜਾਬ ਦਾ ਰਤਨ-ਨਾਂਮ ਦੀ ਇਸ ਪੁਸਤਕ ਨੂੰ ਗਿਆਨੀ ਈਸ਼ਰ ਸਿੰਘ ਨਾਰਾ ਜੀ ਨੇ ਲਿਖਿਆ ਤੇ ਛਾਪੇ ਤੋਂ ਪਹਿਲੇ ਸ਼ੁਰੂ ਤੋਂ ਅਖੀਰ ਤੀਕ ਮੈਨੂੰ ਸੁਣਾਇਆ ਹੈ। ਇਸ ਨੂੰ ਸੁਣੇ ਨਾਲ ਮੈਂ ਬਹੁਤ ਪ੍ਰਸੰਨ ਹੋਇਆ ਹਾਂ। ਇਸ ਵਿਚ ਲਿਖੇ ਧਾਰਮਕ ਵਿਚਾਰ ਅਤੇ ਤਵਾਰੀਖੀ ਜ਼ਿਕਰ ਨਾਲ ਮੈਂ ਸਹਿਮਤ ਹਾਂ। ਮੈਨੂੰ ਹੈਰਾਨੀ ਹੈ ਕਿ ਗਿਆਨੀ ਜੀ ਨੇ ਕਿਵੇਂ ਇਸ ਪੁਸਤਕ ਵਾਸਤੇ ਗੁਰੂ ਬਾਬਾ ਖੇਮ ਸਿੰਘ ਸਾਹਿਬ ਦੇ ਮੁਕੰਮਲ ਜੀਵਨ ਸਬੰਧੀ ਵਿਲੱਖਣ ਸਮਾਚਾਰਾਂ ਨੂੰ ਲਭਿਆ ਤੇ ਇਤਨਾਂ ਕੁਝ ਲਿਖਿਆ ਹੈ। ਜੋ ਕਿ ਸਾਡੇ ਬੇਦੀ ਘਰਾਣੇ ਅਤੇ ਖਾਲਸਾ ਪੰਥ ਦੀ ਨਜ਼ਰ ਤੋਂ ਬਹੁਤ ਕੁਝ ਉਹਲੇ ਸਨ। ਇਨ੍ਹਾਂ ਦੀ ਇਸ ਕੱਠਨ ਮਿਹਨਤ ਅਤੇ ਸਹਾਈ ਭਰਪੂਰ ਲਿਖਤ ਦਾ ਮੈਂ ਪੂਰਾ ਪੂਰਾ ਕਾਇਲ ਹਾਂ।

ਮੈਨੂੰ ਇਹ ਵੀ ਫਖਰ ਹੈ ਕਿ ਰਾਜਾ ਸਰ ਗੁਰੂ ਬਾਬਾ ਗੁਰਬਖਸ਼ ਸਿੰਘ ਸਾਹਿਬ ਬੇਦੀ (ਕੱਲਰ) ਦਾ ਸਪੁਤ੍ਰ ਤੇ ਗੁਰੂ ਬਾਬਾ ਖੇਮ ਸਿੰਘ ਸਾਹਿਬ ਦਾ ਸਪੋਤ੍ਰਾ ਹਾਂ। ਮੈਨੂੰ ਇਸ ਵਾਸਤੇ ਵੀ ਇਸ ਗ੍ਰੰਥ ਦੀ ਰੂਪਤਾ ਉਤੇ ਖੁਸ਼ੀ ਹੈ ਕਿ ਮੈਨੇ ਅਪਣੇ ਦਾਦਾ ਜੀ ਗੁਰੂ ਬਾਬਾ ਖੇਮ ਸਿੰਘ ਸਾਹਿਬ ਨੂੰ ਸੁਰਤ ਸੰਭਾਲੇ ਤੋਂ ਦੇਖਿਆ ਅਤੇ ਉਹਨਾਂ ਦੀ ਗੋਦ ਵਿਚ ਖੇਡਨ, ਬੈਠਨ ਦਾ ਬਹੁਤ ਵੇਰ ਅਵਸਰ ਮਿਲਿਆ ਸੀ। ਹੁਣ

੧੯ ਸਾਲ ਦਾ ਬ੍ਰਿਧ ਹਾਂ ਪਰ ਮੈਨੂੰ ਅਪਣੇ ਦਾਦਾ ਸਾਹਿਬ ਦੀ ਜਿੰਦਗੀ ਦੇ ਬਹੁਤ ਸਮਾਚਾਰ ਸੁਣੇ ਹੋਏ ਯਾਦ ਸਨ । ਉਹ ਦਿਲ ਹੀ ਦਿਲ ਵਿੱਚ ਸਨ । ਜੋ ਮੇਰੇ ਤੋਂ ਬਾਅਦ ਕਿਸੇ ਨੂੰ ਯਾਦ ਨਹੀ ਰਹਿਣੇ ਸਨ । ਪਰ ਗਿਆਨੀ ਈਸ਼ਰ ਸਿੰਘ ਦੇ ਦਿਲ ਵਿਚ ਵ ਬਾਬਾ ਖੇਮ ਸਿੰਘ ਜੀ ਦਾ ਪਿਆਰ ਸੀ ਇਨ੍ਹਾਂ ਨੇ ਅਪਣੇ ਅਲਾਕੇ ਦੇ ਬ੍ਰਿੱਧਾਂ ਪਾਸੋਂ ਤੇ ਮੇਰੇ ਪਾਸੋਂ ਵੀ ਬਹੁਤ ਕੁਝ ਸੁਣਿਆ ਯਾਦ ਸੀ

ਇਤਨਾਂ ਹੀ ਬੱਸ ਨਹੀਂ ਬਲਕਿ ਗਿਆਨੀ ਜੀ ਨੇ ਇ ਲਗਨ ਵਿਚ ਮੇਰੇ ਪੂਜਯ ਪਿਤਾ ਰਾਜਾ ਸਾਹਿਬ, (ਗੁਰੂ ਬਾ ਗੁਰਬਖਸ਼ ਸਿੰਘ ਜੀ) ਬਾਬਾ ਉਜਾਗਰ ਸਿੰਘ, ਬਾਬਾ ਕਰਤਾਰ ਸਿੰ ਬਾਬਾ ਹਰਦਿਤ ਸਿੰਘ ਬੇਦੀ ਜੀ ਪਾਸ ਵੀ ਜਾ-ਜਾ ਕੇ ਬਹੁਤ ਕੁ ਸੁਣਿਆ ਤੇ ਲਿਖਿਆ ਹੈ । ਇਸ ਤੋਂ ਵਖਰੇ ਸਿਖ ਧਰਮ ਪੁਸਤਕਾਂ ਤ੍ਵਾਰੀਖੀ ਪੁਸਤਕਾਂ ਅਤੇ ਸਰਕਾਰੀ ਰੀਕਾਰਡ ਦੀਆਂ ਅਮੁੱਲ ਲਿਖਤ ਨੂੰ ਲੱਭ ਕੇ ਇਸ ਪੁਸਤਕ ਨੂੰ ਮੁਕੰਮਲ ਕੀਤਾ ਹੈ । ਇਹ ਸਾਧਾਰ ਕੰਮ ਨਹੀਂ ਸੀ, ਨਾ ਹੀ ਸਾਧਾਰਨ ਲਿਖਾਰੀ ਤੋਂ ਲਿਖਿਆ ਜ ਸਕਦਾ ਸੀ ਪਰ ਇਤਹਾਸਕ ਲਗਨ ਵਿਚ ਮਤੇ ਗਿਆਨੀ ਜੀ ਲਿਖ ਵਖਾਇਆ ਹੈ ।

ਸਾਡਾ ਬੇਦੀ ਘਰਾਣਾਂ ਇਨ੍ਹਾਂ ਦੀ ਇਸ ਮਿਹਨਤ ਅ ਸਿੱਦਕ ਪਿਆਰ ਨੂੰ ਕਦੀ ਭੁਲਾਏਗਾ ਨਹੀਂ, ਪਰ ਖਾਲਸਾ ਪੰਥ ਪੰਜਾਬ ਸਰਕਾਰ ਦੀ ਨਜ਼ਰ ਵਿਚ ਵੀ ਗਿਆਨੀ ਜੀ ਦੀ ਇਸ ਰਚ ਨੂੰ ਸੁਫਲਤਾ ਅਤੇ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਇਗਾ ਇਸ ਵਾਸਤੇ ਕਿ ਗਿਆਨੀ ਈਸ਼ਰ ਸਿੰਘ ਨਾਰਾ ਜੀ ਨੇ ਪੰਜਾਬ ਧਾਰਮਕ ਅਤੇ ਸਾਹਿਤਕ ਭੰਡਾਰ ਵਿਚ ਵਾਧਾ ਕੀਤੇ ਤੋਂ ਵਖ ਇਸ ਨੂੰ ਤਵਾਰੀਖੀ ਨੁਕੱਤਾ ਨਿਗਾਹ ਨਾਲ ਸਿਧਾਂਤਕ ਗ੍ਰੰ ਬਣਾਇਆ ਹੈ । ਜਿਸ ਵਿਚ ਗੁਰੂ ਬਾਬਾ ਖੇਮ ਸਿੰਘ ਜੀ ਦੀ ਨੀ ਨਿਪੁੰਨਤਾ ਵਿਸਥਾਰ ਨਾਲ ਦਸੀ ਹੈ ।

ਗਿਆਨੀ ਜੀ ਨੇ ਇਸ ਪੁਸਤਕ ਵਿਚ 1857 ਦੇ ਗ਼ੱਦਰ ਦੀ ਅਸਲੀਅਤ ਨੂੰ ਕਮਾਲ ਦੀ ਵੀਚਾਰ ਨਾਲ ਪੜਚੋਲਿਆ ਅਤੇ ਅਪਣੀ ਵਿਦਵਤਾ ਭਰੇ ਵਿਚਾਰਾਂ ਤੇ ਤ੍ਵਾਰੀਖੀ ਸਬੂਤਾਂ ਨਾਲ ਉਸ ਉਲਾਹਮੇ ਨੂੰ ਧੋ ਦਿਤਾ ਹੈ ਜੋ ਪੰਜਾਬ ਵਾਸੀ ਸਿਖਾਂ ਉਤੇ ਪਹਿਲੇ ਲਿਖਾਰੀਆਂ ਨੇ ਲਿਖਿਆ ਸੀ ਕਿ ਉਸ ਅਣੌਤੀ ਆਜ਼ਾਦੀ ਦੀ ਜੰਗ ਵੇਲੇ ਸਿਖਾਂ ਸ੍ਰਕਾਰ ਅੰਗਰੇਜ਼ੀ ਦਾ ਸਾਥ ਦਿਤਾ ਸੀ। ਗਿਆਨੀ ਜੀ ਨੇ ਸਾਬਤ ਕਰ ਦਸਿਆ ਹੈ ਕਿ ਉਹ ਆਜ਼ਾਦੀ ਦੀ ਜੰਗ ਨਹੀਂ ਸੀ ਬਲਕਿ ਭਿਆਨਕ ਤਰਾਂ ਦੀ ਬਗਾਵਤ ਸੀ। ਜੇਕਰ ਉਹ ਬਾਗੀ ਸੁਫਲ ਹੋ ਜਾਂਦੇ ਤਾਂ ਫਿਰ ਇਸ ਦਾ ਨਤੀਜਾ ਭਾਰਤੀ ਸਭਿਅਤਾ ਤੇ ਹਿੰਦੂ ਸਿਖ ਧਰਮ ਵਾਸਤੇ ਬਹੁਤ ਬੁਰਾ ਸਾਬਤ ਹੁੰਦਾ। ਚੰਗਾ ਹੋਇਆ ਕਿ ਉਹ ਬਾਗੀ ਦਬਾਏ ਗਏ ਸੀ।

ਗਿਆਨੀ ਜੀ ਨੇ ਅਪਣੀ ਇਸ ਨਿਰਾਲੀ ਖੋਜ ਵਿਚਾਰ ਨਾਲ ਉਦੇਚਾ ਇਹ ਸ਼ਾਬਤ ਕੀਤਾ ਹੈ, ਕਿ ਉਸ ਵੇਲੇ ਅੰਗਰੇਜ਼ਾਂ ਦੀ ਇਮਦਾਦ ਕਰਨ ਵਾਲੇ ਪੰਜਾਬੀਆਂ ਨੇ ਉਸ ਭਿਆਨਕ ਬਗਾਵਤ ਨੂੰ ਦਬਾ ਕੇ ਸਗੋਂ ਦੇਸ਼ ਧਰਮ ਅਤੇ ਭਾਰਤੀ ਸਭਿਅਤਾ ਉਤੇ ਭਾਰੀ ਉਪਕਾਰ ਕੀਤਾ ਹੈ। ਇਸ ਪੁਸਤਕ ਦੇ ਲਿਖੇ ਨਾਲ ਜਿਥੇ ਗਿਆਨੀ ਈਸ਼ਰ ਸਿੰਘ ਨਾਰਾ ਨੇ ਸਾਡਾ ਮਨ ਮੋਹ ਲਿਆ ਹੈ। ਉਮੀਦ ਹੈ ਕਿ ਪੜੇ ਲਿਖੇ ਭਾਰਤੀ ਸੂਝ ਵਾਨਾਂ ਅਤੇ ਖਾਲਸਾ ਪੰਥ ਦੇ ਵਿਦਵਾਨਾਂ ਹਿੰਦੂ ਸਿਖਾਂ ਦਾ ਮਨ ਵੀ ਮੋਹਿਆ ਜਾਇਗਾ। ਮੇਰੀ ਅਰਦਾਸ ਹੈ ਕਿ ਗੁਰੂ ਨਾਨਕ ਸਾਹਿਬ ਅਪਣੇ ਇਸ ਨਿਰਮਾਨ ਸੇਵਕ ਗਿਆਨੀ ਜੀ ਦੇ ਸਦਾ ਸਹਾਇਕ ਹੋਵਣ।

ਸੁਰਿੰਦਰ ਸਿੰਘ ਬੇਦੀ, ਕੋਠੀ ਕੈਕਸ਼ਾਨ,
ਅਪਰ ਬਕਰੋਟਾ ਡਲਹੌਜ਼ੀ,
੧੫-੯-੭੧

# ਲੇਖਕ-ਗਿਆਨੀ ਈਸ਼ਰ ਸਿੰਘ ਨਾਰਾ




੨੧/੩੨੮੭ ਦੇਹਲੀ ਗੇਟ ਬਜ਼ਾਰ

ਦੇਹਲੀ-੬

# ਸਰ ਰਾਜਾ ਬਾਬਾ ਗੁਰਬਖਸ਼ ਸਿੰਘ ਜੀ

ਜੋ 1945 ਵਿਚ ਅਕਾਲ ਚਲਾਣਾ ਕਰ ਚੁਕੇ ਹਨ ਉਹਨਾਂ ਦੀ
ਪਵਿਤ੍ਰ ਤੇ ਸਦਾ ਅਮਰ ਆਤਮਾਂ ਦੇ

# ਸਮਰਪਣ

ਜਿਨ੍ਹਾਂ ਨੇ 1934 ਤੋਂ ਪਹਿਲੇ ਮੈਨੂੰ (ਪੇਂਡੂ ਪ੍ਰਚਾਰਕ ਨੂੰ) ਨਵੀਨ ਉਮਰ ਦਾ ਕਥਾ ਵਾਚਕ ਜਾਣ ਕੇ ਸ੍ਰੀ ਬਾਬਾ ਸਾਹਿਬ ਸਿੰਘ ਬੇਦੀ ਊਨ੍ਹਾਂ ਵਾਲਿਆਂ ਦਾ ਜੀਵਨ ਇਤਿਹਾਸ ਲਿਖਣ ਦੀ ਪ੍ਰੇਰਨਾਂ ਕੀਤੀ। ਇਹ ਕੰਮ ਬਹੁਤ ਔਖਾ ਜਾਪਿਆ ਤੇ ਸੁਣ ਕੇ ਮੈਂ ਸੋਚੀ ਭਰ ਗਿਆ ਸੀ, ਤਦ ਪਿਆਰ ਭਰੇ ਬਚਨਾਂ ਵਿਚ ਉਤਸ਼ਾਹ ਵਧਾਣ ਨੂੰ ਇਹ ਵਰਦਾਨ ਫੁਰਮਾਇਆ ਸੀ—

## ਬੇਟਾ ਕਲਮ ਫੜ ਲੈ ਗੁਰੂ ਆਪੇ ਲਿਖਾਇਗਾ

ਅੱਜ ਮੈਂ ਵਿਸ਼ਵਾਸ ਨਾਲ ਦੱਸ ਰਿਹਾ ਹਾਂ ਕਿ ਆਪ ਦਾ ਇਹ ਵਰਦਾਨ 'ਸਾਧ ਬਚਨ ਅਟਲਾਧਾ' ਵਾਂਗੂ ਮੇਰੇ ਪ੍ਰਤੀ ੧੦੦ ਫੀ ਸਦੀ ਸੱਚਾ ਸਾਬਤ ਹੋਇਆ, ਕਿ ਬਾਬਾ ਸਾਹਿਬ ਸਿੰਘ ਜੀ ਦਾ ਇਤਿਹਾਸ (ਰਾਜਾ ਜੋਗੀ) ਪੁਸਤਕ ਲਿਖੀ ਗਈ ਤੋਂ ਵਖਰੇ ਹੁਣ ਤੀਕ ਕਈ ਤਵਾਰੀਖੀ ਧਾਰਮਕ ਗ੍ਰੰਥ ਤੇ ਪੁਸਤਕਾਂ ਲਿਖਣ ਦਾ ਬਲ ਗੁਰੂ ਨੇ ਦਿਤਾ ਜੋ ਪੰਥ ਵਿਚ ਪ੍ਰਵਾਨ ਤੇ ਪ੍ਰਸਿਧ ਹੋ ਚੁਕੀਆਂ ਹਨ, ਇਸ ਵਾਸਤੇ ਇਹ ਪੁਸਤਕ **'ਪੰਜਾਬ ਦਾ ਰਤਨ'** ਜੋ ਆਪ ਦੇ ਪੂਜਯ ਪਿਤਾ ਬਾਬਾ ਖੇਮ ਸਿੰਘ ਬੇਦੀ ਜੀ ਦੇ ਸਬੰਧ ਵਿਚ ਲਿਖੀ ਗਈ ਹੈ, ਆਪ ਦੀ ਅਮਰ ਤੇ ਪਵਿਤ੍ਰ ਆਤਮਾਂ ਦੇ ਸਮਰਪਣ ਕਰਨ ਵਿਚ ਖੁਸ਼ੀ ਹੈ।

ਲੇਖਕ—ਗਿਆਨੀ ਈਸ਼ਰ ਸਿੰਘ ਨਾਰਾ

# ਸਰ ਰਾਜਾ ਬਾਬਾ ਗੁਰਬਖਸ਼ ਸਿੰਘ ਜੀ ਬੇਦੀ

(ਕਲਰ ਜ਼ਿਲਾ ਰਾਵਲਪਿੰਡੀ ਵਾਲੇ)



# ਪੰਜਾਬ ਦਾ ਰਤਨ

## ਸ੍ਰੀ ਬਾਬਾ ਖੇਮ ਸਿੰਘ ਸਾਹਿਬ ਬੇਦੀ

CIE-KCIE-ਆਫ ਕਲਰ (ਜ਼ਿਲਾ ਰਾਵਲਪਿੰਡੀ)



# ਪ੍ਰੇਮ ਭੇਟਾ

## ਕਰੀਂ ਪੰਥ ਦੀ ਆ ਸਹੀ ਰਹਿਨਮਾਈ

ਗਿਆ ਰਾਜ ਸਿਖਾਂ ਦਾ ਮਾਯੂਸੀ ਛਾਈ,
ਸੀ ਧੀਰਜ ਧਰਮ ਨੂੰ ਬਣੀ ਔਖਿਆਈ।
ਫਰੰਗੀ ਨੇ ਇਕ ਪਾਸੇ ਫੇਰੀ ਵਹਾਈ,
ਤੇ ਦੂਜੀ ਤਰਫ ਲੋਕੀ ਬਣਦੇ ਈਸਾਈ।
ਕਿਤੇ ਆਰੀਯਾਂ ਨੇ ਸੀ ਸਿਖੀ ਭੁਮਾਈ,
ਕਿਤੇ ਮੁਸਲਮਾਨਾਂ ਨੇ ਫਿਰ ਅੱਖ ਵਖਾਈ।
ਇਹ ਸਿਖ ਪੰਥ ਤੇ ਜਦ ਮੁਸੀਬਤ ਸੀ ਆਈ,
ਤਾਂ ਤੜਫੀ ਸੀ ਇਕ ਰੂਹ ਜੋ ਰੱਬ ਨੇ ਸਜਾਈ।
ਉਹ ਪ੍ਰਗਟੀ ਤੇ ਮੁਰਝਾਂਦੀ ਸਿਖੀ ਖਿੜਾਈ,
ਕਰੀਂ ਪੰਥ ਦੀ ਆ ਸਹੀ ਰਹਿਨੁਮਾਈ।
ਧਰਮ ਡਗਮਗਾਂਦੇ ਨੂੰ ਧੀਰਜ ਧਰਾਈ,
ਤੇ ਮੁੜ ਨਾਮ ਬਾਣੀ ਦੀ ਜੋਤੀ ਜਗਾਈ।

--o--

ਪੰਜਾਬੀ ਰਤਨ ਸਨ ਇਹ ਹਰਮਨ ਪਿਆਰੇ,
ਜੋ ਸੰਤਾਂ ਦੇ ਸੰਗੀ ਸਿਖੀ ਦੇ ਸਹਾਰੇ।
ਇਹ ਜਪੁਜੀ ਦੇ ਜਾਪਕ ਤੇ ਨੇਮੀ ਸੀ ਭਾਰੇ,
ਇਹ ਗ੍ਰਿਹਸਥ ਆਸ਼੍ਰਮ ਦੇ ਤਿਆਗੀ ਨਿਆਰੇ।

ਇਹ ਸਰ! ਖੇਮ ਸਿੰਘ ਬਾਬਾ ਬੇਦੀ ਸਿਤਾਰੇ,
ਇਹ ਅੱਤ ਰਾਜ ਨੀਤਕ ਬੁੱਧੀ ਦੇ ਭੰਡਾਰੇ।
ਇਹ ਪੰਥਕ ਨਬੱਜ਼ ਦੇ ਸੀ ਪਹਿਚਾਨਣ ਹਾਰੇ,
ਵਕਤ ਦੀ ਨਜ਼ਾਕਤ ਨੂੰ ਸਮਝੇ ਅਪਾਰੇ।
ਇਹ ਅਪਣੇ ਨਿਸ਼ਾਨੇ ਤੇ ਸਿਧੇ ਪਧਾਰੇ,
ਨ ਅੱਟਕੇ ਨ ਭਟਕੇ ਟਰੇ ਸੀ ਨ ਟਾਰੇ।
ਲਗਨ ਸੀ ਕਿ ਸਿਖ ਸਹਿਮ ਜਾਏਂ ਨ ਪਿਆਰੇ,
ਇਹ ਅੰਮ੍ਰਿਤ ਛੱਕਣ ਰਹਿਤੀਏ ਹੋਣ ਸਾਰੇ।

—o—

ਪੋਠੋਹਾਰ ਧੰਨੀ ਦੀ ਸਿਖੀ ਅਪਾਰੀ,
ਇਹ ਸਾਜੀ ਸੰਵਾਰੀ ਇਨ੍ਹਾਂ ਨੇ ਹੀ ਸਾਰੀ।
ਪੰਜਾਬੀ ਤੇ ਕਾਬਲ ਤਲਕ ਸਹਿਜਧਾਰੀ,
ਛਕਾਇਆ ਨੇ ਅੰਮ੍ਰਿਤ ਸਜਾ ਕੇਸਾ ਧਾਰੀ।
ਸੀ ਗੁਰਮੁਖੀ ਪ੍ਰਚਾਰ ਘਰ ਘਰ ਕਰਾਇਆ,
ਤੇ ਗੁਰਬਾਣੀ ਇਤਿਹਾਸ ਪੜਨਾਂ ਸਿਖਾਇਆ।
ਇਉਂ ਇਕ ਨਵਾਂ ਭਰ ਕੇ ਜੀਵਨ ਦਸਾਇਆ,
ਤੇ ਸਿਖ ਪੰਥ ਦਾ ਡਾਵਾਂ ਡੋਲਨ ਮਿਟਾਇਆ।
ਹੈ ਅਫਸੋਸ ! ਜਦ ਕੁਝ ਸਮਾਂ ਬੀਤ ਜਾਏ,
ਦਰਦ ਮੰਦਾਂ ਨੂੰ ਦੇਵੇ ਦੁਨੀਆਂ ਭੁਲਾਏ।
ਤਾਂ ਇਕੋ ਹੀ ਸਾਧਨ ਜੋ ਯਾਦਾਂ ਦਿਲਾਏ,
ਇਹ ਇਤਿਹਾਸ ਮੁੜ ਸਾਨੂੰ ਦਰਸ਼ਨ ਕਰਾਏ।

ਲੇਖਕ-ਗਿਆਨੀ ਈਸ਼ਰ ਸਿੰਘ ਨਾਰਾ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

* * * * * * * * *

# ਪੰਜਾਬ ਦਾ ਰਤਨ

ਅਰਥਾਤ ਜੀਵਨ ਸਮਾਚਾਰ

## "ਬਾਬਾ ਖੇਮ ਸਿੰਘ ਸਾਹਿਬ ਬੇਦੀ"

## ਭਾਗ ਪਹਿਲਾ

ਸੰਨ ਈਸਵੀ 1832 ਦੇ ਫਰਵਰੀ ਮਹੀਨੇ ਜ਼ਿਲਾ ਹੁਸ਼ਿਆਰਪੁਰ ਦੇ ਰਮਣੀਕ ਕੁੱਲ ਗ੍ਰਾਂਮ ਵਿਚ ਸ੍ਰੀ ਬਾਬਾ ਖੇਮ ਸਿੰਘ ਬੇਦੀ ਜੀ ਦਾ ਜਨਮ ਹੋਇਆ* ਜੋ ਪੰਜਾਬ ਦੇ ਰਤਨ ਰੂਪ, ਸਿਖ ਧਰਮ ਦੇ ਸੰਚਾਲਕ ਅਤੇ ਉਨੀਸਵੀਂ ਸਦੀ ਦੀ ਮਹਾਂਨ ਵਿਅਕਤੀ ਨਿਰਾਲੀ ਸ਼ਾਨ ਦੇ ਮਾਲਕ ਸਨ। ਉਹ ਸਹੀ ਅਰਥਾਂ ਵਿਚ ਸੰਤ ਸਿਪਾਹੀ, ਅਤੇ ਰਾਜਨੀਤਕ ਨੇਤਾ ਵੀ ਸਨ। ਉਨ੍ਹਾਂ ਦੀ ਸੁਫਲ ਜ਼ਿੰਦਗੀ ਦੇ ਬਹੁਤ ਸਾਰੇ ਸਮਾਚਾਰ ਇਸ ਪੁਸਤਕ ਰਾਹੀਂ ਸਾਹਮਣੇ ਕੀਤੇ ਜਾਣਗੇ, ਪਰ ਇਸ ਤੋਂ ਪਹਿਲੇ ਉਸ ਬਿਖੜੇ ਸਮੇਂ ਨੂੰ ਥੋੜਾ ਲਿਖ ਦੱਸਣਾ ਜ਼ਰੂਰੀ ਹੈ—

---

* ਇਹ ਵੀ ਪਤਾ ਮਿਲਦਾ ਕਿ ਸੰਮਤ ੧੯੮੭ ਫਗਣ ਦਾ ਜਨਮ ਸੀ, ਇਸ ਹਿਸਾਬ 1830 ਈਸਵੀ ਹੈ ਪਰ 1832 ਤਵਾਰੀਖੀ ਹਵਾਲਾ ਠੀਕ ਹੈ।

ਕਿ ਕਿਹੋ ਜਿਹਾ ਉਹ ਸਮਾਂ ਸੀ ਜਦੋਂ ਕਿ ਬਾਬਾ ਖੇਮ ਸਿੰਘ ਜੀ ਨੇ ਸਿਖ ਕੌਮ ਦੀ ਅਗਵਾਈ ਕੀਤੀ ਸੀ ? ਇਸ ਪਹਿਲੀ ਲਿਖਤ ਤੋਂ ਪਾਠਕਾਂ ਨੂੰ ਇਹ ਪਤਾ ਚਲੇਗਾ ਕਿ ਹੁਣ ਦੇ ਜ਼ਮਾਨੇ ਅਤੇ ਉਸ ਜ਼ਮਾਨੇ ਵਿਚ ਬਹੁਤ ਫਰਕ ਸੀ। ਫਿਰ ਉਸ ਵੇਲੇ ਦੀ ਪੰਥਕ ਨਬਜ਼ ਨੂੰ ਪੂਰੀ ਤਰ੍ਹਾਂ ਪਹਿਚਾਨਦੇ ਹੋਇਆਂ–(ਗੁਰੂ ਨਾਨਕ ਦੀ ਸਿਖੀ ਦੇ ਬਚਾਉ ਤੇ ਵਾਧੇ ਵਾਸਤੇ) ਜੋ ਤਰੀਕਾ ਕਾਰ ਬਾਬਾ ਖੇਮ ਸਿੰਘ ਜੀ ਨੇ ਅਪਨਾਇਆ ਸੀ, ਠੀਕ ਅਤੇ ਸੁਫੱਲ ਉਹੀ ਤਰੀਕਾ ਸੀ। ਇਕ ਮਸ਼ਹੂਰ ਅੰਗਰੇਜ਼ ਲਿਖਾਰੀ (ਸਰ ਲਿਪਨ ਗ੍ਰਿਫਨ) ਵਲੋਂ 'ਤਜ਼ਕਰਾ ਰਾਉਸਾਏ ਪੰਜਾਬ' ਉਰਦੂ ਕਤਾਬ ਦੇ ਸਫਾ 369 ਉਤੇ ਵੀ ਬਾਬਾ ਖੇਮ ਸਿੰਘ ਜੀ ਬਾਬਤ ਐਸਾ ਲਿਖਿਆ ਹੈ–

> "ਸਿਖਾਂ ਦੇ ਹਾਦੀਏ ਦੀਨ (ਗੁਰੂ) ਹੋਣ ਦੀ ਵਜਾਹ ਕਰਕੇ ਇਨ੍ਹਾਂ ਨੇ ਤਦੋਂ (ਹਿੰਦ ਸਿਖਾਂ ਦੇ) ਤਅਸਬ ਦੂਰ ਕੀਤੇ। ਦੂਜਾ ਇਨ੍ਹਾਂ ਨੇ ਜਾਤੀ ਕੋਸ਼ਸ਼ ਨਾਲ ਪੰਜਾਬੀ (ਗੁਰਮੁਖੀ) ਮਦਰਸੇ ਕਾਇਮ ਕੀਤੇ ਸਨ।

—o—

ਪਾਠਕਾਂ ਨੂੰ ਪਤਾ ਹੋਵੇ ਕਿ ਸੰਮਤ ੧੮੯੬ ਮੁਤਾਬਕ ਸੰਨ 1839 ਦੇ 27 ਜੂਨ ਨੂੰ ਮਹਾਰਾਜਾ ਰਣਜੀਤ ਸਿੰਘ ਸੁਰਗਵਾਸ ਹੋ ਗਏ ਸਨ। ਇਨ੍ਹਾਂ ਦੇ ਅੱਖਾਂ ਮੀਚੇ ਪਿਛੋਂ ਲਾਹੌਰ ਦਰਬਾਰ ਵਿਚ ਅੰਗਰੇਜ਼ਾਂ ਦੀ ਕੁਟੱਲ ਨੀਤੀ ਦਾ ਜਾਦੂ ਚਲਣਾ ਸ਼ੁਰੂ ਹੋ ਗਿਆ ਸੀ। ਸ਼ਾਹੀ ਘਰਾਣੇ ਵਿਚ ਛੋਟੇ ਵਡੇ ਪ੍ਰਮੁੱਖਾਂ ਦਾ ਇਕ ਦੂਜੇ ਪਿਛੋਂ ਕੈਦ ਜਾਂ ਕਤੱਲ ਕਰਾਂਣ ਦਾ ਚੱਕਰ ਚਲ ਪਿਆ ਸੀ। ਐਸੀ ਭੈੜੀ ਹਾਲਤ ਵਿਚ ਅੰਗਰੇਜ਼ਾਂ ਨੇ ਅਪਣੇ ਪਿਠੂਆਂ ਰਾਹੀਂ ਸਿਖ ਫੌਜਾਂ ਪਾਸੋਂ ਸਤਲੁਜ ਪਾਰ ਅੰਗਰੇਜ਼ੀ ਅਲਾਕੇ ਉਤੇ ਹਮਲਾ ਕਰਾ ਦਿਤਾ। ਜਿਸ ਨਾਲ ਲਾਹੌਰ ਦਰਬਾਰ ਅਤੇ ਅੰਗਰੇਜ਼ਾਂ ਵਿਚਕਾਰ ਹੋਇ ਐਹਦਨਾਮੇ ਨੂੰ ਤੋੜਨ ਦਾ ਦੋਸ਼ ਸਿਖਾਂ ਉਤੇ ਥੋਪਿਆ ਗਿਆ ਕਿ ਇਨ੍ਹਾਂ ਨੇ ਪਹਿਲੇ ਹਮਲਾ ਕੀਤਾ ਹੈ, ਫਿਰ ਜਵਾਬੀ ਤੌਰ ਤੇ ਪੰਜਾਬ ਉਤੇ ਸਿੱਧਾ ਹਮਲਾ

ਕਰਨ ਦਾ ਬਹਾਨਾ ਘੜ ਕੇ ਅੰਗਰੇਜ਼ਾਂ ਨੇ ਹਮਲਾ ਕੀਤਾ, ਜਿਸ ਵਿਚ ਪੂਰਬੀ ਹਿੰਦੂਆਂ ਮੁਸਲਮਾਨਾਂ ਤੇ ਮਰਹੱਟਾ ਫੌਜ ਦੀ ਮਦਦ ਨਾਲ ਸਿਖਾਂ ਨੂੰ ਹਰਾ ਕੇ (ਮਹਾਰਾਜਾ ਰਣਜੀਤ ਸਿੰਘ ਦੇ ੧੦ ਸਾਲ ਪਿਛੋਂ) ਲਾਰਡਡ ਲਹੌਜ਼ੀ ਨੇ 29 ਮਾਰਚ ਸੰਨ 1849 ਵਿਚ ਪੂਰੇ ਪੰਜਾਬ ਉਤੇ ਕਬਜ਼ਾ ਹੋਣ ਦਾ ਐਲਾਨ ਕੀਤਾ ਸੀ।

ਉਹ ਸਚਾਈ ਛੁੱਪਾ ਨਹੀਂ ਸਕਿਆ, ਜੈਸਾ ਕਿ–"ਕਤਾਬ ਪ੍ਰਾਈਵੇਟ ਲੈਟਰਸ ਆਫ ਲਾਰਡ ਡਲਹੌਜ਼ੀ" ਵਿਚ ਉਸ ਵਲੋਂ ਇਹ ਵੀ ਲਿਖਿਆ ਹੈ–

> "ਕਿ ਮੈਨੇ ਸਿਖਾਂ ਨੂੰ ਇਸ ਵਾਸਤੇ ਖਤਮ ਕੀਤਾ ਕਿ ਅਗਰ ਇਨ੍ਹਾਂ ਨੂੰ ਖਤਮ ਨਾ ਕਰਦਾ ਤਾਂ ਪਸ਼ਾਵਰ ਤੇ ਰਾਸ ਕੁਮਾਰੀ ਤਕ ਇਨ੍ਹਾਂ ਦਾ ਰਾਜ ਹੋ ਜਾਣਾ ਸੀ।
> (ਇਹ ਅੰਗਰੇਜ਼ ਦੀ ਨੀਅਤ ਸੀ)

—o—

## ਸਿੱਖਾਂ ਦੀ ਹਾਲਤ

ਪੰਜਾਬ ਵਿਚ ਇਸ ਵੇਲੇ ਸਿੱਖ ਕੌਮ ਉਤੇ ਕੀ ਕੁਝ ਵਾਪਰ ਰਿਹਾ ਸੀ ? ਲਿਖਣ ਤੋਂ ਬਾਹਰ ਹੈ। ਉਹ ਅਪਣੇ ਰਾਜ ਦੇ ਖਾਤਮੇ ਨਾਲ ਵਡਿਆਂ ਦੀ ੧੦੦ ਸਾਲਾ ਕੁਰਬਾਨੀਆਂ ਉਤੇ ਪਾਣੀ ਫਿਰ ਗਿਆ ਵੇਖਦੇ ਸਨ। ਸ਼ਾਹੀ ਘਰਾਣੇ ਦੇ ਆਗੂਆਂ ਦੀ ਫੁੱਟ ਦਾ ਨਤੀਜਾ ਸਮਝਦੇ ਤੇ ਲਹੂ ਦੇ ਅਥਰੂ ਰੋ ਰਹੇ ਸਨ । ਸਾਰੇ ਪੰਜਾਬ ਵਾਸੀ ਸਿਖਾਂ ਦੇ ਘਰ ਮਾਤਮੀ ਘਰਾਂ ਦਾ ਰੂਪ ਸਨ। ਉਹ ਅਪਣੀ ਸਰਦਾਰੀ ਦੀਆਂ ਨਿਸ਼ਾਨੀਆਂ–(ਸ੍ਰੀ ਸਾਹਿਬ-ਤਲਵਾਰਾਂ ਤੇ ਬੰਦੂਕਾਂ) ਥਾਂ ਥਾਂ ਅੰਗਰੇਜ਼ ਹਾਕਮਾਂ ਦੇ ਹਵਾਲੇ ਕਰਦੇ ਅਤੇ ਗੁਲਾਮੀ ਨੂੰ ਕਬੂਲਦੇ ਅਨੁਸਾਰੀ ਹੋਣ ਦੇ ਹੱਲਫ ਉਠਾ ਰਹੇ ਸਨ*।

---

* ਸਿਖ ਇਤਿਹਾਸ ਨੰਬਰ ਫੁਲਵਾੜੀ, ਗਿਆਨੀ ਹੀਰਾ ਸਿੰਘ ਜੀ ਦਰਦ ਸਫਾ 290-ਪੋਹ ਮਾਘ ਸੰਮਤ ਬਿਕਰਮੀ 1986 ਵਿਚੋਂ।

ਅਫਸੋਸ! ਕਿ ਅੰਗਰੇਜ਼ਾਂ ਨੇ ਇਤਨੇ ਵਿਚ ਬੱਸ ਨਹੀਂ ਕੀਤਾ, ਬਲਕਿ ਅਕਤੂਬਰ ਸੰਨ 1848 ਵਿਚ ਹੀ ਸਿੰਧ ਦੇ ਅੰਗਰੇਜ਼ੀ ਹਾਕਮ-"ਰਾਬਰਟ ਸੰਪੇਅਰ' ਨੇ ਲਾਹੌਰ ਵਿਚ ਬੈਠੇ ਅੰਗਰੇਜ਼ ਰੇਜੀਡੰਟ (ਸਰ ਫਰੇਟਡਿਕ ਕਰੀ) ਨੂੰ ਅਪਣੀ ਰਾਇ ਦਿਤੀ ਸੀ ਕਿ ਅਗਰ ਪੰਜਾਬ ਉਤੇ ਕਬਜ਼ਾ ਕਰ ਲਈਏ ਤਾਂ ਸਾਨੂੰ ਚਾਹੀਏ ਕਿ ਸਿਖ ਸਰਦਾਰਾਂ ਨੂੰ ਬਿਲਕੁਲ ਖਤਮ ਕਰਕੇ ਰਖ ਦਈਏ! ਕਿਉਂ ਕਿ ਅਗਰ ਇਨ੍ਹਾਂ ਦੇ ਆਗੂ (ਲੀਡਰ) ਮੌਜੂਦ ਨ ਹੋਣ ਤਾਂ ਦੂਜੇ ਲੋਕੀ ਕੁਝ ਨਹੀਂ ਕਰ ਸਕਦੇ।

ਲਾਰਡ ਡਲਹੌਜ਼ੀ ਨੇ ਹੁਣ ਸਿਖ ਰਾਜ ਨੂੰ ਖਤਮ ਕਰਕੇ ਮਾਨੋ 'ਫਰੇਟਡਿਕ ਕਰੀ' ਦੀ ਰਾਇ ਦਿਤੀ ਉਤੇ ਪੂਰਾ ਅਮਲ ਸ਼ੁਰੂ ਕਰ ਦਿਤਾ ਸੀ। ਫਿਰ ਅਪਣੀ ਵਲੋਂ ਇਸ (ਲਾਰਡ ਡਲਹੌਜ਼ੀ) ਨੇ ਈਸਟ ਇੰਡੀਆ ਕੰਪਨੀ ਦੇ 'ਬੋਰਟ ਆਫ ਡਾਇਰੈਕਟਰ' ਨੂੰ ਲਿਖਿਆ ਕਿ ਜਦੋਂ ਤੀਕ ਅਸੀਂ ਸਿਖ ਜੰਤਾ ਨੂੰ ਪੂਰੀ ਤਰ੍ਹਾਂ ਕੁਚਲ ਨਹੀਂ ਦਿਆਂਗੇ, ਅਤੇ ਇਕ ਆਜ਼ਾਦ ਕੌਮ ਦੀ ਹੈਸੀਅਤ ਵਿਚ ਸਿਖਾਂ ਦੀ ਤਾਕਤ ਨੂੰ ਬਿਲਕੁਲ ਕੁਚੱਲ ਕੇ ਤਬਾਹ ਨਹੀਂ ਕਰ ਸਕਾਂਗੇ। ਹਿੰਦੁਸਤਾਨ ਵਿਚ ਅਮਨ ਦਾ ਕਾਇਮ ਰਖਣਾ ਬਹੁਤ ਮੁਸ਼ਕਿਲ ਹੈ।"

ਲਾਰਡ ਡਲਹੌਜ਼ੀ ਦੀ ਸਿਖਾਂ ਬਾਬਤ ਅੰਦਰੂਨੀ ਇਹ ਨੀਯਤ ਸੀ ਉਹ ਸਿਖਾਂ ਨੂੰ ਕੁਚੱਲ ਕੇ ਹਿੰਦੁਸਤਾਨ ਵਿਚ ਬੇਫਿਕਰੀ ਨਾਲ ਰਾਜ ਕਰਨਾ ਚਾਹੁੰਦਾ ਸੀ। ਉਸ ਨੇ ਇਹੋ ਸੋਚ ਕੇ ਪਹਿਲੇ ਪਹਿਲੇ ਸਿਖਾਂ ਨੂੰ ਬੇ ਹਥਿਆਰੇ ਅਤੇ ਨਿਹੱਥੇ ਕਰਕੇ ਮੇਟਣਾ ਜਾਂ ਤਬਾਹ ਕਰਨਾ ਸ਼ੁਰੂ ਕੀਤਾ ਸੀ। ਜਿਸ ਨੂੰ ਐਸਾ ਕਰਦੇ ਦੇਖ ਕੇ 'ਰੇਜ਼ੀਡੰਟ ਕਰੀ" ਨੇ ਲਿਖਿਆ ਕਿ ਲਾਰਡ ਡਲਹੌਜੀ, ਲੋਕਾਂ ਨੂੰ ਨਿਹੱਥੇ, ਬੇ-ਹਥਿਆਰੇ ਕਰ ਦੇਣ ਤੀਕ ਬੱਸ ਨਹੀਂ ਕਰਨਾ ਚਾਹੁੰਦਾ, ਸਗੋਂ ਉਸ ਨੇ ਪੱਕਾ ਇਰਾਦਾ ਕਰ ਲਿਆ ਹੈ ਕਿ ਉਹ ਪੰਜਾਬ ਦੇ ਸਿਖ ਸਰਦਾਰਾਂ ਅਤੇ ਹੋਰ ਵੀ ਜਗੀਰਦਾਰਾਂ ਨੂੰ ਇਤਨਾਂ ਕਮਜ਼ੋਰ ਕਰ ਦਿਤਾ ਜਾਇ ਕਿ ਉਹ ਫਿਰ ਇਸ ਯੋਗ ਹੀ ਨ ਹੋਣ, ਜੋ ਕਿਸੇ ਨੂੰ ਨੁਕਸਾਨ ਪੁਚਾ

ਸਕੱਣ ! ਉਹ ਇਤਨਾਂ ਹੀ ਬੱਸ ਨਹੀਂ ਕਰਦਾ ਸਗੋਂ ਸਿਖ ਜੱਥੇਬੰਦੀ ਨੂੰ ਬਿਲਕੁੱਲ ਬਿਖੇਰ ਦੇਣ ਉਤੇ ਜ਼ੋਰ ਲਾ ਰਿਹਾ ਸੀ* ।

ਲਾਰਡ ਡਲਹੌਜੀ ਨੇ ਇਸ ਨੀਤੀ ਉਤੇ ਪੂਰੀ ਤਰ੍ਹਾਂ ਅਮਲ ਕਰਨ ਤੋਂ ਪਹਿਲੇ ਇਹ ਕੀਤਾ ਕਿ 'ਜਾਨ ਲਾਰੰਸ' ਨੂੰ ਰਾਜਪੂਤਾਨੇ ਵਿਚੋਂ ਬਦਲ ਕੇ ਪੰਜਾਬ ਦਾ ਕਮਿਸ਼ਨਰ ਮੁਕਰਰ ਕਰ ਦਿਤਾ । ਜਿਸ ਨੇ ਆਉਂਦੇ ਸਾਰ ਸਿੱਖ ਫੌਜਾਂ ਵਿਚ ਰਹਿ ਚੁਕੇ ਜਰਨੈਲਾਂ ਨੂੰ ਮੌਕੂਫ ਕਰਕੇ ਬੇਹਥਿਆਰੇ ਬਣਾਇਆ, ਅਤੇ ਸਰਦਾਰ ਚੱਤਰ ਸਿੰਘ, ਰਾਜਾ ਸ਼ੇਰ ਸਿੰਘ ਆਦਿਕ ਪ੍ਰਮੁੱਖਾਂ ਨੂੰ ਫੜ ਕੇ ਨਜ਼ਰ ਬੰਦ ਕੀਤਾ ਤੇ ਉਨ੍ਹਾਂ ਦੀਆਂ ਜਾਇਦਾਦਾਂ, ਹਵੇਲੀਆਂ ਅਤੇ ਕਿਲਿਆਂ ਕੋਠੀਆਂ ਨੂੰ ਤੋਪਾਂ ਨਾਲ ਢਾਹ ਢੇਰੀ ਕਰ ਦਿਤਾ ਸੀ। ਜਿਸ ਤੇ ਡਰਦੇ ਮਾਰੇ ਲੋਕਾਂ ਦੇ ਦਿਲ ਕੰਬ ਉਠੇ ਸਨ ।

ਅੰਗਰੇਜ਼ਾਂ ਨੇ ਭਾਈ ਬੀਰ ਸਿੰਘ ਦੇ ਚਰਨ ਸੇਵਕ-(ਸੰਤ ਭਾਈ ਮਹਾਰਾਜ ਸਿੰਘ ਜੀ) ਨੂੰ ਕੈਦ ਕਰ ਲਿਆ ਅਤੇ ਪੰਜਾਬ ਦੀਆਂ ਛਾਵਨੀਆਂ ਵਿਚ ਅੰਗਰੇਜ਼ ਫੌਜਾਂ ਬਿਠਾ ਦਿਤੀਆਂ ਸਨ । ਜਿਥੇ ਕਿਧਰੇ ਘਰੀਂ ਬੈਠੇ ਹਰ ਇਕ ਸਿਖ ਸਿਖਣੀਆਂ ਤੇ ਨਿਕੇ ਵਡਿਆਂ ਬਚਿਆਂ ਦੇ ਦਿਲ ਵਿਚ ਦਹਿਸ਼ਤ ਬਿਠਾ ਦਿਤੀ ਗਈ ਸੀ । ਐਸੀ ਦਰਦ ਨਾਕ ਹਾਲਤ ਵਿਚ ਸਿਖ ਕੌਮ ਅੰਦਰ ਫੈਲ ਚੁਕੀ ਮਾਯੂਸੀ ਜਾਂ ਨਿਰਾਸਤਾ ਦਾ ਠੀਕ ਅੰਦਾਜ਼ਾ ਲਿਖ ਦੱਸਣਾਂ ਕਠਨ ਹੈ । ਫਿਰ ਵੀ ਅਸੀਂ ਜੋ ਕੁਝ ਲਿਖਣ ਦਾ ਯਤਨ ਕੀਤਾ ਹੈ—ਸਿਆਣੇ ਪਾਠਕਾਂ ਨੇ ਅੰਦਾਜ਼ਾ ਕਰ ਲੈਣਾ ਹੈ ਕਿ ਉਸ ਵੇਲੇ ਦੇ ਸੂਰਬੀਰ ਬਹਾਦਰਾਂ ਦੇ ਦਿਲਾਂ ਉਤੇ ਕੀ ਕੁਝ ਵਾਪਰਦਾ ਰਿਹਾ ਹੋਵੇਗਾ ? ਤੇ ਅੰਦਰੋ ਅੰਦਰ ਝੁਰ ਝੁਰ ਕੇ ਅਪਣੇ ਹੀ ਲਹੂ ਦੇ ਘੁੱਟ ਭਰਦੇ, ਸਰੀਰਾਂ ਨੂੰ ਸੁਕਾਂਦੇ, ਅਤੇ ਅਪਣੇ ਆਗੂਆਂ ਪ੍ਰਮੁੱਖਾਂ ਦੀ ਫੁੱਟ ਦੇ ਫੱਲ ਨੂੰ ਦੇਖਦੇ ਅਬਰੂ

---

* ਸਰਦਾਰ ਅਵਤਾਰ ਸਿੰਘ ਆਜ਼ਾਦ ਐਡੀਟਰ ਪ੍ਰਭਾਤ ਉਰਦੂ ਅਖਬਾਰ ਵਲੋਂ 26 ਅਗਸਤ ਸੰਨ 1957 ਵਿਚ ਛਪਿਆ—ਹੈਡੰਗ ਹੈ ਇਤਿਹਾਸ ਕੀ ਰੋਸ਼ਨੀ ਮੈਂ ਗਦਰ 1857 ਅਤੇ ਸਿਖ !

ਵਹਾਂਦੇ ਰਹੇ ਹੋਣਗੇ।

ਅੰਗਰੇਜ਼ਾਂ ਨੇ ਸਿਖ ਸਰਦਾਰਾਂ ਦੀ ਬੇਇਤਫਾਕੀ ਦਾ ਫਾਇਦਾ ਉਠਾਇਆ ਅਤੇ ਪੰਜਾਬ ਉਤੇ ਅਪਣਾ ਰਾਜ ਕਾਇਮ ਕੀਤੇ ਮਗਰੋਂ ਸਿਖਾਂ ਨੂੰ ਨਿਹੱਥੇ ਕਰਕੇ ਉਨ੍ਹਾਂ ਦੀ ਹਵੇਲੀਆਂ ਤੇ ਕਿਲਿਆਂ ਨੂੰ ਢਾਹਿਆ ਪਰ ਇਤਨੇ ਤੀਕ ਅਜੇ ਗੱਲ ਮੁੱਕੀ ਨਹੀਂ ਸੀ, ਬਲਕਿ ਮਰ ਚੁਕੇ ਕਮੈਤ ਘੋੜੇ ਜਾਂ ਬੱਬਰ ਸ਼ੇਰ ਦਾ ਮਾਸ ਚੂੰਢਣ ਨੂੰ ਜਿਵੇਂ ਚੁਪਾਸੀ ਚੀਲਾਂ ਤੇ ਗਿੱਦੜ ਕੁਤੇ ਘੇਰਾ ਵੱਟ ਲੈਂਦੇ ਹਨ ਤਿਵੇਂ ਰਾਜਸੀ ਸੱਤਾ ਖਤਮ ਹੋਇ ਪਿਛੋਂ ਸਿਖਾਂ ਦੀ ਰਹਿੰਦੀ ਖੂੰਹਦੀ ਧਾਰਮਕ ਸੱਤਾ ਉਤੇ ਵੀ ਸਿਖ ਵਿਰੋਧੀਆਂ ਵਲੋਂ ਕਰੜਾ ਹੱਲਾ ਬੋਲਿਆ ਗਿਆ, ਜਿਨ੍ਹਾਂ ਦੇ ਜ਼ਹਰੀਲੇ ਪ੍ਰਚਾਰ ਦੇ ਅਸਰ ਨਾਲ ਬੇ-ਸ਼ਮਾਰ ਸਿਖਾਂ ਨੇ ਕੇਸ ਕਤਲ ਕਰਵਾ ਦਿਤੇ ਅਤੇ ਕਈ ਸਾਥੀਆਂ ਨੂੰ ਐਸਾ ਕਰਨ ਲਈ ਪ੍ਰੇਰਦੇ ਰਹੇ ਸਨ।

ਇਸ ਵੇਲੇ ਅੰਗਰੇਜ਼ੀ ਸਰਕਾਰ ਵਲੋਂ ਈਸਾਈ ਪ੍ਰਚਾਰਕਾਂ ਨੂੰ ਖੁਲੀ ਛੁੱਟੀ ਸੀ। ਉਨ੍ਹਾਂ ਨੇ ਪਿੰਡਾਂ ਵਿਚ ਵਸਦੇ ਭੋਲੇ ਭਾਲੇ ਹਿੰਦੂ ਸਿਖਾਂ ਤੇ ਅਨਪੜ ਲੋਕਾਂ ਨੂੰ ਭਰਮਾਇਆ ਤੇ ਕਈਆਂ ਨੂੰ ਈਸਾਈ ਬਣਾਇਆ ਸੀ, ਐਸੇ ਹੀ ਮੁਸਲਮਾਨ ਮੌਲਵੀਆਂ ਨੂੰ ਚਿਰਾਂ ਪਿਛੋਂ ਅਪਣੀ ਸ਼ਰੱਈ ਵਾਹੱਜ਼ਾਂ ਕਰਨ ਦਾ ਮੌਕਾ ਮਿਲਿਆ ਸੀ ਉਹਨਾਂ ਵੀ ਕਸਰਾਂ ਪੂਰੀਆਂ ਕਰਨੀਆਂ ਸਨ, ਤੇ ਹੋਰ ਥੋੜੇ ਸਾਲਾਂ ਮਗਰੋਂ ਆਰੀਆ ਸਮਾਜ ਚਾਲੂ ਹੋਇਆ ਸੀ ਜਿਸ ਨੇ ਸਿਖਾਂ ਵਿਰੁੱਧ ਸਭ ਤੋਂ ਜ਼ਿਆਦਾ ਹਿੰਦੂਆਂ ਵਿਚ ਪ੍ਰਚਾਰ ਕੀਤਾ। ਡਾਕਟਰ ਭਾਈ ਵੀਰ ਸਿੰਘ ਵੀ ਲਿਖਦੇ ਰਹੇ, ਇਹ ਸੀ–

> "ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਤਕਰੀਬਨ 'ਸਰਬ ਨਾਸ਼ ਹੋ ਕੇ ਸੰਨ 1849 ਵਿਚ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਹੋ ਗਿਆ, ਤੇ ਸਿਖ ਇਹ ਮਰਨਾਊ ਸੱਟ ਖਾ ਕੇ ਮੂੰਧੜੇ ਮੂੰਹ ਬੇ-ਸੁਰਤ ਹੋ ਚੁਕੇ ਸਨ। ਅੰਦਰੋਂ ਭਾਵੇਂ ਗੁਸੇ ਦੀ

ਦੀ ਅਗਨੀ ਪ੍ਰਚੰਡ ਸੀ ਪਰ ਉਬਾਸਰਨ ਦੀ ਤਾਕਤ ਨਾਸ਼ ਹੋ ਚੁਕੀ ਸੀ। ਇਸ ਅਸਿਹ ਸੱਟ ਦੀ ਪੀੜਾ ਵਿਚ ਬੇ ਸੁਰਤ ਹੋਇਆਂ ਵੇਲੇ ਇਨ੍ਹਾਂ ਦੇ ਘਰ ਚੋਰ ਲਗੇ। ਧਨ ਧਾਮ ਤੋਂ ਸਿਵਾ ਧਰਮ ਵੀ ਲੁਟੀਣਾਂ ਸ਼ੁਰੂ ਹੋ ਗਿਆ। ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਨਾਸਤਕਾਂ ਦੇ ਪ੍ਰਚਾਰ, ਬੁੱਤਾਂ ਦੀ ਪੂਜਾ, ਠਾਕਰਾਂ ਨੂੰ ਮਿਟੀਆਂ ਮੱਲ ਮੱਲ ਕੇ ਸ੍ਰੀ ਅੰਮ੍ਰਿਤਸਰ ਸ੍ਰੋਵਰ ਵਿਕ ਇਸ਼ਨਾਨ ਕਹਾਉਣ, ਈਸਾਈਆਂ ਦੇ ਪ੍ਰਚਾਰ ਤੇ ਈਸਾ ਦੀਆਂ ਤਸਵੀਰਾਂ ਦਾ ਪ੍ਰਕਰਮਾਂ ਵਿਚ ਵਿਕਣਾਂ ਤੇ ਵੰਡਣਾਂ ਸ਼ੁਰੂ ਹੋ ਗਿਆ। ਗੁਰੂ ਕੇ ਬਾਗ ਵਿਚ ਅਨ ਮਤੀਆਂ ਦੇ ਡੇਰੇ, ਕਥਾ ਪ੍ਰਚਾਰ ਵਖਿਆਨ ਜ਼ੋਰਾਂ ਤੇ ਹੋ ਗਏ। ਪ੍ਰਕਰਮਾਂ ਵਿਚ ਫਿਰ ਈਸਾਈਆਂ ਵੀ ਬੁੰਗੇ ਕਿਰਾਏ ਉਤੇ ਲੈ ਕੇ ਈਸਾ ਮੱਤ ਦੇ ਅੱਡੇ ਥਾਪ ਲਏ। ੨੦-੨੨ ਸਾਲ ਦੀ ਕੌਮ ਦੀ ਬੇ ਸੁਰਤੀ ਨੇ ਅਪਣੇ ਕੇਂਦਰੀ ਧਰਮ ਮੰਦਰ ਵਿਚ ਅਨਮੱਤੀ ਪ੍ਰਚਾਰ ਨੂੰ ਜ਼ੋਰਾਂ ਤੇ ਕਰ ਦਿਤਾ। ਅਨੋਖੀਆਂ ਵਾਰ ਦਾਤਾਂ ਮਿਸ਼ਨਰੀਆਂ ਦੇ ਪ੍ਰਚਾਰ ਦੇ ਅਸਰ ਦੇ ਨਤੀਜੇ ਸਿਖੀ ਪਤੱਤਾਈ ਦੇ ਰੂਪ ਵਿਚ ਪ੍ਰਤੱਖ ਹੋਣ ਲਗੀ ਸੀ* (ਹੋਰ ਵੀ ਹੈ)

—o—

## ਹੋਰ ਪੜ੍ਹੀਏ! ਡਾਕਟਰ ਜਗਜੀਤ ਸਿੰਘ ਵਲੋਂ

ਸਿਖਾਂ ਦੇ ਰਾਜ ਕਾਜ ਲੁਟੇ ਜਾਣ ਪਿਛੋਂ ਪੰਥ ਉਪਰ ਮੁਸੀਬਤ ਦੇ ਪਹਾੜ ਟੁਟੱਣੇ ਸ਼ੁਰੂ ਹੋ ਗਏ। ਇਕ ਪਾਸੇ ਅੰਗਰੇਜ਼ਾਂ ਦੀ ਨੀਤੀ ਅਪਣਾ ਕੰਮ ਕਰ ਰਹੀ ਸੀ। ਅਨੇਕਾਂ ਰਈਸ ਤੇ ਸਰਦਾਰ

---

* ਦੇਖੋ-ਖਾਲਸਾ ਸਮਾਚਾਰ-ਸ੍ਰੀ ਸੰਚਾਲਕ ਨੰਬਰ ਦਸੰਬਰ 5 ਸੰਨ 1963

ਤਬਾਹ ਹੋ ਚੁਕੇ ਸਨ। ਤੇ ਬਥੇਰੇ ਅੰਗਰੇਜ਼ੀ ਸਰਕਾਰ ਕੋਲੋਂ ਅਪਣੀ ਕੀਤੀ ਕੇ ਬਦਲੇ ਇਨਾਮ ਤੇ ਜਗੀਰਾਂ ਲੈਣ ਵਿਚ ਰੁਝੇ ਪਏ ਸਨ। ਸ੍ਰੀ ਅੰਮ੍ਰਿਤਸਰ, ਅਕਾਲ ਤਖਤ ਸਾਹਿਬ, ਤਰਨ ਤਾਰਨ ਆਦਿ ਪ੍ਰਸਿਧ ਗੁਰਦਵਾਰੇ ਇਸੇ ਸਰਕਾਰ ਪ੍ਰਬੰਧ ਵਿਚ ਚਲੇ ਗਏ ਤੇ ਦੂਜੇ ਪਾਸੇ ਇਸ ਸਮੇਂ ਸਰਕਾਰ ਪਾਦਰੀਆਂ ਰਾਹੀਂ ਸਿਖੀ ਉਪਰ ਵਾਰ ਕਰ ਰਹੀ ਸੀ। ਮਨ ਘੜਤ ਘਹਾਣੀਆਂ ਨਾਲ ਸਿਖੀ ਨੂੰ ਪਤਤ ਕੀਤਾ। (ਸਿੰਘ ਸਭਾ ਲਹਿਰ ਸਫਾ ੬ ਉਤੇ ਹੋਰ ਬਹੁਤ)

—o—

ਐਸੀ ਵਰਤ ਰਹੀ ਹਾਲਤ ਵਿਚ ਜਿਥੇ ਹੁਣ ਸਿਖਾਂ ਦੀ ਗਿਣਤੀ ਅੰਦਰ ਲੱਖਾਂ ਦੀ ਘਾਟ ਪੈ ਗਈ, ਉਥੇ ਸਿਖਾਂ ਨਾਲ ਸਹਿਮਤ ਹਿੰਦੂਆਂ ਵਿਚ (ਜੋ ਸਿਖਾਂ ਦਾ ਜ਼ਖੀਰਾ ਸਨ) ਦੋ ਤਿੰਨ ਹੀ ਸਾਲਾਂ ਵਿਚ ਕਾਫੀ ਪ੍ਰੀਵਰਤਨ ਹੋਇਆ ਸੀ। ਸਿਖ ਪੰਥ ਉਤੇ ਇਹ ਭਾਰੀ ਮੁਸੀਬਤ ਦੇ ਦਿਨ ਸਨ ਜੋ ਕਿ ਅਕਾਲ ਪੁਰਖ ਦੀ ਆਗਿਆ ਲਾਲ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੰਥ ਚਲਾਇਆ ਅਤੇ ਫੁਰਮਾਇਆ ਸੀ–

"ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ ॥
ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥"

ਇਹ ਖਾਲਸਾ ਪੰਥ! ਜਿਸ ਅਕਾਲ ਪੁਰਖ ਦੇ ਹੁਕਮ ਨਾਲ ਸਾਜਿਆ ਗਿਆ ਸੀ–ਠੀਕ ਇਸ ਉਤੇ ਇਹ ਮੁਸੀਬਤ ਦੇ ਦਿਨ ਸਨ। ਇਸ ਵਾਸਤੇ ਕਿ ਗੁਰੂ ਗ੍ਰੰਥ ਜੀ ਦੇ ਹੁਕਮਾਂ ਦੀ ਪਾਲਨਾ ਅਸੀਂ ਛੱਡ ਬੈਠੇ ਤੇ ਰਾਜ ਹਿਰਸ ਵਿਚ ਫਸਿਆਂ ਨੇ 'ਭਰਾ ਮਾਰੂ' ਜੰਗ ਮੱਚਾ ਦਿਤੀ ਸੀ। ਪਰ ਅਕਾਲ ਪੁਰਖ ਨੇ ਅਪਣੇ ਬਿਰਦ ਬਾਣੇ ਦੀ ਲਾਜ ਰਖਣੀ ਤੇ ਸੰਭਾਲਣਾਂ ਜ਼ਰੂਰੀ ਜਾਣਿਆ ਸੀ। ਇਸ ਬਿਪਤਾ ਦੇ ਦੂਰ ਕਰਾਣ ਦਾ ਫਿਕਰ ਵੀ ਉਸੇ ਨੇ ਕੀਤਾ ਤੇ ਐਸੇ ਬਿਖੜੇ ਸਮੇਂ ਬਾਬਾ ਖੇਮ ਸਿੰਘ ਜੀ ਬੇਦੀ ਦੀ ਪਵਿਤ੍ਰ ਆਤਮਾਂ ਨੂੰ ਪ੍ਰਗਟਾਇਆ। ਜੋ ਐਸੀ ਹਾਲਤ ਵੇਲੇ ੧੯–੨੦ ਸਾਲਾ ਦੇ ਚੰਗੇ ਜਵਾਨ

ਸਨ ਤੇ ਇਨ੍ਹਾਂ ਦੇ ਵਡਿਆਂ ਦਾ ਸਿਖ ਪੰਥ ਨਾਲ ਗੂਹੜਾ ਸਬੰਧ ਰਿਹਾ ਸੀ।

ਇਸ ਵੇਲੇ ਤੀਕ ਬਾਬਾ ਖੇਮ ਸਿੰਘ ਜੀ ਬੇਦੀ ਨੇ ਸਿਖ ਰਾਜ ਦੀ ਸਥਾਪਨਾਂ ਤੇ ਚੜ੍ਹਦੀ ਕਲਾ ਦੇ ਸਮਾਚਾਰ ਪਿਤਾ ਤੋਂ ਸੁਣੇ ਹੋਇ ਸਨ, ਫਿਰ ਲਹੌਰ ਦਰਬਾਰ ਦਾ ਪ੍ਰਤਾਪ ਅਤੇ ਰਾਜ ਖਾਤਮੇਂ ਦੇ ਹਾਲ ਅਖੀਂ ਦੇਖੇ ਸਨ। ਹੁਣ ਅੰਗ੍ਰੇਜ਼ੀ ਰਾਜ ਵੇਲੇ ਦੇ ਵਰਤਮਾਨ ਹਾਲਾਤਾਂ ਨੂੰ ਸਮਝਣ ਦੀ ਪੂਰੀ ਯੋਗਤਾ ਰਖਦੇ ਸਨ, ਜਿਸ ਤੇ ਸਿਖੀ ਦੀ ਐਸੀ ਨਿਘਰੀ ਜਾਂਦੀ ਹਾਲਤ ਨੂੰ ਦੇਖ ਸੁਣ ਕੇ ਸਖਤ ਦੁਖੀ ਹੁੰਦੇ, ਕਿਉਂਕਿ ਇਨ੍ਹਾਂ ਨੂੰ ਅਪਣੇ ਵਡਿਆਂ ਦੀ ਸਿੰਜਰੀ ਤੇ ਸਾਜੀ ਨਿਵਾਜੀ ਸਿਖ ਫੁਲਵਾੜੀ ਉਜੜ ਰਹੀ ਦਿਸਦੀ ਸੀ, ਜਿਸਦੇ ਬਚਾਓ ਦੀਆਂ ਸਬੀਲਾਂ ਇਹ ਦਿਨ ਰਾਤ ਸੋਚਦੇ ਤੇ ਚਿੰਤਾਤਰ ਰਹਿੰਦੇ ਸਨ।

ਬਾਬਾ ਖੇਮ ਸਿੰਘ ਜੀ ਨੂੰ ਇਸ ਵੇਲੇ ਸਿਖੀ ਦੇ ਬਚਾਉ ਦਾ ਇਕੋ ਅਲਾਜ ਲਭਿਆ-ਜਾਂ ਵਡਿਆਂ ਦੀਆਂ ਆਤਮਾਂ ਨੇ ਅਨੁਭਵ ਕਰਾਇਆ ਕਿ ਗੁਰੂ ਨਾਨਕ ਨਾਮ ਲੇਵਾ-ਪ੍ਰਵਾਰਾਂ ਵਿਚ ਨਵੇਂ ਸਿਰੋਂ ਨਾਮ ਬਾਣੀ ਤੇ ਰਹਿਤ ਮਰਿਯਾਦਾ ਦਾ ਪ੍ਰਚਾਰ ਕੀਤਾ ਜਾਏ ਤਦੇ ਹੀ ਮੋੜਾ ਪੈ ਸਕਦਾ ਹੈ, ਸ੍ਰੀ ਬਾਬਾ ਜੀ ਨੇ ਐਸਾ ਹੀ ਕੀਤਾ ਸੀ।

—o—

# ਪਕੇ ਪੀਂਢੇ ਸਬੂਤ

ਸੰਨ 1849 ਵਿਚ ਪੂਰੀ ਤਰਾਂ ਸਿਖ ਰਾਜ ਨੂੰ ਖਤਮ ਕਰ ਕੇ ਅੰਗ੍ਰੇਜ਼ੀ ਸਰਕਾਰ ਨੇ ਜਿਥੇ ਸਿਖ ਪੰਥ ਦੀ ਅਣੱਖ ਤੇ ਜਥੇਬੰਦੀ ਨੂੰ ਖੇਰੂ ਖੇਰੂ ਕਰਕੇ ਮਿਟਾਣ ਦਾ ਜਤਨ ਕੀਤਾ–(ਜੈਸਾ ਕਿ ਪਿਛੇ ਦਸਿਆ ਹੈ) ਉਥੇ ਬਾਬਾ ਖੇਮ ਸਿੰਘ ਬੇਦੀ ਜੀ ਨੇ ਪੰਜਾਬ ਵਿਚ ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾ ਕੇ ਧਾਰਮਕ ਤੋਰ ਉਤੇ ਸਿਖਾਂ ਨੂੰ ਨੂੰ ਮੁੜ ਨਵੇਂ ਸਿਰੋਂ ਇਕੋ ਇਸ਼ਟ ਟੇਕ ਦੀ ਮਾਲਾਂ ਵਿਚ ਪ੍ਰੋਣਾਂ ਸ਼ੁਰੂ ਕੀਤਾ ਸੀ। ਇਸ ਗੱਲ ਦੇ ਪਕੇ ਸਬੂਤ ਮੌਜੂਦ ਹਨ ਕਿ ਹਜ਼ਾਰਾਂ

ਹਿੰਦੂਆਂ ਤੇ ਸਿਖਾਂ ਨੂੰ (ਜੋ ਅਜੇ ਸਿਖੀ ਤੋਂ ਥੋੜਾ ਹੀ ਪਰੇ ਗਏ ਸਨ) ਅਪਣੀ ਮਿਠਾਸ ਭਰੀ ਗਲ ਬਾਤ ਨਾਲ ਮੁੜ ਸਿਖ ਸੰਗਤ ਦੇ ਨੇੜੇ ਲਿਆਂਦਾ, ਅਤੇ ਨਾਮ ਅੰਮ੍ਰਿਤ ਦੀ ਦਾਤ ਨਾਲ ਕਿਰਤਾਰਥ ਕੀਤਾ ਸੀ। ਉਹ ਕੇਸਾ ਧਾਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਂਦੇ ਅਤੇ ਰਹਿਤ ਵਾਨ ਬਣਾਂਦੇ ਸਨ। ਪਰ ਸਹਿਜ ਧਾਰੀ ਜੋ ਅਜੇ ਮੋਨੇ ਸਨ ਉਨ੍ਹਾਂ ਹਿੰਦੂ ਰੂਪ ਸਿਖਾਂ ਨੂੰ ਚਰਨਾਂਮ੍ਰਿਤ ਦੇ ਕੇ ਨਾਂਮ (ਗੁਰਮੰਤ੍ਰ) ਸੁਣਾਇਆ ਕਰਦੇ ਰਹੇ, ਐਸੇ ਹਿੰਦੂ ਜੋ ਲੱਖਾਂ ਦੀ ਗਿਨਤੀ ਦੇ ਸਨ, ਬਾਬਾ ਖੇਮ ਸਿੰਘ ਜੀ ਤੋਂ ਸਿਖੀ ਧਾਰਨ ਕਰਦੇ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਨਸ਼ੀਨ ਸਤਿਗੁਰੂ ਅਤੇ ਬਾਬਾ ਖੇਮ ਸਿੰਘ ਜੀ ਨੂੰ ਗੁਰੂ ਨਾਨਕ ਦੀ ਅੰਸ ਬੰਸ ਗੁਰੂ ਮੰਨਦੇ ਫਖਰ ਜਾਣਦੇ ਸਨ।

ਸ੍ਰੀ ਬਾਬਾ ਜੀ ਐਸੇ ਚਰਨ ਲਗਿਆਂ ਨੂੰ ਅਵੇਸਲੇ ਨਹੀਂ ਛੱਡਦੇ ਸਨ ਬਲਕਿ ਕਿਰਸਾਣ ਵਾਂਗੂ ਬੀਜੀ ਖੇਤੀ ਨੂੰ ਦੇਖ ਭਾਲ ਵਾਸਤੇ, ਦੂਜੇ ਤੀਜੇ ਸਾਲ ਸਿਖੀ ਦੇ ਅਲਾਕਿਆਂ ਵਿਚ ਜਾਂਦੇ ਅਤੇ ਨਾਮ ਬਾਣੀ ਦਾ ਪ੍ਰਚਾਰ ਕਰਦੇ ਰਹੇ ਜੈਸੇ ਗੁਰੂ ਨਾਨਕ ਜੀ ਨੇ ਲੋਕਾਂ ਪਾਸ ਜਾ ਜਾ ਕੇ ਅਪਣੇ ਮੱਤ ਸਿਧਾਂਤ ਨੂੰ ਪ੍ਰਚਾਰਿਆ ਸੀ। ਬਾਬਾ ਖੇਮ ਸਿੰਘ ਜੀ ਨੇ ਉਸੇ ਰੀਤ ਨੂੰ ਪਾਲਿਆ ਸੀ–

ਸ੍ਰੀ ਬਾਬਾ ਖੇਮ ਸਿੰਘ ਜੀ ਵਲੋਂ ਐਸੇ ਪ੍ਰਚਾਰ ਦਾ ਅਸਰ ਬਹੁਤ ਛੇਤੀ ਹੋਇਆ। ਇਸ ਵਾਸਤੇ ਸਿਖ ਰਾਜ ਦੇ ਖਾਤਮੇ ਮਗਰੋਂ ਵੱਧ ਚੁਕੀ ਮਾਯੂਸੀ ਕਾਰਨ ਕਈ ਹੋਰ ਸਿਆਣਿਆਂ ਸਿਖਾਂ ਦੇ ਮਨ ਤਾਂਘਦੇ ਸਨ ਕਿ ਕੋਈ ਆਗੂ ਹੋਵੇ, ਅਤੇ ਪਤਤਾਈ ਦੇ ਹੜ ਨੂੰ ਰੋਕੇ। ਸੋ ਬਾਬਾ ਸਾਹਿਬ ! ਇਕ ਤਾਂ ਗੁਰੂ ਨਾਨਕ ਦੀ ਬੇਦੀ ਬੰਸ ਦੇ ਤੇਹਰਵੀਂ ਪੀਹੜੀ ਵਿਚੋਂ ਸਾਹਿਬ ਜ਼ਾਦੇ (ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ) ਉਨ੍ਹਾਂ ਵਾਲਿਆਂ ਦੇ ਪੜਪੋਤ੍ਰ ਸਨ। ਫਿਰ ਲੋਕਾਂ ਨੂੰ ਇਸ ਘਰਾਣੇ ਉਤੇ ਪੂਰੀ ਪੂਰੀ ਸ਼ਰਧਾ ਅਤੇ ਵਿਸ਼ਵਾਸ ਸੀ। ਜੋ ਐਸਾ ਹੀ ਕਰ ਵਿਖਾਇਆ ਤੇ ਉਸ ਬਿਖੜੇ ਸਮੇਂ ਵਿਚ ਨਾਮ ਬਾਣੀ ਦੇ ਪ੍ਰਚਾਰ ਵੱਲ ਸਭ ਤੋਂ ਪਹਿਲੇ ਧਿਆਨ

ਦੇ ਕੇ ਪਸਰੀ ਮਾਯੂਸੀ ਨੂੰ ਹਟਾਇਆ ਸੀ । ਕਿਉਂਕਿ ਸਿੰਘ ਸਭਾਵਾਂ ਜਾਂ ਖਾਲਸਾ ਦੀਵਾਨ, ਤੇ ਚੀਫ ਖਾਲਸਾ ਦੀਵਾਨ ਹੋਰ ਕਈ ਸਾਲ ਪਿਛੋਂ ਦੀਆਂ ਪੈਦਾਵਾਰਾਂ ਹਨ ।

ਸਿੰਘ ਸਭਾਵਾਂ ਤੇ ਚੀਫ ਖਾਲਸਾ ਦੀਵਾਨ ਦੀ ਕਾਇਮੀ ਵੇਲੇ ਤੀਕ ਸ੍ਰੀ ਬਾਬਾ ਖੇਮ ਸਿੰਘ ਜੀ ਦੇ ਧਾਰਮਕ ਪ੍ਰਚਾਰ ਦਾ ਪ੍ਰਭਾਉ ਇਤਨਾ ਵੱਧ ਚੁਕਾ ਸੀ, ਕਿ ਸੰਨ 1883 ਵਿਚ ਪਹਿਲੀ ਵੇਰ ਜਦੋਂ ਕਿ "ਖਾਲਸਾ ਦੀਵਾਨ ਅੰਮ੍ਰਿਤਸਰ ਕਾਇਮ ਹੋਇਆ ਤਾਂ ਬਾਬਾ ਖੇਮ ਸਿੰਘ ਜੀ ਪੂਰੇ ੫੧ ਸਾਲਾਂ ਦੇ ਸਨ । ਇਨ੍ਹਾਂ ਨੂੰ ਖਾਲਸਾ ਦੀਵਾਨ ਦਾ ਪਹਿਲਾ ਪ੍ਰੈਜ਼ੀਡੰਟ ਅਤੇ ਮਹਾਰਾਜਾ ਬਿਕਰਮ ਸਿੰਘ ਜੀ ਫਰੀਦਕੋਟ ਨੂੰ ਸਰਪ੍ਰਸਤ ਬਣਾਇਆ ਗਿਆ ਸੀ। ਇਸ ਗਲ ਦਾ ਇਸ ਤੋਂ ਵੱਧ ਕੇ ਹੋਰ ਕੀ ਸਬੂਤ ਹੋ ਸਕਦਾ ਹੈ ਕਿ ਉਸ ਵੇਲੇ ਦੇ ਖਾਲਸਾ ਪੰਥ ਦੇ ਸਿਆਣੇ ਵਿਦਵਾਨ ਸਿਖਾਂ ਨੇ ਬਾਬਾ ਖੇਮ ਸਿੰਘ ਜੀ ਨੂੰ ਗੁਰਮਤ ਪ੍ਰਚਾਰ ਦੀ ਪੂਰੀ ਲਗਨ ਵਾਲਾ ਜਾਣਿਆ ਤੇ ਐਸਾ ਕੀਤਾ ਸੀ ।

—o—

## ਬਾਬਾ ਜੀ ਦਾ ਪ੍ਰਚਾਰ ਤਰੀਕਾ

ਬਾਬਾ ਖੇਮ ਸਿੰਘ ਜੀ ਦੇ ਪ੍ਰਚਾਰ ਦਾ ਪਿਤਾ ਪੁਰਖੀ ਤਰੀਕਾ ਸੀ । ਉਹ ਅਪਣੇ ਨਿਕਟ ਆਏ ਸਰਧਾਲੂਆਂ ਨੂੰ ਦੇਖਦੇ ਤੇ ਅਨੁਭਵ ਕਰਦੇ, ਕਿ ਜਿਹੜੇ ਲੋਕੀ ਕੇਸਾ ਧਾਰੀ ਹਨ ਅਤੇ ਸਿਖ ਰਹਿਤ ਮਰਿਯਾਦਾ ਦਾ ਪਾਲਨ ਕਰਨ ਦੇ ਯੋਗ ਹਨ ਜਾਂ ਖਾਹਸ਼ਮੰਦ ਹਨ ? ਤਾਂ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਰਹਿਤਵਾਨ ਕਰਦੇ ਸਨ । ਦੂਜੇ ਸਹਿਜ ਧਾਰੀਆਂ (ਮੋਨਿਆਂ) ਵਿਚੋਂ ਜੋ ਕੇਸ ਧਾਰੀ ਹੋਣ ਦਾ ਇਕਰਾਰ ਕਰਦਾ ਉਸ ਨੂੰ ਵੀ ਅੰਮ੍ਰਿਤ ਛਕਾਂਦੇ ਸਨ, ਬਾਕੀ ਦਿਆਂ ਨੂੰ ਉਹ ਮਜ਼ਬੂਰ ਨ ਕਰਦੇ, ਪਰ ਉਨ੍ਹਾਂ ਦੀਆਂ ਸੰਤਾਨਾਂ ਵਿਚੋਂ ਘਟੋ ਘੱਟ ਇਕ ਬੱਚਾ ਕੇਸਾ ਧਾਰੀ ਬਨਾਣ ਦਾ ਪ੍ਰੱਣ ਲੈਂਦੇ ਤੇ ਉਨ੍ਹਾਂ ਦੇ

ਪ੍ਰਸ਼ਾਦ ਛੱਕਣ ਨੂੰ ਜਾਂਦੇ ਹੁੰਦੇ ਸਨ, ਵਰਨਾਂ ਚਰਨ ਪਾਹੁਲ ਦੇ ਕੇ ਨਾਮ ਮੰਤ੍ਰ ਦਾ ਉਪਦੇਸ਼ ਸੁਨਾਣਾਂ ਫਰਜ਼ ਜਾਣਦੇ*।

ਬਾਬਾ ਖ਼ੇਮ ਸਿੰਘ ਸਾਹਿਬ ਦੇ ਸਿਖੀ ਪ੍ਰਚਾਰ ਅਤੇ ਹਿੰਦੂ ਸਿਖ ਪਿਆਰ ਕਾਇਮ ਰਖਣ ਦਾ ਇਹੋ ਪਿਤਾ ਪੁਰਖੀ ਤਰੀਕਾ ਸੀ। ਜੋ ਉਸ ਵੇਲੇ ਅਪਾਰ ਸੁਫਲ ਹੋਇਆ। ਜਿਸ ਦੀ ਅਜ ਕੱਲ ਦੇ ਜ਼ਮਾਨੇ ਵਿਚ ਮਿਸਾਲ ਮਿਲਣੀ ਮੁਸ਼ਕਿਲ ਹੈ, ਕਿ ਹਿੰਦੂ ਸਿਖ ਏਕਤਾ ਦੀ ਐਸੀ ਮਿਸਾਲ ਦਿਤੀ ਜਾਏ। ਜੋ ਕਿਸੇ ਲੀਡਰ ਦੇ ਸਿਖੀ ਜੀਵਨ ਤੋਂ ਪ੍ਰਭਾਵਤ ਹੋ ਕੇ ਜਾਂ ਆਖੇ ਲੱਗ ਕੇ ਕਿਸੇ ਇਕ ਵੀ ਹਿੰਦੂ ਨੇ ਅਪਣੇ ਬੇਟੇ ਨੂੰ ਸਿਖ ਬਣਾਇਆ ਹੋਵੇ ? ਬਲਕਿ ਇਸ ਵੀਹਵੀਂ ਸਦੀ ਦੇ ਸਾਡੇ ਸਿਖ ਆਗੂ ਦੀਆਂ ਕਈ ਅਯੋਗ ਗੱਲਾਂ ਕੀਤੀਆਂ ਨੂੰ ਦੇਖ ਕੇ ਕਈ ਸਹਿਜ ਧਾਰੀ ਸਿਖ਼ ਘਰਾਣੇ ਮੁੜ ਹਿੰਦੂ ਅਖ਼ਾਣ ਲਗ ਪਏ ਤੇ ਸਿਖ਼ਾਂ ਤੋਂ ਦੂਰਾਢੇ ਹੋ ਗਏ ਹਨ। ਪਰ ਉਸ ਪਹਿਲੇ ਸਮੇਂ ਦੇ ਪ੍ਰਤੱਖ਼ ਅਤੇ ਪਕੇ ਸਬੂਤ ਮੌਜੂਦ ਹਨ ਕਿ ਪਾਕਿਸਤਾਨ ਬਣੇ ਪਿਛੋਂ ਭਾਰਤ ਵਿਚ ਵਸਦੇ ਜਾਂ ਭਾਰਤ ਤੋਂ ਬਾਹਰ ਜਾ ਕੇ (ਧਨੀ ਪੋਠੋਹਾਰ-ਸੁਆਂ ਦਾ ਅਲਾਕਾ) ਮੁਲਤਾਨ-ਤਲਾਗੰਗ-ਬੰਨੂੰ ਕੋਹਾਟ ਕਾਲਾ ਬਾਗ ਤੇ ਫਰੰਟੀਅਰ (ਪਸ਼ਾਵਰ ਅਲਾਕਾ) ਦੇ ਲੱਖ਼ਾਂ ਸਿਖ਼ ! ਉਹਨਾਂ ਸਹਿਜ ਧਾਰੀ ਜਾਂ ਕੇਸਾ ਧਾਰੀ ਸਿਖਾਂ ਦੀ ਸੰਤਾਨਾਂ ਹਨ ਜੋ ਬਾਬਾ ਖ਼ੇਮ ਸਿੰਘ ਸਾਹਿਬ ਬੇਦੀ ਦੇ ਸੁਫਲ ਪ੍ਰਚਾਰ ਦੀ ਪੈਦਾ-ਵਾਰ ਹਨ। ਫਿਰ ਇਤਨਾਂ ਹੀ ਬੱਸ ਨਹੀਂ, ਬਲਕਿ ਕਾਬਲ, ਕੰਧਾਰ ਅਤੇ ਗਜ਼ੱਨੀ ਤੋਂ ਆ ਕੇ ਲੋਕੀ ਆਪ ਪਾਸੋਂ ਨਾਮ ਅੰਮ੍ਰਿਤ ਪ੍ਰਾਪਤ

* ਭਾਈ ਨੰਦ ਲਾਲ ਜੈਸੇ ਹੋਰ ਕਈ ਸਹਿਜਧਾਰੀ ਰੂਪ ਸਿਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੀ ਖਾਹਸ਼ ਮੁਤਾਬਕ ਚਰਨਾਮ੍ਰਿਤ ਦੀ ਰੀਤ ਨਾਲ ਗੁਰ ਮੰਤ੍ਰ ਸੁਣਾਇਆ ਤੇ ਚਰਨ ਸੇਵਕ ਸਿਖੀ ਵਿਚ ਸ਼ਾਮਲ ਰਖਿਆ ਸੀ। ਇਹ ਰੀਤ ਗੁਰੂ ਨਾਨਕ ਦੀ ਚਲਾਈ ਮਰਿਯਾਦਾ ਮੁਤਾਬਕ ਸੀ। ਭਾਈ ਗੁਰਦਾਸ ਨੇ ਲਿਖਿਆ ਹੈ—

"ਚਰਨ ਧੋਇ ਰਹਿਰਾਸ ਕਰ ਚਰਨਾਂਮ੍ਰਿਤ ਸਿਖਾਂ ਪੀਲਾਇਆ"

ਕਰਦੇ ਸੀ। ਇਸ ਵੇਲੇ ਹਿੰਦੂ ਸਿਖ਼ ਸੰਗਤਾਂ ਵਲੋਂ ਆਪ ਦਾ ਬਹੁਤ ਭਾਰੀ ਮਾਨ ਸਤਿਕਾਰ ਹੁੰਦਾ ਸੀ*

ਦਾਸ–(ਲਿਖ਼ਾਰੀ) ਨੂੰ ਅਪਣੇ ਵਡਿਆਂ ਦੀ ਮਿਸਾਲ ਪੇਸ਼ ਕਰਨ ਵਿਚ ਬਹੁਤ ਖ਼ੁਸ਼ੀ ਤੇ ਖਾਹਸ਼ ਹੈ। ਕਿ ਮੇਰੇ ਨਾਨਕੇ ਦਾਦਕੇ ਘਰਾਣੇ ਅਤੇ ਹੋਰ ਬਰਾਦਰੀ ਦੇ ਲੋਕ ਵੀ ਬਾਬਾ ਖੇਮ ਸਿੰਘ ਤੋਂ ਵਰੋਸਾਏ ਸਿਖ ਸਨ, ਐਸੇ ਮੈਂ ਆਪ ਵੀ ਉਹਨਾਂ ਦੀ ਪ੍ਰੇਮ ਭਰੀ ਪ੍ਰੇਰਨਾਂ ਦੇ ਸਦਕੇ ਜਨਮ ਤੋਂ ਕੇਸਾ ਧਾਰੀ ਸਿਖ਼ ਹਾਂ। ਕਿਉਂਕਿ ਸਾਡੀ "ਕੰਦਰਾ ਕੁਲ" ਦੇ ਬਚਿਆਂ ਨੂੰ ਪਹਿਲੇ ਪਹਿਲ ਕੁਲ ਰੀਤ ਮੁਤਾਬਕ ਪੰਜਵੇਂ ਭਾਦਰੋਂ ਵਿਚ ਮੁੰਡਨ ਕਰਾਂਦੇ ਸਨ। ਪਿਛੋਂ ਫਿਰ ਭਾਂਵੇਂ ਕੇਸਾ ਧਾਰੀ ਸਿੰਘ ਬਣਾਂਦੇ ਜਾਂ ਕਈਆਂ ਨੂੰ ਮੋਨੇ ਰਹਿਣਾ ਪਸੰਦ ਹੁੰਦਾ ਸੀ। ਪਰ ਮੈਨੂੰ (ਅੱਠ ਮਹੀਨੇ ਦੇ ਬੱਚੇ ਨੂੰ) ਸੰਨ 1898 ਵਿਚ ਕੇਸਾ ਧਾਰੀ ਰਖਣ ਦੀ ਪ੍ਰੇਰਨਾ ਬਾਬਾ ਖ਼ੇਮ ਸਿੰਘ ਜੀ ਕੀਤੀ ਸੀ ਇਹ ਜ਼ਿਕਰ ਨਿਰਨੇ ਨਾਲ ਅਖੀਰਲੇ ਸਫਿਆਂ ਉਤੇ ਅਪਣੀ ਥਾਏਂ ਦਰਸਾਇਆ ਜਾਇਗਾ। ਕਿ ਕਿਸੇ ਨੂੰ ਕੇਸਾ ਧਾਰੀ ਸਿੰਘ ਸਜਾ ਕੇ ਕਿਤਨੇ ਖ਼ੁਸ਼ ਹੁੰਦੇ ਤੇ ਅਸੀਸਾਂ ਦੇਂਦੇ ਸਨ। ਸ੍ਰੀ ਬਾਬਾ ਜੀ ਦੇ ਇਸ ਕਦਰ ਕੇਸ ਰਖਿਯਕ ਸੁਭਾਉ ਅਤੇ ਸਿਖੀ ਪਿਆਰ ਦੇ ਵਾਧੇ ਦੀ ਸੁਣੀ ਗਲ ਹੁਣ ਵੀ ਯਾਦ ਆਉਂਦੀ ਹੈ ਤਾ ਮੇਰਾ ਸੀਸ ਉਨ੍ਹਾਂ ਦੇ ਧਿਆਨ ਵਿਚ ਝੁਕ ਜਾਂਦਾ ਹੈ। ਮੈਂ ਮਾਸੂਸ ਕਰਦਾ ਹਾਂ ਕਿ ਉਹਨਾਂ ਨੇ ਜਿਸ ਪਿਆਰ ਤੇ ਉਤਸ਼ਾਹ ਵਿਚ ਅਪਣੇ ਪਵਿਤ੍ਰ ਹੱਥਾਂ ਨਾਲ ਮੇਰੇ ਸਿਰ ਉਤੇ ਜੋ ਕੰਘਾ ਫੇਰਿਆ ਸੀ ਸ਼ਾਇਦ ਉਸੇ ਦਾ ਫੱਲ ਹੈ ਕਿ ਮੇਰੀ ਆਤਮਾਂ ਬਚਪਨ ਦੇ ਸੁਰਤ ਸੰਭਾਲੇ ਤੋਂ ਧਾਰਮਕ ਲਗਨ ਵਾਲੀ ਤੇ ਸਿਖ ਇਤਿਹਾਸ ਨੂੰ ਵਾਚਨ-ਲਿਖਣ ਦੀ ਸ਼ੌਕ

---

* ਸਰ ਲਿਪਲ ਗਿਰਫਨ (ਅੰਗਰੇਜ਼ ਲਿਖਾਰੀ) ਵਲੋਂ ਤਜਕਰਾ ਰਊਸਾਏ ਪੰਜਾਬ" ਉਰਦੂ ਦੇ ਸਫਾ 390 ਉਤੇ ਲਿਖਿਆ ਹੈ ਕਿ ਬਾਬਾ ਖੇਮ ਸਿੰਘ ਜੀ ਸਿਖਾਂ ਦੇ ਬਹੁਤ ਬੜੇ ਰਹਿਨੁਮਾ ਮਸ਼ਹੂਰ ਹੋਇ। ਜਿਨਾਂ ਦੀ ਦਰਿਆਏ ਰਾਵੀ ਤੋਂ ਪਛਮ ਮੁਲਤਾਨ ਪਸ਼ਾਵਰ ਤਕ ਪੰਜਾਬ ਵਿਚ ਮਾਨਤਾ ਸੀ।

ਰਖਦੀ ਹੈ । ਇਸੇ ਸ਼ੌਕ ਵਿਚ ਸਭ ਤੋਂ ਪਹਿਲੇ "ਰਾਜਾ ਜੋਗੀ" ਪੁਸਤਕ (ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ) ਅਤੇ ਇਤਿ-ਬਾਬਾ ਸ੍ਰੀ ਚੰਦ ਜੀ ਲਿਖਿਆ ਹੈ । ਹੁਣ ੭੦ ਸਾਲ ਦੀ ਉਮਰ ਵਿਚ "ਸਫਰ ਨਾਮਾਂ–ਜਫਰ ਨਾਂਮਾਂ ਗੁਰੂ ਗੋਬਿੰਦ ਸਿੰਘ ਤੇ "ਵਸਾਖ-ਨਹੀਂ-ਕਤੱਕ" ਨਾਮ ਦੀ ਪੁਸਤਕ ਮਗਰੋਂ ਇਹ ਪੁਸਤਕ "ਪੰਜਾਬ ਦਾ ਰਤਨ" ਨਾਮ (ਬਾਬਾ ਖੇਮ ਸਿੰਘ ਜੀ ਦਾ ਜੀਵਨ) ਲਿਖਿਆ ਹੈ। ਤਾ ਕੇ ਐਸੇ ਮਹਾਂਪੁਰਖ ਦੀ ਵਿਸਰੀ ਯਾਦ ਸਿਖ ਕੌਮ ਨੂੰ ਚੇਤੇ ਆਏ ਅਤੇ ਪੰਜਾਬ ਦੇ ਪੰਜਾਬੀਆਂ (ਹਿੰਦੂ ਸਿਖਾਂ) ਨੂੰ ਉਸ ! ਪੰਜਾਬ ਦੇ ਰਤਨ ਦਾ ਇਤਿਹਾਸਕ ਤੋਰ ਤੇ ਹਮੇਸ਼ਾ ਦਰਸ਼ਨ ਹੁੰਦਾ ਰਹੇ ।

—o—

## ਬਾਬਾ ਜੀ ਦਾ ਪਿਆਰ ਤੇ ਪ੍ਰਚਾਰ ਖੇਤਰ

ਫਰੰਟੀਅਰ ਸਣੇ ਸਾਰੇ ਪੰਜਾਬ ਵਿਚ ਤੇ ਖਾਸ ਕਰਕੇ ਪੋਠੋਹਾਰ ਦੇ ਅਲਾਕਾ ਕਾਹਰੂ (ਤਾਸੀਲ ਕਹੂਟਾ) ਦੇ ਲੋਕ ਦਿਲਾਂ ਵਿਚ ਸ੍ਰੀ ਬਾਬਾ ਸ਼ਾਹਿਬ ਦਾ ਪਿਆਰ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਇਸ ਅਲਾਕੇ ਦੇ ਲੋਕ (ਹਿੰਦੂ ਮੁਸਲਮਾਨ ਤੇ ਸਿਖ) ਬਾਬਾ ਜੀ ਤੋਂ ਆਪਾ ਵਾਰਨ ਨੂੰ ਤਿਆਰ ਰਹਿੰਦੇ ਸਨ, ਹਿੰਦੂ, ਸਿਖ ਇਨ੍ਹਾਂ ਨੂੰ ਗੁਰੂ ਨਾਨਕ ਦੀ ਚੌਧਵੀਂ ਅੰਸ ਬੰਸ ਦੇ ਬੇਦੀ ਬਾਬੇ ਜਾਣਦੇ ਤੇ ਇਨ੍ਹਾਂ ਰਾਹੀਂ ਸਿਖੀ ਪ੍ਰਾਪਤਿ ਹੋਈ ਨੂੰ ਅਮੁਲ ਦਾਤ ਸਮਝਦੇ ਸਨ। ਮੁਸਲਮਾਨ ਲੋਕੀ ਇਨ੍ਹਾਂ ਨੂੰ ਮਾਰਫਤ ਦਾ ਸ਼ੌਕੀਨ ਗਰੀਬਾਂ ਦਾ ਹਮ-ਦਰਦ ਤੇ ਸਾਰਿਆਂ ਨਾਲ ਇਕੋ ਜਿਹਾ ਪਿਆਰ ਕਰਨ ਵਾਲਾ ਕਦਰ ਦਾਨ ਪਹਿਚਾਨਦੇ ਸਨ ।

ਬਾਬਾ ਸਾਹਿਬ ਦਾ ਅਪਣਾ ਹੈਡ ਕਵਾਟਰ (ਸੱਦਰ ਮੁਕਾਮ) ਪ੍ਰਚਾਰ ਵੇਲੇ 'ਕਲੱਰ' (ਤਾਸੀਲ ਕਹੂਟਾ ਜ਼ਿਲਾ ਰਾਵਲਪਿੰਡੀ) ਸੀ, ਅਤੇ ਇਹੋ ਸਾਰਾ ਅਲਾਕਾ ੨੦–੩੦ ਮੀਲਾਂ ਦਾ ਅਲਾਕਾ ਕਾਹਰੂ ਅਖਾਂਦਾ ਸੀ। ਜਿਸ ਤੇ ਬਾਬਾ ਜੀ ਦੇ ਦਰਸ਼ਨ ਪਿਆਰ ਵਿਚ ਲੋਕਾਂ

ਦੀ ਆਵਾਜਾਈ ਬਹੁਤ ਸੀ ਅਤੇ ਦੋਹਾਂ ਪਾਸਿਆਂ ਤੋਂ ਪਿਆਰ ਸਤਿਕਾਰ ਵਿਚ ਨਿੱਤ ਨਵਾਂ ਵਾਧਾ ਹੁੰਦਾ ਸੀ।

ਦਾਸ (ਲੇਖਕ) ਨੂੰ ਭਾਂਵੇਂ ਸੁਰਤ ਸੰਭਾਲੇ ਵੇਲੇ ਬਾਬਾ ਖੇਮ ਸਿੰਘ ਸਾਹਿਬ ਦੇ ਦਰਸ਼ਨ ਨਹੀਂ ਹੋਏ ਸੀ, ਪਰ ਛੋਟੀ ਉਮਰ ਤੋਂ ਧਾਰਮਕ ਲਗਨ ਅਤੇ ਪ੍ਰਚਾਰਕ ਹੋ ਜਾਣ ਦੀ ਸ਼ੌਕ ਵਿਚ ਮੈਨੂੰ ਅਪਣੇ ਕਾਹਰੂ ਅਲਾਕੇ ਵਿਚ ਪ੍ਰਚਾਰ ਦੇ ਸਬੰਧ ਵਿਚ ਜਾਣ ਦਾ ਬਹੁਤ ਵੇਰ ਅਵਸਰ ਮਿਲਦਾ ਸੀ। ਉਸ ਵੇਲੇ ਮੈਨੂੰ ਅਪਣੇ ਅਲਾਕੇ ਦੇ ਬਹੁਤ ਲੋਕਾਂ ਬਜ਼ੁਰਗਾਂ ਨੇ ਬਾਬਾ ਖੇਮ ਸਿੰਘ ਸਾਹਿਬ ਦੇ ਪ੍ਰਚਾਰ ਢੰਗ ਤੇ ਨਤੀਜੇ ਵਜੋਂ ਸਿਖੀ ਦੇ ਵਾਧੇ ਦਾ ਜ਼ਿਕਰ ਸੁਣਾਇਆ ਸੀ ਜਿਸ ਪਾਸੋਂ ਜੋ ਕੁਝ ਸੁਣਦਾ ਸੀ ਬਾਬਾ ਜੀ ਦੇ ਹਿੰਦੂ ਸਿਖਾਂ ਬਾਬਤ ਪਿਆਰ ਭਰੇ ਦਿਲ ਦਾ ਅੰਦਾਜ਼ਾ ਸਹਿਜੇ ਲੱਗ ਜਾਂਦਾ ਸੀ।

ਉਹ ਲੋਕ ਦਸਦੇ ਸਨ ਕਿ ਜਦੋਂ ਆਪ ਜੀ ਮਲਸੀਹਾਂ ਪਿੰਡ (ਜ਼ਿਲਾ ਜਲੰਧਰ) ਅਤੇ ਬਸੀਰ ਪੁਰ ਆਦਿਕ ਥਾਂਵਾਂ ਵਿਚ ਅਪਣੀ ਜਗੀਰਾਂ ਤੇ ਵਸੇਵਾ ਛੱਡ ਕੇ ਪੋਠੋਹਾਰ ਵਿਚ ਪਹਿਲੇ ਪੱਧਾਰੇ ਸਨ ਤਾਂ ਕਲੱਰ ਦੇ ਵਸਨੀਕ ਬਣੇ। ਵਡਾ ਕਾਰਨ ਇਹ ਸੀ ਕਿ ਇਥੇ ਉਹਨਾਂ ਦੀ ਇਕ ਦਾਦੀ ਸਾਹਿਬ (ਮਾਤਾ ਮੁਤਲਤਾਨ ਦੇਵੀ) ਦੇ ਪੇਵਕੇ ਹੋਣ ਕਰਕੇ ਉਹ ਪਤੀ ਵਿਛੋੜੇ ਪਿਛੋਂ ਇਥੇ ਪੇਵਕੇ ਆ ਕੇ ਰਹੇ ਸਨ ਤੇ ਉਨ੍ਹਾਂ (ਮਾਤਾ ਜੀ) ਨੇ ਹੀ ਬੁਲਵਾਇਆ ਸੀ। ਬਾਬਾ ਜੀ ਜਦੋਂ ਇਸ ਪੋਠੋਹਾਰ ਦੇ ਅਲਾਕੇ ਵਿਚ ਆਏ ਤਾਂ ਜਵਾਨੀ ਦਾ ਅਜੇ ਅਰੰਭ ਸੀ। ਪਰ ਧਾਰਮਕ ਲਗਨ ਬਹੁਤ ਸੀ ਜਿਸ ਤੇ ਇਸ ਅਲਾਕੇ ਦੇ ਪਿੰਡਾਂ ਸ਼ਹਿਰਾਂ ਵਿਚ ਜਾ ਜਾ ਕੇ ਨਾਮ ਬਾਣੀ ਤੇ ਸਿਖ ਧਰਮ ਦੀਆਂ ਖੂਬੀਆਂ ਦਾ ਪ੍ਰਚਾਰ ਸ਼ੁਰੂ ਕੀਤਾ ਸੀ।

ਆਪ ਦੇ ਪ੍ਰਚਾਰ ਦਾ ਢੰਗ ਵੀ ਨਿਰਾਲਾ ਸੀ। ਉਹ ਅਪਣੇ ਵਿਚਾਰਾਂ ਨਾਲ ਲੋਕਾਂ ਨੂੰ ਕਾਇਲ ਕਰ ਲੈਂਦੇ ਅਤੇ ਹਮੇਸ਼ਾਂ ਅਪਣਾ ਜੀਵਨ-"ਸਿਖੀ ਸਿਖਿਆ ਗੁਰ ਵੀਚਾਰ" ਅਨੁਸਾਰ ਬਿਤਾਣ ਦਾ ਸਾਂਝਾ ਉਪਦੇਸ਼ ਕਰਦੇ ਸਨ, ਉਹ ਅਪਣੇ ਨਿਕੱਟ ਵਰਤੀ ਸਿਖਾਂ ਨੂੰ

ਅਪਣਾ ਜੀਵਨ ਉੱਚਾ ਸੁਚਾ ਤੇ ਤਵਿਤ੍ਰ ਬਣਾਏ ਰਖਣ ਦੀ ਤਾਕੀਦ ਕਰਦੇ ਸਨ । ਉਹ ਖੁਲ੍ਹੇ ਸ਼ਬਦਾਂ ਵਿਚ ਦਸਦੇ ਕਿ ਵਧੇਰੇ ਰਾਜ ਹਿਰਸ ਵਿਚ ਫਸੇ ਸਿਖਾਂ ਦੇ ਜੀਵਨ ਬਿਗੜ ਗਏ ਸਨ ਉਹ ਲਾਲਚੀ ਬਣ ਕੇ ਭਰਾ ਮਾਰੂ ਸਾਬਤ ਹੋਇ ਅਤੇ ਰਾਜ ਭਾਗ ਖੁਹਾ ਬੈਠੇ ਹਨ। ਇਸ ਲਈ ਜੀਵਨ ਜਾਚ ਸਿਰਫ ਰਾਜ ਹਿਰਸ ਵਿਚ ਨਹੀਂ ਬਲਕਿ ਸੇਵਾ ਸਿਮ੍ਰਨ ਵਿਚ ਤੱਤ ਪਰ ਹੋਣਾਂ ਸਿਖੀ ਦਾ ਆਦਰਸ਼ ਹੈ। ਅਗਰ ਰਾਜ ਗੱਦੀ ਹੈ ਤਦ ਵੀ ਇਹੋ ਭਾਵਨਾ ਚਾਹੀਏ—ਜੇ ਕੋਈ ਕਿਰਤੀ ਹੈ ਤੱਦ ਵੀ ਐਸਾ ਹੋਣਾ ਜ਼ਰੂਰੀ ਹੈ—ਵਰਨਾਂ ਗੁਰੂ ਵਾਕ ਹੈ—

"ਐਸੇ ਰਾਜ ਨ ਕਿਤੇ ਕਾਜ ਜਿਤ ਹਰ ਬਿਸਰਾਏ ।"

ਸ੍ਰੀ ਬਾਬਾ ਜੀ ਬਾਬਤ ਕਈ ਤਰ੍ਹਾਂ ਦੇ ਵਿਚਾਰ ਸਮਾਚਾਰ ਲੋਕੀ ਮੈਨੂੰ ਸੁਣਾਂਦੇ ਰਹੇ ਸਨ । ਕਿ ਕਦੀ ਆਪ ਜੀ! ਵੈਰਾਗ ਭਰੇ ਦਿਲ ਨਾਲ ਇਉਂ ਵੀ ਫੁਰਮਾਂਦੇ ਹੁੰਦੇ ਕਿ ਦੇਖੋ ! ਪਿਆਰੇ ਸਿਖ ਸੰਗਤ ਜੀਉ ! ਕਿਤਨੀ ਘਾਲਾਂ ਘਾਲੇ ਮਗਰੋਂ ਸਿਖਾਂ ਨੂੰ ਰਾਜ ਕਰਨਾਂ ਮਿਲਿਆ ਸੀ, ਪਹਿਲੇ ਸਿਖ ਮਿਸਲਾਂ ਦੇ ਸਰਦਾਰਾਂ ਰਾਹੀਂ ਫਿਰ ਜਦ ਤੀਕ ਮਹਾਰਾਜਾ ਰਣਜੀਤ ਸਿੰਘ ਰਹੇ ਸੀ ਸਿਖੀ ਰਹੁ ਰੀਤ ਵਾਲਿਆਂ ਦਾ ਵਿਸ਼ੇਸ਼ ਸਤਿਕਾਰ ਕਰਦੇ ਰਹੇ । ਦੋਵੇਂ ਵੇਲੇ ਕੇਸੀਂ ਕੰਘਾ ਕਰਕੇ ਸੋਹਣੀ ਦਸਤਾਰ ਅਤੇ ਦਾਹੜੇ ਦੀ ਸੰਭਾਲ ਵਾਲਿਆਂ ਨੂੰ ਇਨਾਮ ਮਿਲਦੇ ਰਹੇ ਸੀ ।

ਬਾਬਾ ਖ਼ੇਮ ਸਿੰਘ ਤੋਂ ਸੁਣੇ ਵਿਚਾਰ ਲੋਕੀ ਸੁਣਾਂਦੇ ਤਾਂ ਉਨ੍ਹਾਂ ਨੂੰ ਪ੍ਰੇਮ ਭਰੇ ਅਥਰੂ ਆ ਜਾਂਦੇ ਸਨ । ਬਾਬਾ ਜੀ ਦੇ ਕਥਨ ਨੂੰ ਦਸਦੇ ਕਿ ਆਪ ਫੁਰਮਾਂਦੇ ਸਨ—ਜੋ ਸਾਡੇ ਪੜਦਾਦਾ ਸਾਹਿਬ (ਬਾਬਾ ਸਾਹਿਬ ਸਿੰਘ ਬੇਦੀ ਊਨਾਂ) ਦੇ ਦਰਸ਼ਨ ਕਰਨ ਵੇਲੇ ਉਹੀ ਮਹਾਰਾਜਾ ਰਣਜੀਤ ਸਿੰਘ, ਉਨ੍ਹਾਂ ਨੂੰ ਨਿਮਸਕਾਰ ਕਰਦੇ ਸਨ । ਸੰਤ ਬੀਰ ਸਿੰਘ ਜੈਸੀ ਮਹਾਨ ਆਤਮਾਵਾਂ ਦਾ ਤੇ ਹੋਰ ਕਈ ਸਾਧੂ ਸੰਤਾਂ ਗੁਰ ਮੁਖਾਂ ਦਾ ਕਿਤਨਾਂ ਸਤਿਕਾਰ ਹੁੰਦਾ ਸੀ ? ਪਰ ਮਹਾਰਾਜਾ ਰਣਜੀਤ ਸਿੰਘ ਤੋਂ ਪਿਛੋਂ ਛੇਤੀ ਹੀ ਸਿਖਾਂ ਵਿਚੋਂ ਸਿਖੀ ਰਹਿਤ ਭਰੋਸਾ ਅਤੇ

ਸਾਧੂ ਸੰਤ ਸਤਿਕਾਰ ਦੀ ਥਾਂ ਸ਼ਰਾਬਾਂ ਕਬਾਬਾਂ ਤੇ ਭੰਗੜੇ ਨਾਚ ਅਥਵਾ ਕੰਠੇ ਕੜਿਆਂ ਨੇ ਲੈ ਲੀਤੀ ਹੈ । ਸ਼੍ਰੀਰਕ ਸਜਾਵਟਾਂ, ਰੰਗੀਨ ਦੁਮਾਲਿਆਂ ਤੇ ਕੰਨਾਂ ਵਿਚ ਮੁੰਦਰੀ ਵਾਲਿਆਂ ਨੂੰ ਸਿਖੀ ਸਮਝ ਬੈਠੇ ਹਨ । ਨਤੀਜਾ ਇਹ ਹੋਇਆ ਕਿ ਜਿਸ ਸੰਤ ਬੀਰ ਸਿੰਘ ਜੀ (ਨੁਰੰਗਾ ਬਾਦੀਏ) ਦਾ ਸਾਰੇ ਸਿਖ ਪੰਥ ਅਤੇ ਰਾਜ ਦਰਬਾਰ ਵਿਚ ਮਹਾਰਾਜਾ ਰਣਜੀਤ ਸਤਿਕਾਰ ਕਰਦੇ ਰਹੇ, ਅਤੇ ਸਿਖ ਸੰਗਤਾਂ ਵਿਚ ਗੁਰੂ ਤੁੱਲ ਮੰਨੇ ਜਾਂਦੇ ਸੀ ਸੀ* ਐਸੇ ਸੰਤ ਬੀਰ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਚੰਗਾ ਮੰਦਾ ਸੋਚੇ ਬਿਨਾਂ ਹੀ ਰਾਜਾ ਹੀਰਾ ਸਿੰਘ ਡੋਗਰੇ ਦੇ ਆਖੇ ਲੱਗ ਸਿਖ ਫੌਜਾਂ ਨੇ ਤੋਪ ਨਾਲ ਉਡਾਇਆ ਸੀ । ਇਹ ਕਿਤਨੀ ਭਾਰੀ ਭੁੱਲ ਅਤੇ ਅੱਵਗਿਆ ਹਤਿਆ ਸੀ । ਇਹ ਭਾਰੀ ਧਾਰਮਕ ਗਿਰਾਵਟ ਸੀ ਜੋ ਕਿ ਨਾਮ ਬਾਣੀ ਅਤੇ ਧਰਮ ਮਰਿਯਾਦਾ ਨੂੰ ਭੁਲ ਚੁਕੇ ਹਤਿਆਰਿਆਂ, ਤੇ ਸੰਤ ਫਿਟਕਾਰਿਆਂ ਪਾਸੋਂ ਹੋਇਆ ਸੀ ।

ਬਾਬਾ ਖੇਮ ਸਿੰਘ ਦਸਦੇ ਕਿ ਸੰਤ ਬੀਰ ਸਿੰਘ, ਤਾਂ ਪੂਰਨ ਸੰਤ ਸਨ । ਉਹ ਪੂਰਨ ਗੁਰਮੁਖ ਸਿਖ ਸਨ । ਤਦੇ ਸਾਡੇ ਪੜਦਾਦਾ (ਬਾਬਾ ਸਾਹਿਬ ਸਿੰਘ) ਜੀ ਅਪਣੀ ਆਤਮਕ ਬਖਸ਼ਸ਼ ਤੇ ਬਰਕਤ ਸਣੇ (ਲੰਗਰ ਦੇ ਸਾਰੇ ਭਾਂਡੇ ਦੇਗੇ ਕੜਾਏ) ਬਹੁਤ ਸਾਮਾਨ ਭਾਰੀ ਤਵੀਆਂ, ਤੇ ਗਾਗਰਾਂ ਇਨ੍ਹਾਂ ਦੇ ਹਵਾਲੇ ਕਰ ਫੁਰਮਾਇਆ ਸੀ। ਕਿ ਸਾਡੇ ਪਿਛੋਂ ਨਾਮ ਅੰਮ੍ਰਿਤ ਦੀ ਦਾਤ ਵੰਡਣ ਨੂੰ ਅਤੇ ਲੰਗਰ ਚਲਾਉਣ ਨੂੰ ਤੁਸੀਂ ਹੀ ਯੋਗ ਦਿਸਦੇ ਹੋ ! ਇਹ ਸਭ ਕੁਝ ਨੁਰੰਗਾ ਬਾਦ ਲਿਜਾ ਕੇ ਲੰਗਰ ਚਲਾਵੇ !

---

* ਤਵਾਰੀਖ ਰਾਜ ਖਾਲਸਾ ਉਰਦੂ ਸਫ਼ਾ ੨੨੪ ਉਤੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ—"ਕਿ ਸਿਖ ਲੋਗ ਇਨਕੋ ਬਜਾਏ ਗੁਰੂ ਕੇ ਸਮਝਤੇ ਥੇ ਕਿਉਂਕਿ ਇਹ ਹਰ ਵਕਤ ਅਬਾਦਤ (ਸਿਮ੍ਰਨ) ਮੇਂ ਮਸਰੂਫ ਰਹਿਤੇ ਔਰ ਹਜ਼ਾਰ ਬਾਰਾਂ ਸੌ ਆਦਮੀ ਰੋਜ਼ਾਨਾ ਇਨਕੇ ਲੰਗਰ ਮੇਂ ਖਾਨਾ ਖਾਤੇ ਥੇ।

"ਜੇਬ ਸਾਡੀ ਤੇ ਹੱਥ ਤੁਸਾਡਾ ਹੋਇਗਾ"

ਸੰਤ ਬੀਰ ਸਿੰਘ ਜੀ ਨੇ ਇਸ ਹੁਕਮ ਦੀ ਪੂਰੀ ਪੂਰੀ ਪਾਲਨਾ ਕੀਤੀ, ਤੇ ਸੁਫਲ ਰਹੇ ਸੀ। ਉਨ੍ਹਾਂ ਨੇ ਪੂਰਨ ਸੰਤ ਸਿਪਾਹੀ ਦੀ ਪਦਵੀ ਪਾਈ ਤੇ ਸੰਤ ਪੁਣੇ ਦਾ ਪੂਰਨ ਸਬੂਤ ਦਿਤਾ ਹੈ ਜੈਸਾ ਗੁਰਵਾਕ ਹੈ–

"ਸ਼ਸਤ੍ਰਿ ਤੀਖਣ ਕਾਟਿ ਡਾਰਿਓ ਮਨਿ ਨ ਕੀਨੋ ਰੋਸ ॥
ਕਾਜੁ ਉਆ ਕੋ ਲੇ ਸਵਾਰਿਓ ਤਿਲ ਨ ਦੀਨੋ ਦੋਸ ॥
ਮੇਰੇ ਮਨ ਰਾਮ ਰਉ ਨਿਤ ਨੀਤ ॥
ਦਇਆਲ ਦੇਵ ਕਿਰਪਾਲ ਗੋਬਿੰਦ ਸੁਨਿ ਸੰਤਨਾਂ ਕੀ ਰੀਤ ॥

(ਮਾਰੂ ਮਹਲਾ ੫)

ਸੰਤ ਬੀਰ ਸਿੰਘ ਜੀ ਨੇ ਉਕਤ ਵਾਕ ਨੂੰ ਪ੍ਰਤੱਖ ਪਾਲ ਵਿਖਾਇਆ ਹੈ। ਜੈਸੇ ਚੰਦਨ ਦੀ ਲਕੜੀ ਨੂੰ ਤੇਜ਼ ਕੁਹਾੜੇ ਨਾਲ ਕਟਿਆ ਜਾਇ ਉਹ ਦੋਸ਼ ਨਹੀਂ ਦਿੰਦੀ ਚੰਦਨ ਵਾਸ ਦਿੰਦੀ ਹੈ। ਐਸੇ ਸੰਤ ਬੀਰ ਸਿੰਘ ਜੀ ਨੂੰ ਜਦੋਂ ਪਾਪੀਆਂ ਨੇ ਮਾਰਨਾਂ ਚਾਹਿਆ ਸੀ ਤਾਂ ਸਿਖਾਂ ਨੇ ਮੁਕਾਬਲਾ ਕਰਨ ਦੀ ਮੰਗ ਕੀਤੀ, ਪਰ ਸੰਤ ਰੂਪ ਭਾਈ ਬੀਰ ਸਿੰਘ ਨੇ ਫੁਰਮਾਇਆ–ਤੁਸੀਂ ਕੀ ਇਨ੍ਹਾਂ ਨੂੰ ਮਾਰਨਾ ਹੈ ਇਨ੍ਹਾਂ ਉਤੇ ਤਾਂ ਕਰਤਾਰ ਆਪੇ ਹੀ ੮ ਬਲਦਾਂ ਦਾ ਸੁਹਾਗਾ ਫੇਰੇਗਾ। ਜਿਸ ਰਾਜ ਵਿਚ ਐਸਾ ਅੰਧੇਰ ਹੋਵੇ ਉਹ ਨਹੀਂ ਰਹਿ ਸਕਦਾ। ਫਿਰ ਲੰਗਰ ਤਿਆਰ ਕਰਾਇਆ ਕਿ ਸਾਡੇ ਮਾਰ ਮੁਕਾਉਣ ਨੂੰ ਆਇ ਪਰਾਹੁਣੇ ਇਸ ਗੁਰੂ ਲੰਗਰ ਵਿਚੋਂ ਭੁਖੇ ਨਹੀਂ ਜਾਣੇ ਚਾਹੀਦੇ ਬਾਅਦ ਵਿਚ ਐਸਾ ਹੀ ਹੋਇਆ ਕਿ ਸਿਖ ਫੋਜਾਂ ਨੇ ਇਨ੍ਹਾਂ ਨੂੰ ਤੋਪਾਂ ਨਾਲ ਉਡਾਇਆ ਤੇ ਲੰਗਰ ਵੀ ਛਕਿਆ ਸੀ।

ਬਾਬਾ ਖੇਮ ਸਿੰਘ ਜੀ ਦਸਦੇ ਰਹੇ ਕਿ ਐਸੇ ਸੰਤ ਦੋਖੀਆਂ ਨੂੰ ਰੱਬ ਕਿਵੇਂ ਮੁਆਫ ਕਰਦਾ ? ਅਤੇ ਪਾਪੀਆਂ ਪਾਸ ਕਿਵੇਂ ਰਾਜ ਰਹਿ ਸਕਦਾ ਸੀ, ਨਹੀਂ ਰਹਿ ਸਕਿਆ, ਕਿਉਂਕਿ ਗੁਰੂ ਫੁਰਮਾਣ ਹੈ। ਸ੍ਰੀ ਸੁਖਮਨੀ ਬਾਣੀ ਵਿਚ ਪੜ੍ਹਿਆ ਜਾਂਦਾ ਹੈ।

"ਸੰਤ ਕੈ ਦੂਖਨਿ ਤੇਜ ਸਭ ਜਾਇ ॥
ਸੰਤ ਕੈ ਦੂਖਨਿ ਨੀਚ ਨੀਚਾਇ ॥
ਅਥਵਾ-ਸੰਤ ਕਾ ਨਿੰਦਕ ਰਾਜ ਤੇ ਹੀਨ ॥
ਸੰਤ ਕਾ ਨਿੰਦਕ ਦੁਖੀਆ ਅਰ ਦੀਨ ॥

—੦—

ਸ੍ਰੀ ਬਾਬਾ ਜੀ ਵੈਰਾਗ ਵਿਚ ਕਈ ਵੇਰ ਭਰੇ ਜਾਂਦੇ ਸਨ, ਉਕਤ ਗੁਰੂ ਵਾਕਾਂ ਮੁਤਾਬਿਕ ਅਜ ਉਹੀ ਸਿਖ ! "ਰਾਜ ਤੇ ਹੀਨ ਅਤੇ ਦੁਖੀਆ ਦੀਨ" ਹੋ ਚੁਕੇ ਹਨ । ਪਹਿਲੇ ਦੇ ਸਿਖ ਸਿਦਕ ਵਿਚ ਜੂਝ ਮਰੇ, ਸ਼ਹੀਦੀਆਂ ਪਾ ਗਏ ਹਨ। ਉਨ੍ਹਾਂ ਨੇ ਅਪਣੇ ਜੀਂਦੇ ਜੀਅ ਖਾਲਸਈ ਸ਼ਾਨ ਨੂੰ ਵੱਟਾ ਨਹੀਂ ਲਗਾਇਆ ਸੀ। ਪਰ ਜਦ ਤੋਂ ਅਪਣੇ ਹਿੱਤਕਾਰੀਆਂ, ਤੇ ਧਰਮੀ ਲੋਕਾਂ ਨੂੰ ਜਾਨਣ ਪਹਿਚਾਨਣ ਦੀ ਸ਼ਕਤੀ ਨ ਰਹੀ ਤਾਂ ਐਸੇ ਲੋਕਾਂ ਪਾਸ ਰਾਜ ਤੇਜ਼ ਦਾ ਰਹਿਣਾ ਮੁਸ਼ਕਿਲ ਸੀ। ਕਿਉਂਕਿ ਬਹੁਤੇ ਮਨਮੁਖ ਬਣ ਗਏ ਸਨ।

## ਰਾਜਨੀਤਕ ਵਿਚਾਰ

ਬਾਬਾ ਖੇਮ ਸਿੰਘ ਜੀ ਬਾਬਤ ਸੁਣੀਆਂ ਗਲਾਂ ਨੂੰ ਉਸ ਵੇਲੇ ਅਣ ਸੁਣੀਆਂ ਕਰ ਦਿਤੀਆਂ ਸਨ । ਇਸ ਵਾਸਤੇ ਕਿ 1917-18 ਦਾ ਜ਼ਮਾਨਾਂ-ਸਿੰਘ ਸਭਾ ਪ੍ਰਚਾਰ ਦਾ ਜ਼ਮਾਨਾ ਸੀ। ਫਿਰ 1919-20 ਤੋਂ ਗੁਰਦਵਾਰਾ ਸੁਧਾਰ ਲਹਿਰ ਚਾਲੂ ਹੋਈ ਤੇ ਮੇਰੇ ਜਿਹੇ ! ਅਕਾਲੀ ਤਹਿਰੀਕ ਵਿਚ ਪ੍ਰਚਾਰਕ ਬਣੇ, ਤੇ ਮੋਢੀ ਲੀਡਰਾਂ ਦੇ ਨੇੜੇ ਹੋ ਕੇ ਉਨ੍ਹਾਂ ਨੂੰ ਵੇਖਿਆ ਸੀ, ਫਿਰ ਕਾਂਗਰਸ ਵਲੋਂ ਸ੍ਵੈ ਰਾਜ ਦੀ ਤਹਿਰੀਕ, ਤੀਕ ਦੇ ਸਾਰੇ ਹਾਲ ਦੇਖੇ ਤੇ ਅਖਬਾਰਾਂ ਰਾਹੀਂ ਪੜ੍ਹ ਸੁਣੇ ਹਨ ਜੋ ਕੁਝ ਇਨ੍ਹਾਂ ਉੱਕਤ ਤਹਿਰੀਕਾਂ ਦੇ ਸਿੱਟੇ ਨਿਕਲੇ ਅਤੇ ਵਰਤੋਂ ਵਿਚ ਆਇ ਦੇਖੇ ਸੁਣੇ ਹਨ, ਉਹਨਾਂ ਕਾਰਨ ਮੈਨੂੰ ਬਾਬਾ ਖੇਮ ਸਿੰਘ ਸਾਹਿਬ ਦੇ ਰਾਜਨੀਤਕ ਵਿਚਾਰ ਸੁਣੇ ਹੋਇ, ਫਿਰ ਯਾਦ ਹੋ ਆਇ ਤੇ ਲਿਖਣੇ ਜ਼ਰੂਰੀ ਜਾਣੇ ਹਨ, ਜੋ ਇਹ ਸਨ–

ਸ੍ਰੀ ਬਾਬਾ ਜੀ ਉਸ ਵੇਲੇ ਦੇ ਸਿਖਾਂ ਦੀ ਭਰਾ ਮਾਰੂ ਨੀਤੀ ਉਤੇ ਅਫਸੋਸ ਪ੍ਰਗਟ ਕਰਦੇ ਅਤੇ ਰਾਜ ਖੁਸ ਗਏ ਦੇ ਕਾਰਨ ਜੋ ਮਾਯੂਸੀ ਵਾਪਰੀ ਸੀ ਉਹਨੂੰ ਦੂਰ ਕਰਾਣ ਲਈ ਨਾਮ ਬਾਣੀ ਦੇ ਪ੍ਰਚਾਰ ਨਾਲ ਐਸਾ ਵੀ ਫੁਰਮਾਂਦੇ ਕਿ–

> "ਰਾਜ ਚਾਹੇ ਅਪਣਾ ਜਾਂ ਪਰਾਇਆ ਹੋਵੇ ! ਕਿਸੇ ਇਕ ਦਾ ਜਾਂ ਕੰਪਨੀ ਦਾ ਸਾਂਝਾ ਹੋਵੇ* ਪਰ ਰਾਜ ਪਾਲਕਾਂ ਵਿਚ ਜਦ ਤੀਕ ਧਰਮ ਭਾਵਨਾਂ ਰੱਬ ਦੀ ਯਾਦ ਤੇ ਡਰ, ਦੀਨਾਂ ਦਾ ਦਰਦ, ਸਾਰਿਆਂ ਲਈ ਇਕੋ ਜਿਹਾਂ ਇਨਸਾਫ ਕਰਨ ਦਾ ਸੁਭਾਉ ਬਣਿਆ ਰਹੇ ਤਾਂ ਕਿਸੇ ਦਾ ਰਾਜ ਵੀ ਚੰਗਾ ਹੈ । ਕਿਉਂਕਿ ਰਾਜਾ ਕਿਸੇ ਇਕ ਨੇ ਹੋਣਾ ਹੈ । ਫਿਰ ਅਪਣੇ ਤੇ ਪਰਾਏ ਕੁਝ ਸਹਾਇਕਾਂ ਅਤੇ ਯੋਗ ਕਰਮਚਾਰੀਆਂ ਨੇ ਰਾਜ ਚਲਾਉਣਾ ਹੈ, ਪਰ ਪਰਜਾ ਨੂੰ ਤਾਂ ਹੱਥੀਂ ਕਿਰਤ ਕਰਕੇ ਰੋਟੀ ਕਪੜਾ ਖਾਣਾ ਹੰਢਾਣਾ ਹੈ ਜਿਸ ਰਾਜ ਵਿਚ ਅਮਨ ਨਾਲ ਵਸਨਾ ਤੇ ਸੁੱਖ ਨਾਲ ਸੌਣਾ ਪਰਜਾ ਨੂੰ ਨਸੀਬ ਨ ਹੋਵੇ ਉਹ ਕਿਸੇ ਦਾ ਰਾਜ ਵੀ ਬੁਰਾ ਹੈ ।

ਸ੍ਰੀ ਬਾਬਾ ਜੀ ਫੁਰਮਾਂਦੇ–ਕਿ ਰਾਜੇ ਦਾ ਫਰਜ਼ ਹੈ ਅਪਣੇ ਕਰਮਚਾਰੀਆਂ ਰਾਹੀਂ ਅਮਨ ਪਸੰਦ ਪਰਜਾ ਨੂੰ ਚੋਰ ਡਾਕੂਆਂ ਤੇ ਜ਼ੁਲਮੀ ਲੋਕਾਂ ਤੋਂ ਬਚਾਇ, ਅਤੇ ਅਪਣੀ ਉੱਨਤੀ ਵਿਚ ਲਗੇ ਕਿਰਤੀਆਂ ਨੂੰ ਸਹਾਇਕ ਹੋਵੇ, ਤਾਂ ਰਾਜ ਕਿਸੇ ਦਾ ਵੀ ਚੰਗਾ ਹੈ। ਐਸਾ ਰਾਜਾ ਪਿਤਾ ਸਮਾਨ ਤੇ ਪਰਜਾ ਪੁੱਤਾਂ, ਧੀਆਂ ਜਿਹਾ ਪ੍ਰਵਾਰ ਹੈ । ਐਸੇ ਰਾਜ ਨੂੰ ਸਾਰੇ ਅਪਣਾ ਜਾਣਦੇ ਦੇ ਰਖਵਾਲੀ ਵਾਸਤੇ ਜਾਨਾਂ ਵਾਰਨ ਨੂੰ ਤਿਆਰ ਹੁੰਦੇ ਹਨ । ਨਹੀਂ ਤਾਂ ਬੀਤ ਚੁੱਕੀ ਸਦੀਆਂ ਵਿਚ ਖੁਸਰੋ ਵਾਸਤੇ ਪਿਤਾ ਜਹਾਂਗੀਰ ਦਾ ਰਾਜ ਵੀ ਬੁਰਾ ਸੀ।

* ਅੰਗਰੇਜ਼ਾਂ ਦੀ ਈਸ਼ਟ ਇੰਡੀਆ ਕੰਪਨੀ ਵੱਲ ਇਸ਼ਾਰਾ ਹੈ—

ਸ਼ਾਹ ਜਹਾਨ ਵਾਸਤੇ ਪੁੱਤਰ ਔਰੰਗਜ਼ੇਬ ਦਾ ਰਾਜ ਬੁਰਾ ਸੀ ਜਿਸ ਨੇ ਪਿਉ ਨੂੰ ਕੈਦ ਵਿਚ ਰਖਿਆ ਤੇ ਪਾਣੀ ਵਜੋਂ ਤਰਸਾਇਆ ਸੀ।

ਸ੍ਰੀ ਬਾਬਾ ਜੀ ਦਸਦੇ ਕਿ ਐਸੇ ਜ਼ਾਲਮ (ਔਰੰਗਜ਼ੇਬ) ਦੇ ਰਾਜ ਵਿਚ ਹਿੰਦੂ, ਸਿਖਾਂ ਨੂੰ ਕੀ ਸੁੱਖ ਹੋਣਾਂ ਸੀ? ਜਿਸ ਨੇ ਰਾਜ ਹਿਰਸ ਵਿਚ ਪਿਤਾ ਨੂੰ ਕੈਦ ਰਖਿਆ ਤੇ ਭਰਾਵਾਂ ਨੂੰ ਕੱਤਲ ਕਰਾ-ਇਆ ਸੀ। ਉਸ ਨੇ ਸਰਮਦ ਜਿਹੇ ਫਕੀਰਾਂ ਨੂੰ ਮਰਵਾਇਆ ਤੇ ਅਪਣੀ ਕੌਮ ਵਾਸਤੇ ਕਲੰਕ ਦਾ ਕਾਰਨ ਬਣਿਆ ਸੀ। ਐਸੇ ਜ਼ਾਲਮ ਨੇ ਗੁਰੂ ਸਾਹਿਬ ਤੇ ਉਨ੍ਹਾਂ ਦੇ ਪ੍ਰਵਾਰ (ਸਾਹਿਬ ਜ਼ਾਦਿਆਂ) ਉਤੇ ਕੀ ਤਰਸ ਕਰਨਾ ਸੀ? ਇਹੋ ਜਿਹੇ ਘੋਰ ਅਤਿਆਚਾਰਾਂ ਨੇ ਉਸ ਦਾ ਤੱਪ ਤੇਜ ਨਾਸ ਕੀਤਾ ਤੇ ਸਦੀਆਂ ਦੀ ਮੁਗਲ ਬਾਦਸ਼ਾਹੀ ਦਾ ਖ਼ਾਤਮਾਂ ਹੋਇਆ ਸੀ।

ਕੁਝ ਇਹੋ ਜਿਹੇ ਵਿਚਾਰਾਂ ਨਾਲ ਬਾਬਾ ਖੇਮ ਸਿੰਘ ਅਪਣੇ ਪ੍ਰੇਮੀਆਂ ਸਿਖਾਂ ਦੇ ਦਿਲ ਦੀ ਮਾਯੂਸੀ ਦੂਰ ਕਰਦੇ ਰਹੇ, ਜੋ ਸਿਖ ਰਾਜ ਖਾਤਮੇ ਪਿਛੋਂ ਸਿਖਾਂ ਵਿਚ ਛਾ ਚੁਕੀ ਸੀ। ਬਾਬਾ ਜੀ ਜ਼ੋਰ-ਦਾਰ ਸ਼ਬਦਾਂ ਵਿਚ ਫਰਮਾਂਦੇ ਕਿ ਜਿਨਾਂ ਕਾਰਨਾਂ ਕਰਕੇ (ਧਰਮ ਭਾਵ ਦੇ ਘਾਟੇ ਕਰਕੇ) ਸਿਖ ਰਾਜ ਦਾ ਨਾਸ਼ ਹੋਇਆ ਹੈ—ਉਨ੍ਹਾਂ ਕਾਰਨਾਂ ਨੂੰ ਹੁਣ ਸਮਝਣਾਂ ਅਤੇ ਦੂਰ ਕਰਨਾਂ ਬਣਦਾ ਹੈ। ਫਿਰ ਜਿਨਾਂ ਗੁਣਾਂ ਕਰਕੇ ਪਹਿਲੇ ਰਾਜ ਪ੍ਰਾਪਤ ਹੋਇਆ ਸੀ ਉਸ ਏਕਤਾ ਤੇ ਧਰਮ ਭਾਵਨਾਂ ਨੂੰ ਮੁੜ ਉਪਜਾਣਾਂ ਤੇ ਸੁਰਜੀਤ ਰਖਣਾ ਹੈ, ਐਸਾ ਹੋਣ ਨਾਲ ਫਿਰ ਸੁੱਖ ਹੀ ਸੁੱਖ ਹੈ। ਕਿਉਂਕਿ ਕਿਸੇ ਵੀ ਵਿਅਕਤੀ ਦਾ ਜਾਂ ਸਾਰੀ ਕੌਮ ਦਾ ਤੱਪ ਤੇਜ਼ ਹੀ ਉਹਦੇ ਰਾਜ ਨੂੰ ਬਣਾਂਦਾ ਤੇ ਵਧਾਂਦਾ ਹੈ। ਪਰ ਰਾਜ ਤੇਜ ਨੂੰ ਪਾਂਦੇ ਮੱਦ ਮਤਿਆਂ ਜੋ ਜ਼ੁਲਮ ਕਰਦੇ ਕਰਾਂਦੇ ਹਨ, ਉਹਨਾਂ ਦਾ ਰਾਜ ਤੇਜ ਨੱਸ਼ਟ ਹੋਣ ਵਿਚ ਦੇਰ ਨਹੀਂ ਲਗਦੀ। ਕੁਦਰਤ ਦਾ ਅੱਟਲ ਨਿਯਮ ਹੈ,ਕਿ ਜੋ ਮੁਗਲਾਂ ਨਾਲ ਹੋਇਆ ਸੀ ਉਹ ਸਿਖਾਂ ਨਾਲ ਹੋਇਆ ਹੈ। ਜਿਨ੍ਹਾਂ ਨੇ ਗੁਰੂ ਗ੍ਰੰਥ ਦਾ ਸਤਿਕਾਰ ਵੀ ਨਹੀਂ ਕੀਤਾ ਅਤੇ ਤਾਬਿਆ ਬੈਠੇ ਸ਼ੰਤ

ਬੀਰ ਸਿੰਘ ਨੂੰ ਮਾਰਿਆ ਹੈ।

ਬਾਬਾ ਜੀ ਐਸਾ ਵੀ ਫੁਰਮਾਂਦੇ ਰਹੇ ਕਿ ਥੋੜੀ ਗਿਨਤੀ ਦੇ ਸਿਖਾਂ ਨੂੰ ਸਤਿਗੁਰਾਂ ਦੇ ਪੁਰਾਤਨ ਸਿਖਾਂ ਦੀਆਂ ਕੁਰਬਾਨੀਆਂ ਅਤੇ ਨਾਮ ਬਾਣੀ ਸੇਵਾ ਕਾਰਨ ਰਾਜ ਬਲ (ਪੰਜਾਬ ਦਾ ਰਾਜ) ਪ੍ਰਾਪਤਿ ਹੋਇਆ ਸੀ। ਪਰ ਮਹਾਰਾਜਾ ਰਣਜੀਤ ਸਿੰਘ ਦੇ ਮਗਰੋਂ ਉਨ੍ਹਾਂ ਦੇ ਸਪੁੱਤਰ (ਸ਼ਾਹਜ਼ਾਦੇ) ਸੰਤ ਸਰੂਪ ਮਹਾਰਾਜਾ ਖੜਕ ਸਿੰਘ ਨੂੰ ਪੂਰਾ ਇਕ ਸਾਲ ਵੀ ਰਾਜ ਨਾ ਕਰਨਾਂ ਮਿਲਿਆ। ਕਪਟੀ ਧਿਆਨ ਸਿੰਘ ਡੋਗਰੇ ਦੀ ਸਲਾਹ ਪਾ ਕੇ ਅਪਣੇ ਹੀ ਪੁੱਤਰ ਕੰਵਰ ਨੌਨਿਹਾਲ ਸਿੰਘ ਨੇ ਪਿਤਾ ਨੂੰ ਤਖਤੋਂ ਲਾਹ ਕੇ ਨਜ਼ਰ ਬੰਦ ਕਰਾ ਦਿਤਾ ਸੀ, ਜਿਵੇਂ ਔਰੰਗਜ਼ੇਬ ਨੇ ਸ਼ਾਹਜਹਾਨ ਪਿਤਾ ਨੂੰ ਕੈਦ ਕੀਤਾ ਰਖਿਆ ਸੀ।

ਐਸਾ ਕੁਝ ਆਖਦੇ ਹੋਇਆਂ ਸ੍ਰੀ ਬਾਬਾ ਜੀ ਗੱਚ ਨਾਲ ਭਰੇ ਜਾਂਦੇ ਅਤੇ ਭਰਵੀਂ ਅਵਾਜ਼ ਵਿਚ ਬੋਲਦੇ ਕਿ ਅਪਣੀ ਅਕਲ ਨੂੰ ਡੋਗਰੇ ਵਜ਼ੀਰਾਂ ਵੱਸ ਪਾ ਚੁਕੇ ਕੰਵਰ ਨੌਨਿਹਾਲ ਸਿੰਘ ਨੇ–ਅਪਣੀ ਮਰਜ਼ੀ ਨਾਲ ਜਾਂ ਉਹਲੇ ੨ ਹੀ ਡੋਗਰੇ ਵਜ਼ੀਰਾਂ ਦੀ ਸਾਜ਼ਸ ਵਿਚ ਮਹਾਰਾਜਾ ਖੜਕ ਸਿੰਘ ਨੂੰ ਬੀਮਾਰੀ ਵੇਲੇ ਥੋੜਾ ੨ ਕਰਕੇ-'ਸੁਫੇਦਾ ਕਰੱਕਰੀ' ਤੇ ਰੱਸ ਕਪੂਰ (ਜ਼ੈਹਰ) ਦੇ ਕੇ ਮਾਰ ਦਿਤਾ ਸੁਣਿਆ ਸੀ ਇਹ ਮਸ਼ਹੂਰ ਹੈ। ਫਿਰ ਇਸੇ ਅਸਰ ਨਾਲ ਮਹਾਰਾਜਾ ਖੜਕ ਸਿੰਘ 5 ਨਵੰਬਰ ਸੰਨ 1840 ਵਿਚ ਚਲਾਣਾ ਕਰ ਗਿਆ ਸੀ*

ਬਾਬਾ ਜੀ ਦਸਦੇ ਰਹੇ ਕਿ ਇਸ (ਮਹਾਰਾਜਾ ਖੜਗ ਸਿੰਘ) ਦੇ ਸਸਕਾਰ ਮਗਰੋਂ ਡੋਗਰੇ ਭਰਾਵਾਂ ਨੇ ਕੰਵਰ ਨੌਨਿਹਾਲ ਸਿੰਘ ਨੂੰ ਇਕ ਦਿਨ ਵੀ ਜੀਣ ਨਹੀਂ ਦਿਤਾ। ਇਹੋ ਜਹੀ ਅੰਧੇਰ ਗਰਦੀ ਤੇ ਜ਼ੁਲਮਾਂ ਪਾਪਾਂ ਨੇ ਜਦੋਂ ਰਾਜ ਕਰਮਚਾਰੀਆਂ ਵਿਚ ਵਾਸਾ ਪਾ ਲਿਆ ਸੀ ਤਾਂ ਇਹਦਾ ਫਲ ਸਰੂਪ ਰਾਜ ਦਾ ਖਾਤਮਾ ਜ਼ਰੂਰੀ ਸੀ, ਭਾਂਵੇਂ ਅਪਣੇ ਕੀਤੇ ਦੀ ਸਜ਼ਾ ਵੀ ਸਾਰਿਆਂ ਨੂੰ ਮਿਲਦੀ ਰਹੀ ਪਰ

*ਸਿਖ ਇਤਹਾਸ ਨੰਬਰ ਰਸਾਲਾ ਫੁਲਵਾੜੀ ਪੋਹ-ਮਾਘ ਸਫਾ 294 (ਗਿਆਨੀ ਹੀਰਾਂ ਸਿੰਘ ਜੀ ਦਰਦ)।

ਰਾਜ ਭਾਗ ਤਾਂ ਸਿਖ ਪੰਥ ਦਾ ਖੁਸਿਆ ਸੀ।

"ਅੱਬ ਪਛੁਤਾਇ ਕਿਆ ਬਨੇ,
ਜਬ ਚਿੜੀਆਂ ਚੁੱਗ ਗਈ ਖੇਤ।"

—o—

ਬਾਬਾ ਖੇਮ ਸਿੰਘ ਸਾਹਿਬ! ਧੰਨੀ ਪੋਠੋਹਾਰ ਤੇ ਫਰੰਟੀਅਰ ਅਲਾਕੇ ਵਿਚ ਜਦੋਂ ਜਾਂਦੇ ਰਹੇ ਤਾਂ ਅਪਣੇ ਪ੍ਰੇਮੀ ਸਿਖਾਂ ਸਰਧਾਲੂਆਂ ਨੂੰ ਉੱਕਤ ਤਰੀਕੇ ਨਾਲ ਸਮਝਾਂਦੇ ਤੇ ਫੁਰਮਾਂਦੇ ਸਨ–ਕਿ ਖਾਲਸਾ ਜੀਓ! ਐਸਾ ਸੋਚਣਾਂ ਹੀ ਹੁਣ ਛੱਡ ਦੇਵੋ ਜੋ ਅਸੀਂ ਕੀ ਸੀ–ਤੇ ਕੀ ਹੋ ਗਏ ਹਾਂ? ਜਾਂ ਸਾਡੀ ਬਾਦਸ਼ਾਹੀ ਖੁੱਸ ਗਈ ਹੈ। ਹੁਣ ਤਾਂ ਇਹ ਸੋਚਣਾ ਹੈ ਕਿ ਗੁਰੂ ਨਾਨਕ ਸਾਹਿਬ, ਦਸੋਂ ਪਾਤਸ਼ਾਹੀਆਂ ਵਲੋਂ ਪ੍ਰਾਪਤ ਹੋਈ ਨਾਮ ਬਾਣੀ ਤੇ ਸਿਖੀ ਸਿਦਕ ਨੂੰ ਕਿਵੇਂ ਬਚਾ ਸਕਦੇ ਹਾਂ? ਕਿਉਂਕਿ ਸਿਖਾਂ ਦੇ ਦੋਖੀਆਂ (ਅਨਮਤੀਏ ਵਿਰੋਧੀ) ਲੋਕਾਂ ਨੇ ਸਾਡੀ ਸਿਖੀ ਦੀ ਹੋਂਦ ਨੂੰ ਮਿਟਾਣਾ ਸ਼ੁਰੂ ਕਰ ਦਿਤਾ ਤੇ ਟਿੱਚਕਰਾਂ ਕਰਦੇ ਹਨ। ਇਨ੍ਹਾਂ ਪਾਸੋਂ ਅਪਣੇ ਨੂੰ ਤਦੇ ਬੱਚਾ ਸਕਦੇ ਹਾਂ ਕਿ ਜਿਸ ਰਹੁ ਰੀਤੀ ਤੇ ਸਿਖੀ ਦੀ ਮਰਿਯਾਦਾ ਨੂੰ ਛਡਿਆ ਜਾਂ ਭੁਲਾਇਆ ਹੈ ਮੁੜ ਉਸੇ ਰਾਹ ਉਤੇ ਆਈਏ। ਅਪਣਾ ਆਚਾਰ ਵਿਹਾਰ ਸ਼ੁੱਧ ਬਣਾਈਏ, ਜਿਸ ਤੇ ਹਿੰਦੂ ਭਰਾਵਾਂ ਦਾ ਦਿਲ ਵੀ ਜਿਤਿਆ ਜਾਏ। ਕਿਉਂਕਿ ਉਹ ਸਿਖੀ ਦਾ ਜਖੀਰਾ ਹਨ, ਅਪਣੇ ਹੀ ਹਨ।

ਸ੍ਰੀ ਬਾਬਾ ਜੀ ਦਸਦੇ ਕਿ ਅਸੀਂ ਸਾਰੇ ਪੁਰਾਤਨ ਹਿੰਦੂਆਂ ਦੀ ਸੰਤਾਨ ਹਾਂ। ਸਾਡੇ ਵਡਿਆਂ ਦੀ (ਗੁਰੂ ਨਾਨਕ ਦੀ) ਸਿਖਿਆ ਨੂੰ ਜਿਨ੍ਹਾਂ ਜਿਨ੍ਹਾਂ ਨੇ ਸੁਣਿਆ ਤੇ ਮੰਨਿਆ ਸੀ ਉਹ ਸਿਖ ਕਹਾਏ ਸੀ। ਅਸੀਂ ਹੋਰ ਕਿਤੋਂ ਬਾਹਰ ਤੋਂ ਨਹੀਂ ਆਇ ਸਗੋਂ ਹਿੰਦੂ ਖੇਤੀ ਵਿਚੋਂ ਉਪਜਾਏ ਹਾਂ। ਇਸ ਵਾਸਤੇ ਉਹ ਸਾਡੇ ਵਾਧੇ ਦੀ ਭੂਮੀ ਹੈ। ਚਾਹੇ ਕਈ ਮੁਸਲਮਾਨਾਂ ਵੀ ਗੁਰੂ ਨਾਨਕ ਉਤੇ ਜਾਂ ਸਾਰੇ ਸਤਿਗੁਰਾਂ ਉਤੇ ਸਰਧਾ ਵਿਖਾਈ ਹੈ, ਪਰ ਹੁਕਮ ਦੀ ਪਾਲਨਾਂ ਵਿਚ ਸਿਖੀ ਸੂਰਤ ਅਤੇ ਰਹਿਤ ਬਹਿਤ ਮਰਿਯਾਦਾ ਲੱਖਾਂ ਹਿੰਦੂਆਂ ਨੇ ਧਾਰਨ ਕੀਤੀ

ਤੇ ਸਿੰਘ ਕਹਾਏ ਹਨ। ਤਾਂਤੇ ਹਿੰਦੂਆਂ ਨਾਲ ਮੇਲ ਮਿਲਾਪ ਵਧਾਈਏ ਨਾਮ ਬਾਨੀ ਨੂੰ ਖੁੱਦ ਅਪਣਾਈਏ, ਫਿਰ ਉਨ੍ਹਾਂ ਨੂੰ ਸਮਝਾਈਏ ਤਾਂ ਆਪੇ ਫਿਰ ਉਨ੍ਹਾਂ ਦਾ ਵਿਸ਼ਵਾਸ ਬਝੇਗਾ। ਉਹ ਸਾਨੂੰ ਚੰਗੇ ਜੀਵਨ ਵਾਲਾ ਜਾਣ ਕੇ ਖੁੱਦ ਸਿਖੀ ਵਿਚ ਸਰਧਾ ਵਧਾਣਗੇ–ਕਿਉਂਕਿ ਚੰਗਿਆਈਆਂ ਨੂੰ ਹਰ ਕੋਈ ਚਾਹੁੰਦਾ ਤੇ ਬੁਰਾਈਆਂ ਨੂੰ ਲੋਕਾਂ ਸਾਹਮਣੇ ਬੁਰੇ ਬੰਦੇ ਵੀ ਬੁਰਾ ਆਖਦੇ ਹਨ। ਤਾਂ ਤੇ ਹੁਣ ਅਸੀਂ ਫੇਰ ਚੰਗੇ ਸਿਖ ਬਣ ਵਖਾਈਏ ਤੱਦੇ ਮਾਨ ਪਾ ਸਕਦੇ ਹਾਂ–

**ਨੋਟ**—ਸ੍ਰੀ ਬਾਬਾ ਖੇਮ ਸਿੰਘ ਵਲੋਂ ਉਕਤ ਉਪਦੇਸ਼ ਠੀਕ ਗੁਰੂ ਆਸ਼ੇ ਮੁਤਾਬਕ ਸੀ ਇਕ ਇਹ ਸ਼ਬਦ ਹੈ–"ਬਸੰਤ ਮਹਲਾ ੫ ਘਰ ਦੂਜਾ ਹਿੰਡੋਲ"

'ਹੋਇ ਇਕੱਤ੍ਰ ਮਿਲਹੁ ਮੇਰੇ ਭਾਈ,
ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ,
ਗੁਰਮੁਖਿ ਬੈਸਹੁ ਸਫਾ ਵਛਾਇ ॥
ਇਨ ਬਿਧ ਪਾਸਾ ਢਾਲਹੁ ਬੀਰ,
ਗੁਰਮੁਖ ਨਾਮ ਜਪਹੁ ਦਿਨ ਰਾਤੀ ॥
ਅੰਤ ਕਾਲਿ ਨਹ ਲਾਗੈ ਪੀਰ ॥੧॥ ਰਹਾਉ ॥
ਕਰਮ ਧਰਮ ਤੁਮ ਚਉਪੜ ਸਾਜਹੁ,
ਸਤੁ ਕਰਹੁ ਤੁਮ ਸਾਰੀ ॥
ਕਾਮੁ ਕ੍ਰੋਧ ਲੋਭੁ ਮੋਹੁ ਜੀਤਹੁ,
ਐਸੀ ਖੇਲ ਹਰਿ ਪਿਆਰੀ ॥
ਉਠਿ ਇਸ਼ਨਾਨ ਕਰਹੁ ਪਰਭਾਤੇ,
ਸੋਇ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ,
ਸਤਿਗੁਰੁ ਸੁਖ ਸਹਿਜ ਸੇਤੀ ਘਰ ਜਾਤੇ ॥

ਹਰਿ ਆਪੇ ਖੇਲੈ ਆਪੇ ਦੇਖੈ,
ਆਪੇ ਰਚਨੁ ਰਚਾਇਆ ॥
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ,
ਸੋ ਜਿਣਿ ਬਾਜ਼ੀ ਘਰ ਆਇਆ ॥

—o—

ਸ੍ਰੀ ਬਾਬਾ ਖੇਮ ਸਿੰਘ ਜੀ ਦੇ ਐਸੇ ਸਚਾਈ ਭਰੇ ਤੇ ਯੁਕਤੀ ਭਰੇ, ਸਾਦਗੀ ਵਿਚ ਕੀਤੇ ਪ੍ਰਚਾਰ ਦਾ ਲੋਕਾਂ ਉਤੇ ਬਹੁਤ ਪ੍ਰਭਾਉ ਪੈਂਦਾ ਸੀ। ਇਸੇ ਕਾਰਨ ਉਹ ਲੋਕੀ (ਹਿੰਦੂ ਜਾਂ ਸਿਖ) ਆਪ ਦੀ ਵਿਅਕਤੀ ਨੂੰ ਬਰਕਤਾਂ ਭਰੀ ਅਤੇ ਗੁਰੂ ਨਾਨਕ ਦੀ ਅੰਸ ਦੇ ਬੇਦੀ ਬਾਬੇ ਜਾਣਦੇ ਤੇ ਇਨ੍ਹਾਂ ਪਾਸੋਂ ਕੇਸਾ ਧਾਰੀ ਜੋ ਅੰਮ੍ਰਿਤ ਛਕਦੇ ਅਤੇ ਹਿੰਦੂ ਲੋਕੀ ਚਰਨਾਂਮ੍ਰਿਤ ਪੀਂਦੇ ਗੁਰਮੰਤ੍ਰ ਸੁਣਦੇ ਸਨ। ਐਸੇ ਲੋਕੀ ਹੀ ਉਸ ਵੇਲੇ ਸਿਖੀ ਨੂੰ ਧਾਰਨ ਕਰਦੇ ਅਪਣੇ ਨੂੰ ਸਹਿਜ ਧਾਰੀ ਸਿਖ ਅਖਵਾਂਦੇ ਸਨ। ਜੋ ਲੱਖਾਂ ਦੀ ਗਿਣਤੀ ਦੇ ਹੈਗੇ ਸੀ ਅਤੇ ਬਾਬਾ ਜੀ ਨੂੰ ਅਪਣਾ ਗੁਰੂ ਮੰਨਦੇ ਸਤਿਕਾਰਦੇ ਸਨ*

## ਅੰਗਰੇਜ਼ਾਂ ਦੀ ਸਿਆਣਪ

ਐਸੇ ਨੀਤੀ ਨਿਪੁੰਨ ਬਾਬਾ ਖੇਮ ਸਿੰਘ ਜੀ ਨੇ ਨੀਤੀ ਪੂਰਤ ਅਤੇ ਪੂਰੀ ਜੁਗਤਿ ਨਾਲ ਹਿੰਦੂ ਸਿਖਾਂ ਨੂੰ ਜੋੜੇ ਰੱਖਣ ਦਾ ਜਦੋਂ ਐਸਾ ਪ੍ਰਚਾਰ ਅਰੰਭ ਕੀਤਾ ਸੀ ਆਪ ਚੜ੍ਹਦੀ ਜਵਾਨੀ ਤੇ ਚੜ੍ਹਦੀ ਕਲਾ

---

* ਖੰਡੇ ਦਾ ਅੰਮ੍ਰਿਤ ਪ੍ਰਚਾਰ ਕੀਤੇ ਜਾਣ ਥੀਂ ਪਹਿਲੇ ਦ: ਸਤਿਗੁਰੂ ਅਪਣੇ ਸਜੇ ਚਰਨਾਂ ਦੇ ਅੰਗੂਠੇ ਨੂੰ ਧੋ ਕੇ ਪਿਲਾਂਦੇ ਤੇ ੧੧ ਵੇਰ ਗੁਰਮੰਤ੍ਰ ਸੁਣਾ ਕੇ ਪ੍ਰਪੱਕ ਕਰਕੇ ਸਿਖ ਬਣਾਂਦੇ ਸਨ। ਐਸੇ ਹੀ ਗੁਰੂ ਗੱਦੀ ਵਲੋਂ ਅਲਾਕੇ ਵਾਰ ਥਾਪੇ ਗਏ ਮੰਜੀਦਾਰ (ਮਸੰਦ) ਜਾਂ ਗੁਰੂ ਅੰਸਾਂ ਤੇ ਸੰਤ ਮਹੰਤ ਸਿਖੀ ਨੂੰ ਪ੍ਰਚਾਰਦੇ ਸਨ। ਤਵਾਰੀਖੀ ਜ਼ਿਕਰ ਹੈ—ਭਾਈ ਗੁਰਦਾਸ ਵੀ ਲਿਖਦੇ ਹਨ—

"ਚਰਨ ਧੋਇ ਰਹਿਰਾਸ ਕਰ ਚਰਨਾਂਮ੍ਰਿਤ ਸਿਖਾਂ ਪੀਲਾਇਆ"

(ਵਾਰ ਪਹਿਲੀ)

ਵਿਚ ਸਨ। ਉਹਨਾਂ ਦੀ ਸ਼ਰੀਰਕ ਸੁੰਦਰਤਾ, ਮਨਮੋਹਣੀ ਮੂਰਤ ਅਤੇ ਮਿਠਾਸ ਭਰੀ ਸਾਦੀ ਮੁਰਾਦੀ ਬਚਨ ਚਾਲ ਨਾਲ ਲੋਕਾਂ ਦਾ ਦਿਲ ਮੋਹਿਆ ਜਾਂਦਾ ਸੀ। ਜਿਉਂ ਜਿਉਂ ਇਨ੍ਹਾਂ ਦਾ ਪਿਆਰ ਸਤਿਕਾਰ ਹਿੰਦੂ ਸਿਖਾਂ ਵਿਚ ਵਧਦਾ ਜਾ ਰਿਹਾ ਸੀ ਤਿਉਂ ਤਿਉਂ ਅੰਗਰੇਜ਼ੀ ਰਾਜ ਵੀ ਪੰਜਾਬ ਵਿਚ ਵਧੇਰੇ ਪੱਕਾ ਹੁੰਦਾ ਜਾਂਦਾ ਸੀ। ਇਹੋ ਵੇਲਾ ਸੀ। ਜਦੋਂ ਕਿ ਮਹਾਰਾਜਾ ਦਲੀਪ ਸਿੰਘ (ਛੋਟੀ ਉਮਰ ਦੇ) ਨੂੰ ਵਲਾਇਤ ਭਿਜਵਾਇਆ ਗਿਆ ਸੀ। ਫਿਰ ਹੋਰ ਕੋਈ ਬਚਿਆ ਖਚਿਆ ਤੇ ਛੋਟਾ ਵੱਡਾ ਸਿਖ ਸਰਦਾਰ ਚੂੰਸ ਕਰਨ ਜੋਗਾ ਨਹੀਂ ਸੀ। ਨਾ ਹੀ ਹੋਰ ਕਿਸੇ ਸੰਤ ਮਹੰਤ ਡੇਰੇਦਾਰ ਪਾਸ ਹੀ ਧਾਰਮਕ ਪੱਖੀ ਹੋਣ ਦੀ ਕੋਈ ਪ੍ਰਭਤਾ (ਅਥਾਰਟੀ) ਸੀ, ਅਤੇ ਨ ਕਿਸੇ ਵੀ ਛੋਟੇ ਮੋਟੇ ਸਿਖ ਪ੍ਰਚਾਰਕ ਨੂੰ ਸਿਖ ਸੰਗਤਾਂ ਵਿਚ ਕਿਤੇ ਪ੍ਰਚਾਰ ਕਰਨ ਦੀ ਦਲੇਰੀ ਬਝਦੀ ਸੀ। ਤਾਂ ਠੀਕ ਇਸ ਵੇਲੇ ਤੋਂ ਪਹਿਲੇ ਜਿਵੇਂ ਸਿਖ ਕੌਮ ਦੇ ਇਕੋ ਇਕ ਮੁੱਖੀਏ (ਸਿਖ ਰਾਜ ਵੇਲੇ) ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਬੇਦੀ ਮੰਨੇ ਜਾਂਦੇ ਸਨ, ਹੁਣ ਅੰਗਰੇਜ਼ੀ ਰਾਜ ਵੇਲੇ ਉਹਨਾਂ ਦੇ ਪੜਪੋਤੇ ਬਾਬਾ ਖੇਮ ਸਿੰਘ ਜੀ ਧਾਰਮਕ ਪ੍ਰਮੁੱਖ ਮੰਨੇ ਜਾਂਦੇ ਸਨ। ਇਨ੍ਹਾਂ ਗਿਰਦੇ ਪੱਛਮੀ ਪੰਜਾਬ ਦੇ ਲੱਖਾਂ ਹਿੰਦੂ ਸਿਖ ਜਿਵੇਂ ਘੁੰਮਦੇ ਤੇ ਆਗਿਆ ਕਾਰੀ ਬਣਦੇ ਜਾਂਦੇ ਸਨ–ਇਸ ਜ਼ਿਕਰ ਨੂੰ ਅੰਗਰੇਜ਼ ਲਿਖਾਰੀ ਸਰ ਲਿਪੱਲ ਗ੍ਰਿਫਨ ਵਲੋਂ ਤਜ਼ਕੱਰਾ ਰਉਸਾਏ ਪੰਜਾਬ ਉਰਦੂ ਦੇ ਸਫਾ 288 ਤੋਂ 390 ਤੀਕ ਵਿਸਥਾਰ ਨਾਲ ਲਿਖਿਆ ਹੈ।

ਥੋੜੇ ਸਾਲਾਂ ਵਿਚ ਅਪਣੀ ਸਿਆਣਪ ਤੇ ਮਿਠਾਸ ਭਰੀ ਵਿਚਾਰ ਧਾਰਾ ਕਾਰਨ ਜਦੋਂ ਪ੍ਰਤਾਪ ਵੱਧ ਚੁਕਾ ਅੰਗਰੇਜ਼ਾਂ ਨੇ ਡਿੱਠਾ ਤਾਂ ਉਹ ਵੀ ਅਪਣੀ ਥਾਂ ਕੁੱਝ ਸੋਚਣ ਵਿਚਾਰਨ ਉਤੇ ਮਜ਼ਬੂਰ ਹੋਏ ਸੀ ਉਨ੍ਹਾਂ ਨੇ ਇਹੋ ਮੁਨਾਸਬ ਜਾਣਿਆ ਕਿ ਪਰਜਾ ਪਾਸੋਂ ਐਸਾ ਐਹਾ ਸਤਿਕਾਰ ਪਾ ਚੁਕੇ ਬਾਬਾ ਜੀ ਨੂੰ ਅਪਣੇ ਰਾਜ ਦਰਬਾਰ ਵਿਚੋਂ ਖਿਲਅਤ ਅਤੇ ਕੁਝ ਨਜ਼ਰਾਨਾ ਦੇ ਕੇ ਸਹਿਮਤ ਰਖਣਾ

ਚਾਹੀਏ ! ਨਹੀਂ ਤਾਂ ਫਰੰਟੀਅਰ ਦੇ ਬਿਖੜੇ ਅਤੇ ਸਰਹੱਦੀ ਅਲਾਕੇ ਵਿਚ ਇਨ੍ਹਾਂ ਦੇ ਇਸ਼ਾਰੇ ਨਾਲ ਇਨ੍ਹਾਂ ਦੇ ਲੱਖਾਂ ਸਰਧਾਲੂ ਇਧਰ ਦੇ ਰਾਜ ਪ੍ਰਬੰਧ ਨੂੰ ਵਿਗਾੜ ਸਕਦੇ ਹਨ।

ਅੰਗਰੇਜ਼ ਜਾਣਦੇ ਸਨ ਕਿ ਰਾਜ ਵੀ ਇਨ੍ਹਾਂ ਪਾਸੋਂ ਖੋਹਿਆ ਹੈ। ਫਿਰ ਆਪ ਦੇ ਦਾਦਕੇ ਘਰ (ਊਨਾਂ ਸਾਹਿਬ) ਦੇ ਕਿਲ੍ਹੇ ਨੂੰ ਤੋਪਾਂ ਨਾਲ ਢਾਇਆ ਤੇ ਬਾਬਾ ਬਿਕ੍ਰਮਾਂ ਜੀ ਨੂੰ ਨਜ਼ਰ ਬੰਦ ਵੀ ਕਰਾਇਆ ਸੀ। ਇਸ ਵਾਸਤੇ ਹੁਣ ਬੜੀ ਸਿਆਣਪ ਨਾਲ ਸ਼ਾਮ ਦਾਸ ਦੀ ਨੀਤੀ ਰਾਹੀਂ ਅੰਗਰੇਜ਼ੀ ਸਰਕਾਰ ਵਲੋਂ ਬੇਦੀ ਘਰਾਂਣੇ ਨਾਲ ਹੁਣ ਬਣਾਏ ਰਖਣਾ ਚਾਹੁੰਦੇ ਸਨ*।

ਅੰਗਰੇਜ਼ਾਂ ਨੇ ਬਾਬਾ ਬਿਕ੍ਰਮਾਂ ਸਿੰਘ ਸਾਹਿਬ ਬੇਦੀ ਨੂੰ ਫੜਾ ਕੇ ਸ੍ਰੀ ਅੰਮ੍ਰਿਤਸਰ ਲਿਜਾ ਕੇ ਉਮਰ ਭਰ ਨਜ਼ਰਬੰਦ ਰਖਿਆ ਸੀ ਪਰ ਸਮਾਂ ਪਾਕੇ ਉਨ੍ਹਾਂ ਦੇ ਸਾਹਿਬਜ਼ਾਦੇ ਬਾਬਾ ਸੁਜਾਨ ਸਿੰਘ ਜੀ ਨੂੰ ਆਨਰੇਰੀ ਮਜਿਸਟਰੇਟੀ ਦਿਤੀ ਅਤੇ ਪ੍ਰਵਿੰਸ਼ਲ ਦਰਬਾਰੀ ਬਣਾ-ਇਆ ਸੀ। ਫਿਰ 1911 ਦੇ ਦਿਲੀ ਦਰਬਾਰ ਤਾਜਪੋਸ਼ੀ ਵੇਲੇ ਬੁਲਾ ਕੇ ਦੁਬਾਰਾ ਸਰਦਾਰ ਸਾਹਿਬੀ ਦਾ ਖਤਾਬ ਦੇ ਕੇ ਅਨੁਸਾਰੀ ਰਖਣ ਦਾ ਯਤਨ ਕੀਤਾ ਸੀ, ਐਸੇ ਇਧਰ ਬਾਬਾ ਖੇਮ ਸਿੰਘ ਜੀ ਨੂੰ ਕਈ ਖਿਲੱਤ ਖਿਤਾਬਾਂ ਤੇ ਜਗੀਰਾਂ ਦੀ ਭੇਟ ਦੇ ਕੇ ਖੁਸ਼ ਰਖਣ ਦੀ ਕੋਸ਼ਸ਼ ਕੀਤੀ ਗਈ।

ਇਹ ਸਾਰੇ ਜ਼ਿਕਰ ਵੇਰਵੇ ਨਾਲ ਥਾਂਉਂ ਥਾਂਈਂ ਇਸ ਪੁਸਤਕ ਵਿਚ ਅਗਲੇ ਪੰਨਿਆਂ ਉਤੇ ਪੇਸ਼ ਕਰਾਂਗੇ। ਅੰਗਰੇਜ਼ਾਂ ਨੇ ਅਪਣੀ ਸਿਆਣਪ ਨਾਲ ਐਸਾ ਕੁਝ ਇਸੇ ਲਈ ਕੀਤਾ ਸੀ ਕਿ

---

* ਸ਼ਾਮ ਦਾਮ ਨੀਤੀ ਇਹ ਹੈ ਕਿ ਕੋਈ ਵੀ ਸਰਕਾਰ ਕਿਸੇ ਦੀ ਸ਼ਰਨ (ਮਿਲਾਪ ਮਿੰਨਤ-ਜਾਂ ਖੁਸ਼ਾਮਦ) ਵਿਚ ਖਿਲਤ ਖਤਾਬ ਦਿੰਦੀ ਜਾਂ ਦਾਮ (ਦਮੜੇ) ਜਗੀਰਾਂ ਦੇ ਕੇ ਅਪਣੇ ਨਾਲ ਤੱਕੜੇ ਲੋਕਾਂ ਨੂੰ ਮੇਲ ਰਖਦੀ ਹੈ । ਇਨ੍ਹਾਂ ਨਾਲ ਸਫਲਤਾ ਨ ਹੋਵੇ ਤਾਂ ਦੰਡ (ਤਾਕਤ) ਜਾਂ ਭੇਦ (ਬੇਇਤਫਾਕੀ) ਪਵਾ ਕੇ ਮਾਰਦੀ ਹੈ।

ਬਾਬਾ ਖੇਮ ਸਿੰਘ, ਅਪਣੇ ਲਖਾਂ ਹਿੰਦੂ ਸਿਖਾਂ ਨੂੰ ਅੰਗਰੇਜ਼ੀ ਸੱਤਾ ਵਧਾਣ ਵਾਸਤੇ ਲੋੜ ਵੇਲੇ ਸਹਾਇਤਾ ਦੀ ਪ੍ਰੇਰਨਾ ਕਰਨਗੇ। ਪਰ ਬਾਬਾ ਖੇਮ ਸਿੰਘ ਉਤੇ ਅਕਾਲ ਪੁਰਖ ਨੇ ਬਖਸ਼ੱਸ਼ ਕੀਤੀ ਕਿ ਉਹਨਾਂ ਨੂੰ ਧਾਰਮਕ ਹੋਣ ਦੇ ਨਾਲ ੨ ਐਸੀ ਰਾਜਨੀਤਕ ਸੂਝ ਬੂਝ ਵੀ ਦਿਤੀ ਹੋਈ ਸੀ। ਤਦੇ ਉਹ ਸਿਰਫ ਸਿਖਾਂ ਦੇ ਨਹੀਂ ਬਲਕਿ ਅੰਗਰੇਜ਼ਾਂ ਦੇ ਵੀ ਗੁਰੂ ਸਾਬਤ ਹੋਇ ਸੀ। ਉਨ੍ਹਾਂ ਨੇ ਭਾਈ ਗੁਰੂ ਦਾਸ ਦੇ ਇਸ ਕਥਨ ਅਨੁਸਾਰ ਪੂਰਾ ਪੂਰਾ ਅਮਲ ਸ਼ੁਰੂ ਕਰ ਦਿਤਾ ਸੀ–

"ਗੁਰ ਸਿਖੀ ਗੁਰ ਸਿਖ ਸੁੱਣ,
ਅੰਦਰੋਂ ਸਿਆਣਾ ਬਾਹਰੋਂ ਭੋਲਾ।"

—o—

ਸ੍ਰੀ ਬਾਬਾ ਜੀ ਨੇ ਇਸ ਨਿਸ਼ਾਨੇ ਤੇ ਨੀਤੀ ਮੁਤਾਬਕ ਪ੍ਰਚਾਰ ਦਾ ਕਾਰਜ ਸਾਹਮਣੇ ਰਖਿਆ ਸੀ ਕਿ ਉਹ ਅੰਗਰੇਜ਼ਾਂ ਨੂੰ ਪਕੇ ਉਨਾਂ ਦੇ ਸਹਾਇਕ ਜਾਪੇ ਸਨ। ਪਰ ਅਪਣੀ ਧਾਰਮਕ ਉੱਚਤਾ ਤੇ ਜਪ ਤੱਪ ਯੋਗਤਾ ਕਾਰਨ ਜਿਥੇ ਆਤਮਕ ਬੱਲੀ ਹੁੰਦੇ ਜਾ ਰਹੇ ਸਨ, ਉਥੇ ਨਾਲ ਹੀ ਹੁਣ ਰਾਜਸੀ ਬੱਲ ਪ੍ਰਾਪਤ ਨੂੰ ਖੁਲ੍ਹੇ ਤੌਰ ਤੇ ਸਿਖ ਧਰਮ ਪ੍ਰਚਾਰ ਲਈ ਵਰਤਦੇ ਸਨ। ਸ੍ਰੀ ਬਾਬਾ ਜੀ ਦੇ ਉਸ ਵੇਲੇ ਕੀਤੇ ਪ੍ਰਚਾਰ ਦਾ ਇਹ ਫੱਲ ਸੀ ਕਿ ਦੇਸ਼ ਵਿਚ ਮੁਰਝਾਈ ਜਾ ਚੁਕੀ ਧਰਮ ਭਾਵਨਾਂ ਨੂੰ ਨਵਾਂ ਖਿੜਾਉ ਹੋ ਆਇਆ ਤੇ ਨਾਮ ਬਾਣੀ ਨਾਲ ਅੰਮ੍ਰਿਤ ਛਕੇ ਦੀ ਖਾਹਸ਼ ਵੀ ਲੋਕ ਦਿਲਾਂ ਵਿਚ ਸੁਰਜੀਤ ਹੋ ਪਈ ਸੀ।

ਸ੍ਰੀ ਬਾਬਾ ਜੀ ਦੇਸ਼ ਕੌਮ ਦੇ ਲਾਭਾਂ ਹਿੱਤ (ਜਿਸ ਗੱਲ ਵਿਚ ਭਲਾਈ ਦੇਖਦੇ) ਉਹ ਵੱਧ ਤੋਂ ਵੱਧ ਸਰਕਾਰ ਦੇ ਸਹਾਇਕ ਹੋਣ ਲਈ ਸਿਖ ਸੰਗਤਾਂ ਨੂੰ ਪ੍ਰੇਰਦੇ ਸਨ। ਪਰ ਸਰਕਾਰ ਵਲੋਂ ਮਿਲੇ ਕਿਸੇ ਵੀ ਪੁਰਸਕਾਰ (ਸਤਿਕਾਰ) ਨੂੰ ਪੰਥਕ ਪ੍ਰਚਾਰ ਲਈ ਵਿਸ਼ੇਸ਼ ਵਰਤਦੇ ਸਨ। ਉਹਨਾਂ ਦਾ ਅੰਤ ਵਾਇਕ ਇਹ ਖਿਆਲ ਸੀ ਅਤੇ ਕਹਿੰਦੇ ਵੀ ਰਹੇ, ਜੋ ਅੰਗਰੇਜ਼ਾਂ ਵਲੋਂ ਦਿਤੀਆਂ ਕੁਝ ਖਿਲਅਤਾਂ ਰਿਆਇਤਾਂ

ਅਤੇ ਜਾਗੀਰਾਂ ! ਇਹ ਉਨ੍ਹਾਂ ਦੀ ਸਾਡੇ ਉਤੇ ਬਖਸ਼ਸ਼ ਜਾਂ ਮਿਹਰਬਾਨੀ ਨਹੀਂ ਬਲਕਿ ਅਪਣੇ ਪੜਦਾਦਾ (ਬਾਬਾ ਸਾਹਿਬ ਸਿੰਘ ਬੇਦੀ) ਜੀ ਦੇ ਘਰਾਣੇ ਉਤੇ ਬਗਾਵਤ ਦਾ ਦੋਸ਼ ਥੋਪ ਕੇ ਉਨ੍ਹਾਂ ਦੀ ਲੱਖਾਂ ਦੀਆਂ ਜਾਗੀਰਾਂ ਜਬਤ ਕੀਤੀਆਂ ਸਨ। ਬਾਬਾ ਖੇਮ ਸਿੰਘ ਉਸ ਦੇ ਵਿਚ ਅਪਣਾ ਪਿਦਰੀ ਹੱਕ ਜਾਣਦੇ ਅਤੇ ਕੁਝ ਨ ਕੁਝ ਇਸੇ ਬਹਾਣੇ ਵਸੂਲ ਹੋਇਆ ਮੰਨਦੇ ਸਨ, ਪਰ ਅੰਗਰੇਜ਼ ਸਮਝਦੇ ਰਹੇ ਕਿ ਇਹ ਕੁਝ ਦੇ ਕੇ ਅਸੀਂ ਬਾਬਾ ਜੀ ਦਾ ਦਿਲ ਜਿਤ ਲਿਆ ਹੈ।

—o—

## ਖੇਤੀ ਵਾੜੀ ਦੀ ਸੰਭਾਲ

ਬਾਬਾ ਖੇਮ ਸਿੰਘ ਜੀ ਨੇ ਅਪਣੇ ਨਗਰ 'ਕਲੱਰ' ਜ਼ਿਲਾ ਰਾਵਲਪਿੰਡੀ) ਵਿਚ ਜੈਸੇ ਕੀਮਤ ਦੇ ਕੇ ਬਹੁਤ ਜਾਇਦਾਦ ਵਧਾਈ ਅਤੇ ਬਾਗ ਬਗੀਚੇ ਖਰੀਦੇ ਸਨ, ਐਸੇ ਹੀ ਮਿੰਟਗੁੰਮਰੀ ਜ਼ਿਲੇ ਵਿਚ ਖਰੀਦ ਕੇ ਹਜ਼ਾਰਾਂ ਏਕੜ ਨੈਹਰੀ ਜ਼ਮੀਨ ਪੈਦਾ ਕੀਤੀ ਸੀ । ਫਿਰ ਅੰਗਰੇਜ਼ੀ ਸਰਕਾਰ ਨੇ ਇਨ੍ਹਾਂ ਦੀ ਬਾਅਦ ਵਿਚ ਕੀਤੀ ਰਾਜਸੀ ਸੇਵਾ ਬਦਲੇ ਪਬਲਕ ਤੌਰ ਤੇ ਮਾਨ ਸਤਿਕਾਰ ਕੀਤਾ ਤੇ ਜਗੀਰਾਂ ਦਿਤੀਆਂ ਸਨ। ਸਰਕਾਰ ਦਾ ਖਿਆਲ ਸੀ ਕਿ ਬਾਬਾ ਜੀ ਇਨ੍ਹਾਂ ਜਗੀਰਾਂ ਤੇ ਜ਼ਮੀਨਾਂ ਦੀ ਸੰਭਾਲ ਵਿਚ ਰੁੱਝ ਕੇ ਅੰਮ੍ਰਿਤ ਪ੍ਰਚਾਰ ਜਾਂ ਹਿੰਦੂ ਸਿਖ ਪਿਆਰ ਵਧਾਣ ਵਲੋਂ ਅਵੇਸਲੇ ਹੋ ਜਾਣਗੇ। ਪਰ ਬਾਬਾ ਖੇਮ ਸਿੰਘ ਸਾਹਿਬ ਜੋ ਰੱਬੀ ਦਾਤਾਂ ਪਾ ਕੇ ਆਏ ਸਨ, ਡੂੰਘੀ ਸੂਝ ਬੂੱਝ ਵਾਲੇ ਸਾਬਤ ਹੋਇ । ਉਨ੍ਹਾਂ ਨੇ ਸਭ ਕੁਝ ਸੰਭਾਲਦੇ ਹੋਇਆਂ ਵੀ ਸਿਖ ਧਰਮ ਪ੍ਰਚਾਰ ਵਲ ਪੂਰਾ ਪੂਰਾ ਧਿਆਨ ਦਿਤਾ ਸੀ।

ਬਾਬਾ ਸਾਹਿਬ ਇਹ ਜਾਣਦੇ ਸਨ ਕਿ ਹਿੰਦੂ ਸਿਖ ਸੰਗਤਾਂ ਦੀ ਹਮਦਰਦੀ ਕਾਰਨ ਅੰਗਰੇਜ਼ ਕੁਝ ਦਿੰਦੇ ਹਨ । ਤੇ ਹਿੰਦੂ ਸਿਖਾਂ ਦੀ ਇਨ੍ਹਾਂ ਨਾਲ ਹਮਦਰਦੀ ਤੇ ਪਿਆਰ ਦਾ ਵੱਡਾ ਕਾਰਨ ਇਨ੍ਹਾਂ ਵਿਚ ਸਾਂਝੇ ਧਰਮ ਪ੍ਰਚਾਰ ਦੀ ਭਾਵਨਾਂ ਹੈ। ਇਹੋ ਗੁਰੂ ਕੀ ਚਾਕਰੀ ਹੈ ਕਿ

ਨਾਮ ਜਪਣਾਂ ਜਪਾਣਾਂ,-'ਵੰਡ ਛੱਕਣਾਂ-ਛਕਾਣਾਂ ਹੀ ਗੁਰੂ ਕੀ ਕਾਰ ਹੈ। ਗੁਰੂ ਨਾਨਕ ਤੋਂ ਲੈ ਕੇ ਹੁਣ ਤੀਕ ਇਨ੍ਹਾਂ ਦੇ ਵਡੇ ਵਡੇਰੇ ਇਹੋ ਕਾਰ ਕਰਦੇ ਆਏ ਤੇ ਇਨ੍ਹਾਂ ਨੇ ਸ਼ੁਰੂ ਕਰ ਰੱਖੀ ਸੀ-

"ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ"

ਇਸੇ ਕਾਰਨ ਲੋਕੀ ਮੰਨਦੇ ਤੇ ਇਸੇ ਕਰਕੇ ਅੰਗਰੇਜ਼ ਦਿੰਦੇ ਵਰਨਾਂ ਇਨ੍ਹਾਂ ਦੇ ਵਡਿਆਂ ਦੀਆਂ ਜਗੀਰਾਂ ਖੋਹਣ ਵਾਲੇ ਕਿਵੇਂ ਕੁਝ ਦੇ ਸਕਦੇ ਸਨ ਬਾਬਾ ਖੇਮ ਸਿੰਘ ਸਭ ਕੁਝ ਸਮਝਦੇ ਸਨ।

ਸ੍ਰੀ ਬਾਬਾ ਜੀ ਦੀ ਕਿਤਨੀ ਇਹ ਡੂੰਘੀ ਸੋਚ ਵਿਚਾਰ ਸੀ ? ਪਰ ਕੁਝ ਸਾਲਾਂ ਪਿਛੋਂ ਅੰਗਰੇਜ਼ਾਂ ਵੀ ਮਾਲੂਮ ਕੀਤਾ ਕਿ ਇਤਨਾਂ ਕੁਝ ਸਰਕਾਰ ਦਰਬਾਰੋਂ ਪਾ ਕੇ ਵੀ ਬਾਬਾ ਖੇਮ ਸਿੰਘ ਦੀ ਮਾਨਸਕ ਰੁਚੀ ਸਿਖ ਸੰਗਤਾਂ ਵਲੋਂ ਹਟੀ ਨਹੀਂ ਸਗੋਂ ਵਧੇਰੇ ਸਨਬੰਧ ਪਕਾ ਹੋਇਆ ਹੈ। ਤਾਂ ਆਪ ਨੂੰ ਲੰਡਨ (ਵਲਾਇਤ) ਲਿਜਾ ਕੇ ਅਪਣਾ ਰਾਜ ਪ੍ਰਭਾਉ ਪਾਣ ਦੀ ਕੋਸ਼ਸ਼ ਕੀਤੀ, ਪਰ ਬਾਬਾ ਜੀ ਨੇ ਉਥੇ ਜਾ ਕੇ ਵੀ ਉਨ੍ਹਾਂ ਦੇ ਅੰਗਰੇਜ਼ੀ ਪ੍ਰਭਾਉ ਨੂੰ ਕਬੂਲਿਆ ਨਹੀਂ ਸੀ। ਇਹ ਸਾਰੇ ਹਾਲ ਅਪਣੀ ਥਾਂ ਵਿਸਥਾਰ ਨਾਲ ਦਸਾਂਗੇ, ਇਥੇ ਇਤਨਾਂ ਹੀ ਕਾਫੀ ਸੀ ਕਿ ਬਾਬਾ ਜੀ ਉਤੇ ਅੰਗਰੇਜ਼ੀ ਪ੍ਰਭਾਉ ਨਹੀਂ ਪੈ ਸਕਿਆ ਸਗੋਂ ਵਾਪਸ ਆ ਕੇ ਉਨ੍ਹਾਂ ਨੇ ਪਹਿਲੇ ਸ੍ਰੀ ਹਜ਼ੂਰ ਸਾਹਿਬ (ਅਬਚਲ ਨਗਰ) ਦੀ ਯਾਤਰਾ ਕੀਤੀ ਅਤੇ ਨਾਲ ਗਏ ਸਾਹਿਬ ਜ਼ਾਦਿਆਂ ਤਾਂਈਂ ਖੰਡੇ ਦਾ ਅੰਮ੍ਰਿਤ ਛਕਵਾਇਆ ਸੀ। ਉਪਰੰਤ ਅਪਣੇ ਅਲਾਕੇ ਵਿਚ ਮੁੜ ਆ ਕੇ ਅੰਮ੍ਰਿਤ ਪ੍ਰਚਾਰ ਦਾ ਕੰਮ ਜਾਰੀ ਕੀਤਾ ਤੇ ਹਜ਼ਾਰਾਂ ਨੂੰ ਕੇਸਾ ਧਾਰੀ ਸਿੰਘ ਸਜਾਇਆ ਸੀ। ਨਾਲੇ ਸੁਦੇਸ਼ੀ ਕਪੜੇ ਪਹਿਰਨ ਦਾ ਪ੍ਰਚਾਰ ਕੀਤਾ ਤੇ ਆਪ ਵੀ ਖਦਰ ਧਾਰੀ ਹੋ ਕੇ ਰਹੇ।

## ਪ੍ਰਚਾਰ ਵਿਚ ਔਕੜਾਂ

ਸ੍ਰੀ ਬਾਬਾ ਜੀ ਨੂੰ ਇਕ ਹੋਰ ਵਡੀ ਔਕੜ ਦਾ ਸਾਹਮਣਾ

ਕਰਨਾਂ ਪਿਆ ਸੀ ਜਦੋਂ ਕਿ ਪੰਜਾਬ ਅੰਦਰ ਸ੍ਵਾਂਮੀ ਦਿਆ ਨੰਦ ਸਰਸ੍ਵਤੀ ਆਰੀਆ ਨੇ ਸੰਮਤ ੧੯੩੫ ਮੁਤਾਬਕ ਸੰਨ 1878 ਵਿਚ ਆਰੀਆ ਸਮਾਜ ਲਹਿਰ ਚਲਾਈ । ਸ੍ਵਾਂਮੀ ਦਿਆ ਨੰਦ ਪੰਜਾਬੀ ਅਰਬੀ ਜਾਂ ਫਾਰਸੀ ਨਹੀਂ ਜਾਣਦੇ ਸਨ, ਪਰ ਗੁਜਰਾਤੀ, ਮਰਾਠਾ, ਅਤੇ ਸੰਸਕ੍ਰਿਤ ਦੇ ਮਾਹਿਰ ਸਨ । ਉਹ ਹਿੰਦੀ ਵੀ ਬੋਲਦੇ ਸਨ, ਜਿਨ੍ਹਾਂ ਨੇ ਦੂਜੇ ਮਜ਼ਹਬਾਂ ਦੇ ਬਾਨੀਆਂ ਤੇ ਧਰਮ ਗ੍ਰੰਥਾਂ ਨੂੰ ਬਿਨਾਂ ਪੂਰਾ ਸਮਝੇ ਨਿੰਦਦੇ ਰਹੇ । ਉਨ੍ਹਾਂ ਨੇ ਹਿੰਦੂ ਅਵਤਾਰਾਂ,ਸਿਖ ਗੁਰੂ ਤੇ ਮੁਸਲਮਾਨਾਂ ਦੇ ਦੇ ਪੈਗੰਬਰਾਂ ਉਤੇ ਕੜੀ ਤੇ ਜ਼ਹਿਰੀਲੀ ਨੁਕਤਾ ਚੀਨੀ ਕੀਤੀ, ਜਿਸ ਕਾਰਨ ਪੰਜਾਬ ਵਿਚ ਕਈ ਥਾਂ ਹਿੰਦੂ ਮੁਸਲਮਾਨਾਂ ਦੇ ਮਜ਼ਹਬੀ ਫਸਾਦ ਹੋਏ ਅਤੇ ਸਿਖਾਂ ਤੇ ਆਰੀਆਂ ਦਾ ਖਿਚਾਉ ਵਧਿਆ ਸੀ ।

ਅੰਗਰੇਜ਼ੀ ਸਰਕਾਰ ਨੂੰ ਐਸੀ ਮਜ਼ਹੱਬੀ ਫੁਟ ਮੁਆਫਕ ਤੇ ਗੁਪਤ ਨੀਤੀ ਅਨਕੂਲ ਸੀ। ਉਸ ਨੂੰ ਅਪਣੇ ਰਾਜ ਦੀ ਪਕਿਆਈ ਵਾਸਤੇ 'ਸਤਿਆਰਥ ਪ੍ਰਕਾਸ਼' ਵਿਚ ਲਿਖਿਆ (ਜੋ ਨਿੰਦਿਆ ਸੰਚਿਤ ਸੀ) ਫੁੱਟ ਦਾ ਬੀਜ ਬਹੁਤ ਪਸੰਦ ਆਇਆ । ਤਾਂ ਦੋਹਾਂ ਪਾਸਿਆਂ ਦੇ ਕੁਝ ਪ੍ਰਚਾਰਕਾਂ (ਮੁੱਲਾਂ ਤੇ ਮਹਾਸ਼ਿਆਂ) ਨੂੰ ਖ੍ਰੀਦ ਕੇ ਅਪਣੇ ਮਤਲਬ ਦਾ ਪ੍ਰਚਾਰ ਸ਼ੁਰੂ ਕਰਾ ਦਿਤਾ । ਜੋ ਵਕਤ ਦੀ ਤਾੜ ਵੀ ਰਖਦੇ ਤੇ ਇਕ ਦੂਜੇ ਦੇ ਜਲਸੇ ਜਲੂਸਾਂ ਅਤੇ ਧਰਮ ਅਸਥਾਨਾਂ ਵਿਚ ਇਕ ਦੂਜੇ ਖਿਲਾਫ ਲੈਕਚਰ ਕਰਦੇ ਜ਼ੇਹਰ ਬਿਖੇਰਦੇ ਸਨ ।

ਇਹ ਵੀ ਪਤਾ ਲੱਗਾ ਹੈ ਕਿ ਸਿਖ ਗੁਰੂਆਂ ਬਾਬਤ ਜੋ ਸੁਆਂਮੀ ਦਇਆ ਨੰਦ ਜੀ ਨੇ ਲਿਖਿਆ ਸੀ ਪੰਜਾਬ ਆਇ ਵੇਲੇ ਉਨ੍ਹਾਂ ਨਾਲ ਸਿਖ ਵਿਦਵਾਨਾਂ ਦਾ ਵਿਚਾਰ ਵਟਾਂਦਰਾ ਹੋਇਆ ਤਦ ਉਨ੍ਹਾਂ ਦਾ ਭਰਮ ਦੂਰ ਹੋ ਗਿਆ ਤੇ ਨਿਸ਼ਚਾ ਕਰ ਲਿਆ ਸੀ ਕਿ ਸਿਖ ਗੁਰੂਆਂ ਦੇ ਧਰਮ ਸਿਧਾਂਤਾਂ ਦਾ ਭਾਵ ਠੀਕ ਵੇਦ ਅਨਕੂਲ ਹੈ । ਜਿਸ ਵੇਦ ਸਿਧਾਂਤ ਅਨੁਸਾਰ "ਅਦੁਤੀ ਬ੍ਰਹਮ" ਨੂੰ (ਓਅੰ)ਓਂਮ ਸ਼ਬਦ ਨਾਲ ਯਾਦ ਕੀਤਾ ਜਾਂਦਾ ਉਸੇ ਨੂੰ ਦੇਵ ਨਾਗਰੀ ਅਖਰਾਂ ਰਾਹੀਂ (ਓਂਮ) ਵੇਦ ਦੇ ਅਰੰਭ ਵਿਚ ਲਿਖਿਆ ਹੈ। ਉਸੇ ਨੂੰ

ਗੁਰੂ ਨਾਨਕ ਨੇ ਪੰਜਾਬੀ ਬੋਲੀ ਵਿਚ ਸਮਾਝਾਉਣ ਵਾਸਤੇ ੧ ਓ ਦਸ ਕੇ ਜਪਾਇਆ ਹੈ। ਫੇਰ ਆਸਾ ਜੀ ਦੀ ਵਾਰ ਵਿਚ ਐਸਾ ਫੁਰਮਾਇਆ ਹੈ।

"ਚਾਰੇ ਵੇਦ ਹੋਇ ਸਚਿਆਰ,
ਪੜ੍ਹੇ ਗੁਣੇ ਤਿਸ ਚਾਰ ਵਿਚਾਰ ॥"

ਐਸੇ ਹੀ–"ਉਅੰਕਾਰ ਬ੍ਰਹਮਾ ਉਤਪਤ,
ਉਅੰਕਾਰ ਕੀਆ ਜਿਨ ਚਿੱਤ।"

ਹੋਰ ਵੀ ਕਈ ਥਾਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ,ਫਿਰ ਜਾਪ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਐਸਾ ਕਿਹਾ–

"ਉਅੰਕਾਰ ਆਦਿ, ਕਥਨੀ ਅਨਾਦਿ ॥"

ਅਥਵਾ–"ਪ੍ਰਣਵੋਂ ਆਦਿ ਉਅੰਕਾਰਾ–ਐਸੇ ਪਾਠ ਗੁਰੂ ਕੇ ਸਿਖਾਂ ਵਿਚ ਨਿਤਨੇਮ ਨਾਲ ਕੀਤੇ ਜਾਂਦੇ ਹਨ, ਜੋ ਘਰਾਂ ਘਰਾਂ ਜਾਂ ਗੁਰਦਵਾਰਿਆਂ ਅੰਦਰ ਵੀ ਪੜ੍ਹੇ ਜਾਂਦੇ ਹਨ। ਇਸੇ ਕਾਰਨ ਸਿਖ ਵਿਦਵਾਨਾਂ ਵਿਚ ਵੇਦ ਦੀ ਸਚਾਈ ਦੀ ਭਾਵਨਾਂ ਮੌਜੂਦ ਹੈ ਤੇ ਸਦਾ ਵਾਸਤੇ ਬਣੀ ਰਹੇਗੀ—

ਐਸਾ ਨਿਸ਼ਚਾ ਕਰਾਣ ਪੁਰ ਸੁਆਮੀ ਦਿਆ ਨੰਦ ਜੀ ਨੇ ਸਿਖ ਵਿਦਵਾਨਾਂ ਨੂੰ ਕਿਹਾ ਸੀ ਕਿ ਜੋ ਕੁਝ ਸਤਿਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਬਾਬਤ ਲਿਖਿਆ ਗਿਆ ਹੈ–ਬਿਨਾਂ ਸਮਝੇ ਦੇ ਲਿਖਿਆ ਹੈ, ਦੂਜੀ ਅਡੀਸ਼ਨ ਵੇਲੇ ਇਹ ਕੁਝ ਕੱਢ ਦਿਤਾ ਜਾਏਗਾ, ਜੋ ਐਸਾ ਬਚਨ ਸ੍ਵਾਮੀ ਜੀ ਨੇ ਨਿਰਮਲੇ ਸੰਤ ਵਿਦਵਾਨਾਂ ਨੂੰ ਦਿਤਾ ਸੀ। ਪਰ ਅਫਸੋਸ ! ਕਿ ਥੋੜੇ ਹੀ ਸਮੇਂ ਪਿਛੋਂ ਉਨ੍ਹਾਂ ਦੇ ਅਜ਼ਮੇਰ ਗਏ ਵੇਲੇ, ਉਹਨਾਂ ਦੇ ਅਪਣੇ ਹੀ ਇਕ ਸੇਵਕ ਨੇ ਜ਼ੈਹਰ ਖੁਆ ਕੇ ਉਹਨਾਂ ਨੂੰ ਮਾਰ ਦਿਤਾ ਸੀ, ਜਿਸ ਕਰਕੇ ਉਹ ਅਪਣੇ ਦਿਤੇ ਬਚਨ ਮੁਤਾਬਕ ਅਪਣੇ ਹੱਥੀਂ ਅਯੋਗ ਲਿਖੇ ਨੂੰ ਕੱਢ ਨਹੀਂ ਸਕੇ ਸੀ, ਇਹ ਪੰਜਾਬੀਆਂ ਦੀ ਬਦਕਿਸਮਤੀ ਸੀ। ਕਿ ਫਿਰ ਐਸਾ ਅਮਲ ਨਹੀਂ

ਹੋਇਆ ਵਰਨਾ ਉਹ ਦਲੀਲ ਦੇ ਕਾਇਲ ਸਨ ਅਗਰ ਜਿੰਦੇ ਰਹਿੰਦੇ ਤਾਂ ਜ਼ਰੂਰ ਕੱਢ ਦਿੰਦੇ ਅਤੇ ਬਚਨ ਨੂੰ ਪਾਲਦੇ।

ਸੁਆਮੀ ਦਿਆ ਨੰਦ ਦੀ ਮੌਤ ਪਿਛੋਂ ਕੁਝ ਸਿਆਣੇ ਆਰੀਆ ਸਮਾਜੀਆਂ ਨੇ (ਜੋ ਕਿ ਪੰਜਾਬੀ ਵਿਚ ਲਿਖੀ ਗੁਰਬਾਣੀ ਤੇ ਗੁਰਮੱਤ ਸਿਧਾਂਤਾਂ ਤੋਂ ਜਾਣੂੰ ਸਨ) ਸਤਿਆਰਥ ਪ੍ਰਕਾਸ਼ ਦੀ ਦੂਜੀ ਅਡੀਸ਼ਨ ਵੇਲੇ ਸਿਖ ਗੁਰਾਂ ਸਬੰਧੀ ਅਯੋਗ ਲਿਖੇ ਨੂੰ ਕੱਢ ਦੇਣ ਦੀ ਅਨਥਕ ਕੋਸ਼ਸ਼ ਕੀਤੀ ਸੀ ਪਰ ਅੰਗਰੇਜ਼ੀ ਸਰਕਾਰ ਜੋ ਸਦਾ ਟੋਹ ਵਿਚ ਰਹਿੰਦੀ ਸੀ ਇਨ੍ਹਾਂ ਹੱਥ ਵਿੱਕ ਚੁਕੇ ਕੁਝ ਆਰੀਆ ਸਮਾਜੀ ਪ੍ਰਚਾਰਕਾਂ ਨੇ ਉਹਨਾਂ ਦੀ ਇਕ ਨ ਸੁਣੀ ਨ ਪੇਸ਼ ਜਾਣ ਦਿਤੀ ਸੀ। ਫਿਰ ਜਿਉਂ ਕਾ ਤਿਉਂ ਪਹਿਲੇ ਵਾਂਗ ਛਾਪ ਦਿਤਾ ਗਿਆ ਤੇ ਅਜ ਤੀਕ ਛਪਦਾ ਹੈ। ਨਤੀਜਾ ਇਹ ਹੋਇਆ ਕਿ ਅਜ ਤੀਕ ਸਿਖਾਂ ਤੇ ਆਰੀਆ ਭਰਾਵਾਂ ਵਿਚ ਪੱਕੀ ਕੱਸ਼ ਮਕੱਸ਼ ਬਣੀ ਰਹੀ ਤੇ ਡੂੰਘੀ ਫੁੱਟ ਦੇ ਕਾਰਨ ਝਗੜੇ ਬਣੇ ਰਹਿੰਦੇ ਹਨ।

ਇਹ ਨਿਸਚੱਤ ਗਲ ਹੈ ਕਿ ਅਗਰ ਐਸਾ ਕੁਝ ਗੁਰੂਆਂ ਵਿਰੁਧ ਨ ਲਿਖਿਆ ਹੁੰਦਾ ਤਾਂ ਪੰਜਾਬ ਦੇ ਇਨ੍ਹਾਂ (ਅਗਾਂਹ ਵਧੂ) ਦੋਹਾਂ ਧੜਿਆਂ ਵਿਚਕਾਰ ਧਾਰਮਕ ਵਿਰੋਧਤਾ ਨਾ ਹੁੰਦੀ। ਸਗੋਂ ਪੰਜਾਬ ਅੰਦਰ ਅੱਜ ਤੀਕ ਸਮਾਜਕ ਤੇ ਰਾਜਸੀ ਤੌਰ ਤੇ ਬਹੁਤ ਕੁਝ ਵਾਧਾ ਹੋ ਚੁਕਾ ਹੁੰਦਾ। ਫਿਰ ਇਸੇ ਮੱਤ ਭੇਦ ਕਾਰਨ ਜੋ ਝਗੜਾਲੂ ਤਹਿਰੀਕਾਂ ਚਲੀਆਂ ਸਨ। ਉਹ ਸਾਰੀਆਂ (ਕੁਝ ਸੁਫਲ ਜਾਂ ਅਸ-ਲਫ ਰਹੀਆਂ) ਉਨ੍ਹਾਂ ਦਾ ਖਰਚਾ ਤੇ ਜਾਨੀ ਮਾਲੀ ਨੁਕਸਾਨ ਨ ਹੁੰਦਾ। ਹੁਣ ਵੀ ਸੁਮਤਿ ਆ ਜਾਇ ਤਾਂ ਚੰਗਾ ਹੈ। ਵਰਨਾਂ ਇਸ ਮੱਤ ਭੇਦ ਕਾਰਨ ਸਿਖਾਂ ਤੇ ਆਰੀਆਂ ਸਮਾਜ ਦੀ ਕੱਸ਼-ਮਕੱਸ਼ ਵਿਚ ਦੇਸ਼ ਕੌਮ ਦਾ ਨੁਕਸਾਨ ਹੈ। ਉਹਦਾ ਸਾਰ ਫੱਲ ਸ੍ਵਾਮੀ ਦਿਆ ਨੰਦ ਜੀ ਦੀ ਆਤਮਾਂ ਨੂੰ ਦੁਖਦਾਈ ਰਹੇਗਾ। ਪਾੜੋ ਤੇ ਰਾਜ ਕਰੋ ਅੰਗਰੇਜ਼ ਸਰਕਾਰ ਦੀ ਨੀਤੀ ਸੀ ਪਰ ਹੁਣ ਤਾਂ ਅਪਣਾ ਦੇਸ਼ ਅਤੇ ਕੌਮ ਦੇ ਮਹਾਨ ਨੇਤਾ ਵੀ ਅਪਣੇ ਹੀ ਮੰਨਣੇ ਯੋਗ ਹਨ।

ਉੱਕਤ ਮਜ਼ਮੂਨ ਵਿਚ "ਪ੍ਰਚਾਰ ਵਿਚ ਔਕੜਾਂ" ਦੇ ਸਿਰ ਲੇਖ ਹੇਠਾਂ ਪੰਜਾਬ ਵਿਚ ਸਿਖਾਂ ਤੇ ਆਰੀਆ ਸਮਾਜ ਦੀ "ਕੱਸ਼-ਮਕੱਸ਼" (ਖਿਚੋਤਾਣ) ਦਾ ਕਾਰਨ ਦੱਸ ਕੇ ਪਾਠਕਾਂ ਨੂੰ ਇਹ ਸਮਝਾਣ ਦੀ ਕੋਸ਼ਸ਼ ਕੀਤੀ ਹੈ—ਕਿ ਬਾਬਾ ਖੇਮ ਸਿੰਘ ਜੀ ਦੇ ਧਰਮ ਪ੍ਰਚਾਰ ਦਾ ਜਿਥੇ ਪੱਛਮੀ ਪੰਜਾਬ ਵਿਚ ਪ੍ਰਭਾਉ ਪੈ ਚੁਕਾ ਸੀ, ਫਿਰ ਹਿੰਦੂ ਸਿਖ ਮਿਲਵੇਂ ਤੌਰ ਤੇ ਗੁਰਬਾਣੀ ਦਾ ਪਾਠ ਨਿਤਨੇਮ ਨਾਲ ਕਰਦੇ ਗੁਰਦਵਾਰੇ ਜਾਇਆ ਕਰਦੇ ਸਨ। ਉਹ ਬਚਿਆਂ ਦੇ ਜਨਮ ਤੇ ਵਿਆਹ ਦੀ ਖੁਸ਼ੀ ਵੇਲੇ ਗੁਰੂ ਗ੍ਰੰਥ ਨੂੰ ਪੂਜਦੇ ਪ੍ਰਸ਼ਾਦ ਕਰਾਂਦੇ, ਮਰੇ ਪਿਛੇ ਪਾਠ ਵੀ ਧਰਾਂਦੇ ਸਨ, ਫਿਰ ਵਿਰੋਧੀ ਪ੍ਰਚਾਰ ਨਾਲ ਪੂਰੇ ਪੰਜਾਬ ਵਿਚ ਸ਼ੈਹਰਾਂ ਤੇ ਕਸਬਿਆਂ ਅੰਦਰ ਛੋਟੇ ਵਡੇ ਆਰੀਆ ਸਮਾਜ ਕਾਇਮ ਹੋ ਚੁਕੇ ਸੀ ਜਿਸ ਤੇ ਇਨ੍ਹਾਂ ਦੇ ਪ੍ਰਚਾਰ ਦਾ ਅਸਰ ਵੀ ਸਿਖਾਂ ਉਤੇ ਦੂਹਰਾ ਪੈ ਰਿਹਾ ਸੀ।

ਇਕ ਤਾਂ ਰਾਜ ਭਾਗ ਖੁਸੇ ਕਾਰਨ ਅੰਗਰੇਜ਼ਾ ਦੀ ਗੁਲਾਮੀ ਹੇਠਾਂ ਦਿਲ ਟੁਟੇ ਤੇ ਢੱਠੇ ਪਏ ਸਨ। ਦੂਜੇ ਅੰਗਰੇਜ਼ੀ ਇਸ਼ਾਰੇ ਉਤੇ ਚਲਣ ਵਾਲੇ ਆਰੀਆ ਪ੍ਰਚਾਰਕ ਜਾਣ ਬੁੱਝ ਕੇ ਸਿਖ ਰਹਿਤਾਂ ਦਾ ਖੁੱਲਾ ਮਖੌਲ ਉਡਾਂਦੇ ਸਨ। ਤੱਦ ਵੀ ਪਛਮੀ ਪੰਜਾਬ ਦੇ ਜਿਨ੍ਹਾਂ ਅਲਾਕਿਆਂ ਵਿਚ ਬਾਬਾ ਖੇਮ ਸਿੰਘ ਦੇ ਪ੍ਰਚਾਰ ਦਾ ਛੱਟਾ (ਧਨੀ ਪੋਠੋਹਾਰ ਤੇ ਫਰੰਟੀਅਰ ਵਿਚ) ਪੈ ਚੁਕਾ ਸੀ—ਆਰੀਆ ਸਮਾਜੀ ਪ੍ਰਚਾਰਕ ਇਤਨੇ ਸਫਲ ਨ ਹੋਇ ਸੀ ਜਿਤਨੇ ਕਿ ਪੂਰਬੀ ਪੰਜਾਬ ਵਿਚ ਹੋਇ ਸੀ। ਇਸ ਵਾਸਤੇ ਕਿ ਇਧਰ (ਮਾਝੇ ਮਾਲਵੇ) ਦੇ ਸਿਖਾਂ ਸਾਹਮਣੇ ਬਾਬਾ ਖੇਮ ਸਿੰਘ ਜੈਸੀ ਪ੍ਰਭਾਵ ਸ਼ਾਲੀ ਕੋਈ ਵਿਅਕਤੀ ਅਜੇ ਨਹੀਂ ਸੀ ਜੋ ਠੱਲ ਪਾ ਸਕਦੀ। ਅਤੇ ਨਾ ਕੋਈ ਪੰਥਕ ਜਥੇ-ਬੰਦੀ ਅਜੇ ਕਾਇਮ ਹੋਈ ਸੀ। ਜਿਸ ਕਾਰਨ ਇਧਰ ਦੇ ਭੋਲੇ ਭਾਲੇ ਪੇਂਡੂ ਤੇ ਸ਼ੈਹਰੀ ਸਿਖ ਬਹੁਤ ਕਰਕੇ ਆਰੀਆ ਸਮਾਜ ਦੇ ਅਸਰ ਹੇਠਾਂ ਹੋ ਚੁਕੇ ਤੇ ਦਾਹੜੀਆਂ ਮੁਨਾ ਕੇ ਪਤਿਤ ਹੋ ਗਏ। ਪਰ ਠੀਕ ਇਸ ਵੇਲੇ ਕੁਦਰਤ ਨੇ ਮਦਦ ਕੀਤੀ—ਸਿਖਾਂ ਵਿਚ ਜਾਗ੍ਰਤੀ ਲਿਆਂਦੀ।

ਭਾਵ–'ਜਬੈ ਬਾਣ ਲਾਗੈ ਤਬੈ ਰੋਸ ਜਾਗੈ' ਦੀ ਗਲ ਬਣ ਗਈ ਸੀ।

—o—

# ਪਹਿਲੀ ਸਿੰਘ ਸਭਾ ਦੀ ਕਾਇਮੀ

ਇਹੋ ਵੇਲਾ ਸੀ ਕਿ ਇਸ ਤਰ੍ਹਾਂ ਦੀ ਸਿਖਾਂ ਵਿਚ ਪਤਤਾਈ ਤੇ ਗਿਰ-ਵਟ ਆਈ ਦੇਖ ਕੇ ਮਾਝਾ ਦੁਆਬਾ (ਪੂਰਬੀ ਪੰਜਾਬ) ਦੇ ਕੁਝ ਸਿਆਣੇ ਸਿਖਾਂ ਨੂੰ ਅਸਹਿ ਦੁੱਖ ਮਾਸੂਸ ਹੋਇਆ। ਤੱਦ ਸਿਆਣਪ ਵਰਤੀ ਕਿ ਇਸ ਵਹਿਣ ਦੇ ਰੋਕਣ ਨੂੰ ਸਭ ਤੋਂ ਪਹਿਲਾਂ ਸੰਨ 1873 ਵਿਚ ਸਿੱਘ ਸਭਾ ਅੰਮ੍ਰਿਤਸਰ ਕਾਇਮ ਕੀਤੀ। ਉਪਰੰਤ ਹੋਰ ੬ ਸਾਲ ਮਗਰੋਂ 1879 ਵਿਚ ਫਿਰ ਸਿੰਘ ਸਭਾ ਲਾਹੌਰ ਥਾਪੀ ਗਈ। ਐਸੇ। ਫਿਰ ਸੰਨ1883 ਵਿਚ ਪਹਿਲਾਂ ਖਾਲਸਾ ਦੀਵਾਨ ਅੰਮ੍ਰਿਤਸਰ ਅਤੇ 1886 ਵਿਚ ਖਾਲਸਾ ਦੀਵਾਨ ਲਾਹੌਰ ਕਾਇਮ ਹੋਇਆ। ਉਪ੍ਰੰਤ ਕੁਝ ਸਾਲਾਂ ਮਗਰੋਂ ਸੰਨ 1902 ਚੀਫ ਖਾਲਸਾ ਦੀਵਾਨ ਬਣਿਆ।

ਇਸ ਪਹਿਲੀ ਸਿੰਘ ਸਭਾ ਤੋਂ ਹੁਣ ਤੀਕ ੧੮-੧੯ ਸਾਲ ਬੀਤੇ ਸਨ ਕਿ ਵਿਰੋਧੀ ਪ੍ਰਚਾਰ ਕਾਰਨ ਸਿਖਾਂ ਵਿਚ ਜਾਗ੍ਰਤੀ ਆਈ ਸੀ, ਪਰ ਬਾਬਾ ਖੇਮ ਸਿੰਘ ਨੇ ਇਸ ਤੋਂ ਬਹੁਤ ਸਾਲ ਪਹਿਲੇ ਦਾ ਯਤਨ ਜਾਰੀ ਕੀਤਾ ਹੋਇਆ ਸੀ ਤੇ ਇਨ੍ਹਾਂ ਦੇ ਇਸ ਯਤਨ ਤੇ ਸੱਚੀ ਲਗਨ ਕਾਰਨ ਇਨ੍ਹਾਂ ਨੂੰ ਉਸ ਪਹਿਲੇ ਖਾਲਸਾ ਦੀਵਾਨ ਅੰਮ੍ਰਿਤ ਸਰ ਦਾ ਪ੍ਰੈਜ਼ੀਡੰਟ (ਪ੍ਰਧਾਨ) ਬਣਾਇਆ ਗਿਆ ਸੀ। ਹਾਲਾਂ ਕਿ ਆਪ ਜੀ ਕਲੱਰ (ਜ਼ਿਲਾ ਰਾਵਲਪਿੰਡੀ) ਦੇ ਵਸਨੀਕ ਸਨ ਪਰ ਪੰਥਕ ਕਾਰਜਾਂ ਵਿਚ ੨੦੦ ਮੀਲਾਂ ਤੋਂ ਆ ਕੇ ਸ਼ਾਮਲ ਹੁੰਦੇ ਤੇ ਸਿੰਘ ਸਭਾ ਲਹਿਰ ਦੀ ਸਰਪਰਸਤੀ ਕਰਦੇ ਰਹੇ ਸੀ।

ਐਸੀ ਲਗਨ ਤੇ ਸ਼ੌਕ ਨਾਲ ਬਾਬਾ ਖੇਮ ਸਿੰਘ ਜੀ ਨੇ ਬਹੁਤ ਦੇਰ ਤੀਕ ਉੱਕਤ ਜਥੇਬੰਦੀ ਵਿਚ ਸ਼ਾਮਲ ਰਹਿ ਕੇ ਇਧਰ ਪੂਰਬੀ ਪੰਜਾਬ ਦੇ ਸਿਖੀ ਸੁਧਾਰ ਵਿਚ ਅਗਵਾਈ ਕੀਤੀ। ਅਤੇ ਖਾਲਸਾ ਪੰਥ ਨੂੰ ਮਨਤੀਏ ਵਿਰੋਧੀਆਂ ਦੇ ਵਾਰ ਤੋਂ ਹਰ ਹੀਲੇ

ਬਚਾਇਆ ਸੀ, ਇਹ ਸਾਰੇ ਹਾਲ ਵਿਸਥਾਰ ਨਾਲ ਅਗੇ ਦਸਾਂਗੇ। ਇਥੇ ਥੋੜਾ ਕੁਝ ਅਰੰਭਕ ਸ਼ਬਦਾਂ ਦਵਾਰਾ ਦਸਿਆ—ਕਿ ਪਾਠਕਾਂ ਨੂੰ ਪਤਾ ਲਗ ਜਾਏ ਜੋ ਸਿਖ ਰਾਜ ਦੇ ਖਾਤਮੇ ਮਗਰੋਂ ਕੌਮ ਦੀ ਕੀ ਹਾਲਤ ਸੀ ਤੇ ਉਸ ਮਾਯੂਸੀ ਨੂੰ ਦੂਰ ਕਰਨ ਵਾਸਤੇ ਸ੍ਰੀ ਬਾਬਾ ਜੀ ਨੇ ਸਭ ਤੋਂ ਪਹਿਲੇ ਕੀ ਕੁਝ ਉਪਰਾਲੇ ਕੀਤੇ ਸਨ ? ਤੇ ਡਿਗਦੀ ਕੌਮ ਨੂੰ ਕਿਵੇਂ ਉਠਾਇਆਂ ਸੀ ? ਉਨ੍ਹਾਂ ਨੇ ਸਭ ਤੋਂ ਪਹਿਲਾ ਕੰਮ ਧਰਮਕ ਪ੍ਰਚਾਰ, ਜੋ ਨਾਮ ਬਾਣੀ ਤੇ ਅੰਮ੍ਰਿਤ ਪ੍ਰਚਾਰ ਦਾ ਪ੍ਰਵਾਹ ਚਲਾ ਕੇ ਕੀਤਾ ਤੇ ਸਿਖਾਂ ਨੂੰ ਮੁੜ ਨਵੇਂ ਸਿਰੋਂ ਹਲੂਣਾ ਦਿਤਾ ਸੀ।

ਵਿਚਾਰ ਦੀ ਗੱਲ ਹੈ ਕਿ ਐਸੇ ਬਿਖੜੇ ਸਮੇਂ ਵਿਚ ਸਿਖੀ ਰਹਿਤ ਦੀ ਕਾਇਮੀ ਦੇ ਨਾਲ ੨ ਉਹਨਾਂ ਦੇ ਦਿਲ ਵਿਚ, ਹਿੰਦੂ, ਸਿਖ ਏਕਤਾ ਵਾਸਤੇ ਕਿਤਨਾਂ ਪਿਆਰ ਤੇ ਉਤਸ਼ਾਹ ਸੀ ? ਲਿਖਣ ਤੋਂ ਬਾਹਰ ਹੈ। ਉਹ ਹਿੰਦੂਆਂ ਨਾਲ ਬਣਾਏ ਰਖਣ ਵਿਚ ਸਿਖੀ ਦਾ ਵਾਧਾ ਹੁੰਦਾ ਜਾਣਦੇ ਸਨ। ਉਹ ਅਪਣੀ ਨੀਤੀ ਮੁਤਾਬਕ ਪੂਰਨ ਸੁਫਲ ਹੋਇ ਸੀ। ਜਿਥੇ ਉਹਨਾਂ ਨੇ ਪੱਛਮੀ ਪੰਜਾਬ (ਫਰੰਟੀਅਰ ਤੇ ਕਾਬਲ) ਤੀਕ ਦੇ ਸਿਖਾਂ ਨੂੰ ਨਾਮ ਅੰਮ੍ਰਿਤ ਦੀ ਦਾਤ ਨਾਲ ਸਿਖੀ ਭਰੋਸੇ ਵਿਚ ਪੱਕਾ ਕੀਤਾ ਸੀ ਉਥੇ ਅਪਣੇ ਮਿਠਾਸ ਭਰੇ ਬਚਨਾਂ ਨਾਲ ਲੱਖਾਂ ਹਿੰਦੂਆਂ ਨੂੰ ਅਪਣੇ ਨਾਲ ਸਹਿਮਤ ਕਰ ਰਖਿਆ ਸੀ*।

**ਨੋਟ**—ਬਾਬਾ ਖੇਮ ਸਿੰਘ ਜੀ ਦੀ ਇਸ ਨੀਤੀ ਨੂੰ ਚਿਰ ਪਿਛੋਂ ਮਾਸਟਰ ਤਾਰਾ ਸਿੰਘ ਜੀ ਨੇ ਅਪਣਾਇਆ ਤੇ ਅਪਣੇ ਜਿੰਦਗੀ ਦੇ ਤਜਰਬੇ ਪਿਛੋਂ ਉਹ ਇਸ ਸਿਟੇ ਤੇ ਪੁੱਜੇ ਸਨ "ਕਿ ਹਿੰਦੂ ਸਿਖਾਂ ਤੋਂ ਵਖ ਨਹੀਂ ਹੋ ਸਕਦੇ, ਅਤੇ ਨਾਂ ਵਖ ਹੋਣ ਵਿਚ ਉਹਨਾਂ ਦਾ ਭਲਾ ਹੈ" ਇਸ ਸਿਰ ਲੇਖ ਹੇਠਾਂ ਉਹਨਾਂ 19 ਜੂਨ 1961 ਵਿਚ ਇਕ ਲੰਮਾ ਚੌੜਾ ਮਜਮੂੰਨ

* ਦੇਖੋ ਸਿੰਘ ਸਭਾ ਲਹਿਰ ਪੁਸਤਕ।

ਅਪਣੀ 'ਜੱਥੇਦਾਰ ਅਖਬਾਰ ਵਿਚ ਛਾਪਿਆ ਪਰ ਵੇਲ ਬਿਤਾ ਕੇ ਐਸਾ ਲਿਖਿਆ ਸੀ। ਅਸੀਂ ਬਾਬਾ ਖੇਮ ਸਿੰਘ ਨੂੰ ਸਿਰ ਝੁਕਾਂਦੇ ਹੋਇ ਇਹ ਅਖਰ ਲਿਖਣੇ ਜ਼ਰੂਰੀ ਜਾਣੇ ਹਨ ਕਿ ਬਾਬਾ ਜੀ ਨੇ ਹੁਣ ਤੋਂ ੧੧੦ ਸਾਲ ਬੀਤੇ ਪਹਿਲੇ ਐਸਾ ਜਾਣਿਆ ਤੇ ਹਿੰਦੂਆਂ ਨਾਲ ਪਿਆਰ ਵਧਾਇਆ ਸੀ। ਇਸੇ ਕਾਰਨ ਹਿੰਦੂਆਂ ਨੇ ਸਿਖ ਹੋਣਾ ਪ੍ਰਵਾਨ ਕੀਤਾ ਤੇ ਇਨ੍ਹਾਂ ਨੂੰ ਗੁਰੂ ਮੰਨ ਕੇ ਸਤਕਾਰਦੇ ਰਹੇ ਸਨ।

—o—

ਬਾਬਾ ਖੇਮ ਸਿੰਘ ਸਾਹਿਬ ਨੇ ਲੱਗ ਭਗ ੨੦ ਸਾਲ ਦੀ ਉਮਰ ਵਿਚ ਧਰਮ ਪ੍ਰਚਾਰ ਸ਼ੁਰੂ ਕੀਤਾ ਸੀ। ੩੦-੩੨ ਸਾਲ ਦੇ ਹੋਣ ਤੀਕ ਪੱਛਮੀ ਪੰਜਾਬ ਵਿਚ ਸੁਫਲ ਹੋਇ ਦੇ ਨਾਲ ੨ ਕਾਫੀ ਸਤਿਕਾਰ ਪਾ ਚੁਕੇ ਸਨ। ਹੁਣ ਇਧਰ ਪੂਰਬੀ ਪੰਜਾਬ ਵਿਚ "ਬਾਬਾ ਰਾਮ ਸਿੰਘ ਨਾਮਧਾਰੀ" ਵੀ ਅਪਣੀ ਸ਼ੁਭ ਕਰਣੀ ਕਮਾਈ ਕਾਰਨ ਬਹੁਤ ਸਤਿਕਾਰੇ ਗਏ ਤੇ ਪ੍ਰਸਿਧ ਹੋ ਚੁਕੇ ਸਨ। ਇਨ੍ਹਾਂ ਦੇ ਸੇਵਕ ਇਨ੍ਹਾਂ ਤਾਈਂ ਵੀ ਗੁਰੂ "ਬਾਬਾ ਰਾਮ ਸਿੰਘ" ਨਾਮ ਨਾਲ ਯਾਦ ਕਰਦੇ। ਚਾਹੇ ਅਪਣੇ ਆਪ ਨੂੰ ਇਹ ਵੀ ਗੁਰੂ ਕਾ ਸਿਖ ਹੀ ਮੰਨਦੇ ਸਨ ਜੈਸਾ ਕਿ ਇਨ੍ਹਾਂ ਦੀਆਂ ਚਿਠੀਆਂ ਲਿਖੀਆਂ ਤੋਂ ਸਬੂਤ ਮਿਲਦਾ ਕਿ ਉਹ ਵੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਤਾਕੀਦ ਕਰਦੇ ਰਹੇ* ਪਰ ਉਹ ਵੇਲਾ ਵਿਅਕਤੀ ਸਤਿਕਾਰ ਦਾ ਸੀ ਤੇ ਉਸ ਵੇਲੇ ਐਸਾ ਬਹੁਤ ਜ਼ਰੂਰੀ ਵੀ ਸੀ ਕਿ ਕਿਸੇ ਪ੍ਰਭਾਵਸ਼ਾਲੀ ਨਾਮ ਰਸੀਆ ਵਿਅਕਤੀ ਦੇ ਆਖੇ ਲੱਗ ਕੇ ਹੀ ਲੋਕੀ ਨਾਮ ਅੰਮ੍ਰਿਤ ਪ੍ਰਾਪਤ ਕਰਦੇ ਤੇ ਸਿਖ ਹੋਣਾ ਮੰਨਦੇ ਸਨ। ਵਰਨਾਂ ਸਿਖ ਰਾਜ ਖਾਤਮੇ ਦਾ ਕਾਰਣ ਬਣੇ (ਬਦਨਾਮ ਸਿਖਾਂ) ਤੇ ਸੰਤ ਬੀਰ ਸਿੰਘ ਜੀ ਦੇ ਹਤਿਆਰੇ ਲੋਕਾਂ ਦੀਆਂ ਕਰਤੂਤਾਂ ਨੂੰ ਵੇਖ ਵੇਖ ਕੇ ਲੋਕੀ ਸਿਖੀ ਤੋਂ ਉਪ੍ਰਾਮ ਹੋ ਗਏ

*ਹੁਕਮ ਨਾਮੇ ਬਾਬਾ ਰਾਮ ਸਿੰਘ ਜੀ।

ਸਨ। ਉਹ ਕਿਸੇ ਵੀ ਸਾਧਾਰਣ ਸਿਖ ਪ੍ਰਚਾਰਕ ਜਾਂ ਅਨੁਜਾਣੇ ਲੋਕਾਂ ਪਾਸੋਂ ਕੁਝ ਸੁਣਿਨ ਤੇ ਮੰਨਣ ਨੂੰ ਤਿਆਰ ਨਹੀਂ ਸਨ।

ਹੋਰ ਜਿਥੇ ਕਿਤੇ ਵੀ ਕੋਈ ਪਰਤਾਈ ਜਾ ਚੁਕੀ ਤੇ ਨਾਮ ਰਸੀਆ ਧਾਰਮਕ ਵਿਅਕਤੀ ਉਹਨਾਂ ਦੇ ਸਾਹਮਣੇ ਆਉਂਦੀ ਸੀ ਤਾਂ ਲੋਕੀ ਆਖੇ ਲਗਦੇ ਅਤੇ ਤਨ ਮਨ ਵਾਰਨ ਨੂੰ ਤਿਆਰ ਹੁੰਦੇ ਸਨ। ਇਹੋ ਵਜਾਹ ਸੀ ਕਿ ਇਧਰ ਪੂਰਬੀ ਪੰਜਾਬ ਵਿਚ ਸੰਨ ੧੮੬੨-੬੩ ਤਕ ਬਾਬਾ ਰਾਮ ਸਿੰਘ ਸਿਖਾਂ ਵਿਚ ਸਤਿਕਾਰ ਦਾ ਪਾਤਰ ਬਣੇ ਤੇ ਪੱਛਮੀ ਪੰਜਾਬ ਵਿਚ ਬਾਬਾ ਖੇਮ ਸਿੰਘ ਬੇਦੀ ਜੀ ਨੇ ਲਖਾਂ ਹਿੰਦੂ ਸਿਖਾਂ ਦਾਂ ਦਿਲ ਜਿਤਿਆ ਸੀ। ਇਨ੍ਹਾਂ ਦੋਹਾਂ ਸਿਖ ਨੇਤਾਵਾਂ ਨੂੰ ਅਪਣੇ ਅਪਣੇ ਅਲਾਕਿਆਂ ਦੇ ਲੋਕੀ ਗੁਰੂ ਤੁਲ ਮੰਨਦੇ ਅਤੇ ਇਨ੍ਹਾਂ ਪਾਸੋਂ ਅੰਮ੍ਰਿਤ ਛੱਕਦੇ ਤੇ ਸਿਖੀ ਮਰਿਯਾਦਾ ਨੂੰ ਪਾਲਦੇ ਸਨ। ਇਨ੍ਹਾਂ ਨੂੰ ਅਪਣੇ ਪਿੰਡਾਂ, ਸ਼ਹਿਰਾਂ ਵਿਚ ਵੀ ਲਿਜਾਂਦੇ, ਮਥੇ ਟੇਕਦੇ ਅਤੇ ਬਹੁਤ ਕੁਝ ਭੇਟਾ ਅਰਪਨ ਕਰਦੇ ਤੇ ਵਿਦਾਇਗੀ ਵੇਲੇ ਸ਼ਬਦ ਚੌਂਕੀ ਨਾਲ ਸਤਿਕਾਰਦੇ ਤੋਰਦੇ ਸਨ**

## ਇਹ ਨਵੀਂ ਗੱਲ ਨਹੀਂ ਸੀ

ਅਜ ਕੱਲ ੨੦ਵੀਂ ਸਦੀ ਵਿਚ ਇਹ ਗਲ ਓਪਰੀ ਦਿਸਦੀ ਹੈ-ਪਰ ਪੁਰਾਤਨ ਹੈ, ਹੈਰਾਨੀ ਦੀ ਨਹੀਂ ਹੈ। ਕਿਉਂਕਿ ਕਿਸੇ ਵੀ ਪੂਜਨੀਕ ਵਿਅਕਤੀ ਨੂੰ ਲੋਕੀ ਸਦਾ ਸਤਿਕਾਰਦੇ ਰਹੇ ਹਨ। ਜੈਸੇ ਉਕਤ ਮਹਾਨ ਵਿਅਕਤੀਆਂ ਦੇ ਪਿਛੋਂ ਸੰਤ ਅਤਰ ਸਿੰਘ ਜੀ ਮਸਤੂਆਣਾਂ ਵਾਲਿਆਂ ਦੀ (ਅੰਮ੍ਰਿਤ ਪ੍ਰਚਾਰ) ਸੇਵਾ ਵਜੋਂ ਲੋਕੀ ਵਧ ਤੋਂ ਵਧ ਉਹਨਾਂ ਦਾ ਸਤਿਕਾਰ ਕਰਦੇ ਰਹੇ ਸੀ। ਉਹਨਾਂ

** ਖਾਲਸਾ ਸਮਾਚਾਰ ੨੧ ਮਈ ਸੰਨ ੧੯੬੪ ਦੇ ਪਰਚੇ ਵਿਚ ੫੮ ਸਾਲ ਪਹਿਲੇ ੧੯੦੬ ਵਿਚ ਛਪਿਆ ਡਾਕਟਰ ਭਾਈ ਵੀਰ ਸਿੰਘ ਵਲੋਂ ਲਿਖਿਆ ਮਜ਼ਮੂਨ ਹੈ ਕਿ ਪੋਠੋਹਾਰ ਦੀਆਂ ਸੰਗਤਾਂ ਬਾਬਾ ਖੇਮ ਸਿੰਘ ਜੀ ਦਾ ਜੋਟੀਆਂ ਦੇ ਸ਼ਬਦਾਂ ਨਾਲ ਸੁਆਗਤ ਕਰਦੀਆਂ ਸਨ।

ਤਾਂਈਂ ਵੀ ਪਾਲਕੀਆਂ ਵਿਚ ਬਿਠਾ ਕੇ ਲੋਕੀ ਮੋਢਿਆਂ ਉਤੇ ਚੁੱਕ ਲਿਜਾਣ ਵਿਚ ਫਖਰ ਜਾਣਦੇ ਸਨ ।ਚਾਹੇ ਸੰਤ ਅਤਰ ਸਿੰਘ ਜੀ ਦੇ ਜ਼ਮਾਨੇ ਤੀਕ ਸਿੰਘ ਸਭਾ ਲੈਹਰ ਦਾ ਪ੍ਰਚਾਰ ਬਹੁਤ ਵੱਧ ਚੁੱਕਾ ਅਤੇ ਐਸੀ ਮਹਾਂਨ ਵਿਅਕਤੀਆਂ ਨੂੰ ਖੁਲੇ ਸ਼ਬਦਾਂ ਵਿਚ ਲੋਕੀ "ਗੁਰੂ ਜੀ" ਆਖ ਕੇ ਨਹੀਂ ਬੁਲਾਂਦੇ ਸਨ ਪਰ ਆਦਰ ਸਤਿਕਾਰ ਤਾਂ ਸੰਤ ਮਹਾਰਾਜ ਦਾ ਗੁਰੂ ਜਿਤਨਾਂ ਹੀ ਕੀਤਾ ਜਾਂਦਾ ਰਿਹਾ ਸੀ।

ਹੁਣ ਅਜ ਕਲ ਦੇ ਜ਼ਮਾਨੇ ਵਿਚ ਇਸ ਵੀਹਵੀਂ ਸਦੀ ਅੰਦਰ ਪਾਲਕੀਆਂ ਵਿਚ ਬਿਠਾ ਕੇ ਕਿਸੇ ਵਿਅਕਤੀ ਨੂੰ ਕਿਤੇ ਲਿਜਾਣ ਦਾ ਰਿਵਾਜ ਇਸ ਵਾਸਤੇ ਨਹੀਂ ਕਿ ਜੀਪਾਂ, ਕਾਰਾਂ ਅਤੇ ਬੱਸਾਂ ਦਾ ਜ਼ਮਾਨਾ ਹੈ । ਪਰ ਐਸਾ ਵੀ ਦੇਖਿਆ ਜਾਂਦਾ ਹੈ ਕਿ ਐਸੇ ਕੌਮੀ ਸੇਵਕਾਂ ਨੂੰ ਹਾਥੀਆਂ ਦੀ ਅੰਬਾਰੀਆਂ ਵਿਚ ਜਾਂ ਜੀਪਾਂ, ਬੱਸਾਂ ਦੀਆਂ ਛੱਤਾਂ ਉਤੇ ਵਿਸ਼ੇਸ਼ ਸਜਾਵਟਾਂ ਵਿਚ ਬਿਠਾਇਆ ਜਾਂਦਾ ਤੇ ਜਲੂਸ ਕਢਦੇ ਹਨ । ਪਰ ਇਕੋ ਇਕ ਅਲੈਕਸ਼ਨ (ਵੋਟ ਚੋਣ) ਹੋਇ ਮਗਰੋਂ ਉਹਨਾਂ ਹੀ ਸਿਆਸੀ ਲੀਡਰਾਂ ਤੇ ਜਥੇਦਾਰਾਂ ਨੂੰ ਵਿਰੋਧੀ ਧੜੇ ਦਿਆਂ ਨੇ ਗੱਦਾਰਾਂ ਦਾ ਖਤਾਬ ਦਿਤਾ ਹੈ, ਐਸਾ ਕਈਆਂ ਮਸ਼ਹੂਰ ਲੀਡਰਾਂ ਨਾਲ ਹੋ ਬੀਤੀ ਤੇ ਅਖੀਂ ਦੇਖੀ ਬਾਰਤਾ ਹੈ । ਪਰ ਬਾਬਾ ਖੇਮ ਸਿੰਘ ਜੀ ਤੇ ਬਾਬਾ ਰਾਮ ਸਿੰਘ ਜੈਸੀਆਂ ਵਿਅਕਤੀ ਸਦਾ ਹੀ ਸਤਿ-ਕਾਰੀਆਂ ਗਈਆਂ ਤੇ ਸਦਾ ਹੀ ਸਤਿਕਾਰ ਨਾਲ ਯਾਦ ਕੀਤੀਆਂ ਜਾਣਗੀਆਂ । ਕਿਉਂਕਿ ਉਹ 'ਅੰਦਰੋਂ ਨਿਰਮਲ ਬਾਹਰੋਂ ਨਿਰਮਲ' ਅਤੇ ਸੱਚ ਧਰਮ ਦੇ ਪ੍ਰਚਾਰਕ ਸਨ । ਉਹਨਾਂ ਦੇ ਪ੍ਰਚਾਰ ਦਾ ਅਧਾਰ ਕਿਸੇ ਸਿਆਸੀ ਸੱਤਾ ਨੂੰ ਪ੍ਰਾਪਤ ਕਰਨਾ ਨਹੀਂ ਸੀ।

—o—

## ਸਿਖੀ ਸਾਜਨ ਦੀ ਪੁਰਾਤਨ ਰੀਤ

ਇਸ ਵਿਚ ਸ਼ੱਕ ਨਹੀਂ ਕਿ ਐਸੀਆਂ ਧਾਰਮਕ ਵਿਅਕਤੀਆਂ ਦਾ ਪ੍ਰਚਾਰ ਢੰਗ ਅਪਣੇ ੨ ਸਮੇਂ ਵਿਚ ਅਪਣੇ ੨ ਅਲਾਕਿਆਂ

ਅੰਦਰ ਵੱਖ ਵੱਖ ਤਰ੍ਹਾਂ ਦਾ ਸੀ। ਜਿਸ ਕਾਰਨ ਬਾਹਰ ਦੀ ਰਹੁ ਰੀਤ ਵਿਚ ਫਰਕ ਜ਼ਰੂਰ ਦਿਸਦਾ ਸੀ। ਪਰ ਨਿਸ਼ਾਨਾਂ ਇਕੋ ਸਿਖੀ ਦੇ ਪ੍ਰਚਾਰ ਦਾ (ਗੁਰੂ ਕੀ ਕਾਰ) ਨੇਕ ਨੀਤੀ ਨਾਲ ਕਰਦੇ ਸਨ। ਜਿਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੀਰਤਨ ਹੁੰਦਿਆਂ ਬਾਬਾ ਰਾਮ ਸਿੰਘ ਅਪਣੇ ਸਰੂਰੇ ਸੇਵਕਾਂ ਦੇ ਨੰਗੇ ਸਿਰ ਤੇ ਘੁੰਗਰੂ ਬੰਨ੍ਹ ਕੇ ਨੱਚਣ ਟੱਪਣ ਨੂੰ ਬੁਰਾ ਨਹੀਂ ਜਾਣਦੇ ਸਨ। ਹਾਲਾਂ ਕਿ ਐਸੀ ਕਾਰ ਗੁਰੂ ਘਰ ਦੇ ਅਦੱਬ ਸਤਿਕਾਰ ਤੇ ਸੰਗਤਿ ਮਰਿਯਾਦਾ ਦੇ ਉਲਟ ਸੀ, ਪਰ ਪੂਰਬੀ ਪੰਜਾਬ ਵਿਚ ਛਿੰਞਾਂ ਤੇ ਭੰਗੜੇ ਪਾਉਂਦੇ ਜੋ ਨੱਚਦੇ ਟਪਦੇ ਜੱਟਾਂ ਦੇ ਕਈ ਵਿਗੜੇ ਤਿਗੜੇ ਪਤਤ ਪੁਤਰਾਂ ਨੂੰ ਸੁਧਾਰਨ ਵਾਸਤੇ ਇਹ ਖੁੱਲ ਦੇ ਕੇ ਬਾਬਾ ਰਾਮ ਸਿੰਘ ਜੀ ਨੇ ਗੰਦੀਆਂ ਬੋਲੀਆਂ ਨੂੰ ਛੁਡਵਾਇਆ ਤੇ ਨਾਮ ਬਾਣੀ ਦੇ ਕੀਰਤਨ ਨਾਲ ਸਦਾ ਜੋੜਿਆ। ਫਿਰ ਅਪਣੇ ਪ੍ਰਭਾਉ ਨਾਲ ਅੰਮ੍ਰਿਤ ਛਕਾ ਕੇ ਰਹਿਤਵਾਨ ਬਣਾਇਆ ਸੀ। ਪਰ ਬਾਬਾ ਖੇਮ ਸਿੰਘ ਜੀ ਨੇ ਅਪਣੇ ਜੱਪ ਤੱਪ ਪ੍ਰਭਾਉ ਨਾਲ ਅਤੇ ਹਾਸ ਰੱਸ ਗਿੱਝੇ ਬਚਨਾਂ ਦੇ ਸੁਝਾਉ ਨਾਲ ਲੱਖਾਂ ਹਿੰਦੂਆਂ ਨੂੰ ਗੁਰੂ ਨਾਨਕ ਦਾ ਸਰਧਾਲੂ ਬਣਾਇਆ ਤੇ ਹਜ਼ਾਰਾ ਲੋਕਾਂ ਨੂੰ ਕੇਸ ਰਖਾਏ ਪਿਛੋਂ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ। ਐਸਾ ਪ੍ਰਚਾਰ ਕਰਨ ਨੂੰ ਬਾਬਾ ਜੀ ਦੋ ਸਾਲਾਂ ਮਗਰੋਂ ਉਸ ਪਹਿਲੇ ਪਿੰਡ ਵਿਚ ਜਾਂਦੇ ਹੁੰਦੇ। ਫਿਰ ਜਿਸ ਪ੍ਰੇਮੀ ਹਿੰਦੂ ਨੂੰ ਉਹ ਕੇਸ ਰਖਣ ਦੀ ਰਹਿਤ ਵਿਚ ਢਿੱਲਾ ਦੇਖਦੇ ਤਾਂ ਚਰਨਾਮ੍ਰਿਤ ਦੇ ਕੇ ੧੧ ਵੇਰੀ ਗੁਰ ਮੰਤ੍ਰ ਸੁਣਾ ਕੇ ਸਹਿਜ ਧਾਰੀ ਸਿਖ ਬਣਾਂਦੇ ਰਹੇ ਸਨ, ਜਿਉਂ ਗੁਰੂ ਨਾਨਕ ਸਾਹਿਬ ਵੀ ਅਪਣੇ ਨੇੜੇ ਆਇਆਂ ਚਰਨ ਸੇਵਕਾਂ ਨੂੰ ਸਿਖੀ ਧਾਰਨ ਕਰਾਂਦੇ ਰਹੇ ਸਨ। ਭਾਈ ਗੁਰਦਾਸ ਜੀ ਨੇ ਲਿਖਿਆ ਹੈ—

"ਚਰਨ ਧੋਇ ਰਹਿਰਾਸ ਕਰ,
ਚਰਨਾਂਮ੍ਰਿਤ ਸਿਖਾਂ ਪੀਲਾਇਆ।"

(ਵਾਰ ੧-੩੩)

ਫੇਰ ਲਿਖਿਆ –

"ਗਿਆਰਹ ਗੇੜਾ ਸਿਖ ਸੁਣ,
ਗੁਰ ਸਿਖ ਲੇ ਗੁਰ ਸਿਖ ਸਦਾਇਆ" ॥
(ਵਾਰ ੭ ਪਉੜੀ ੧੧)

—o—

ਇਹ ਸੀ ਪੁਰਾਤਨ ਵੇਲੇ ਦੀ ਸਿਖੀ ਸਾਜਨ ਦੀ ਰੀਤ ! ਜੋ ਸਿਖ ਧਰਮ ਦੇ ਸੰਚਾਲਕਾਂ ਵਲੋਂ ਅਪਣੇ ੨ ਢੰਗ ਤੇ ਲੋਕਾਂ ਦੇ ਸੁਭਾਉ ਅਨੁਸਾਰ ਉਹਨਾਂ ਵਿਚ ਅਪਣੀ ਨੀਤੀ ਮੁਤਾਬਕ ਪ੍ਰਚਾਰ ਕਰਦੇ ਰਹੇ ਸੀ,ਜਿਸ ਵਿਚ ਅੱਜ ਕਲ ਦੇ ਤਰੀਕਾ ਪ੍ਰਚਾਰ ਵਿਚ ਬਹੁਤ ਫਰਕ ਪਿਆ ਦਿਸਦਾ ਹੈ। ਪਰ ਮੁਢੱਲਾ ਤਰੀਕਾ ਇਹੋ ਠੀਕ ਸੀ ਤੇ ਉਸ ਤਰੀਕੇ ਨੂੰ ਅੱਜ ਕਲ ਦੇ ਵਿਚਾਰਾਂ ਮੁਤਾਬਤ ਗਲਤ ਦਸਣਾ ਸਮੇਂ ਦੇ ਹਾਲਾਤ ਤੇ ਨਾ ਵਾਕਫੀ ਦਾ ਸਬੂਤ ਹੈ। ਵਰਨਾਂ ਮੁਢੱਲਾ ਤਰੀਕਾ ਗੁਰੂ ਨਾਨਕ ਨੇ ਐਸਾ ਹੀ ਸ਼ੁਰੂ ਕੀਤਾ ਸੀ। ਜਦੋਂ ਕਿ ਨਵੇਂ ਤੇ ਦੂਜੇ ਲੋਕਾਂ ਨੂੰ ਅਪਣੀ ਵਿਚਾਰ ਧਾਰਾ ਨਾਲ ਸਿਖ ਸਿਧਾਂਤਾਂ ਨਾਲ ਸਹਿਮਤ ਕੀਤਾ ਸੀ। ਫਿਰ ਸਮੇਂ ਦੀ ਲੋੜ ਮੁਤਾਬਕ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰੀਤ ਨੂੰ ਖੰਡੇ ਦੇ ਅੰਮ੍ਰਿਤ ਦੀ ਸ਼ਕਲ ਵਿਚ ਬਦਲ ਦਿਤਾ ਸੀ। ਤਦ ਵੀ ਸਹਿਜ ਧਾਰੀਆਂ ਵਾਸਤੇ ਉਹੀ ਤਰੀਕ ਪ੍ਰਵਾਨ ਰਖਿਆ। ਪਰ ਦੋਹਾਂ ਵਰਨਾਂ ਵਾਸਤੇ ਸਾਂਝਾ ਤੇ ਦੋਹਾਂ ਹਾਲਤਾਂ ਵਿਚ (ਉਸ ਵੇਲੇ ਤੇ ਹੁਣ ਵੀ) ਮੂਲ ਮੰਤ੍ਰ ਅਤੇ ਗੁਰ ਮੰਤ੍ਰ ਉਪਦੇਸ਼ ਇਕੋ ਚਾਲੂ ਰਿਹਾ ਸੀ।

ਬਾਬਾ ਖੇਮ ਸਿੰਘ ਜੀ ਦੇ ਪ੍ਰਚਾਰ ਦਾ ਅਰੰਭਕ ਜ਼ਮਾਨਾਂ, ਸਿਖ ਰਾਜ ਖਾਤਮੇ ਦਾ ਸਮਾਂ ਸੀ, ਜਦੋਂ ਕੌਮ ਵਾਸਤੇ "ਬੁਰਾ ਹਾਲ ਤੇ ਬਾਂਕੇ ਦਿਹਾੜੇ" ਦੀ ਗਲ ਸੀ। ਤਦ ਵੀ ਇਸ ਬੇਦੀ ਘਰਾਣੇ ਤੋਂ ਲੋਕੀ ਜਾਣੂੰ ਸਨ, ਤੇ ਇਨ੍ਹਾਂ ਨੂੰ ਧਰਮ ਦੇ ਰਾਖੇ, ਗੁਰੂ ਨਾਨਕ ਦੀ ੧੪ਵੀਂ ਪੀਹੜੀ ਜਾਣਦੇ ਤੇ ਗੁਰੂ ਸ਼ਬਦਾਂ ਨਾਲ ਸਤਿਕਾਰਦੇ ਸਨ। ਫਿਰ ਵੀ ਇਸ ਘਰਾਣੇ ਦੇ ਬਜ਼ੁਰਗਾਂ ਨੇ ਅਪਣੇ ਨੂੰ ਗੁਰ ਗੱਦੀ ਦਾ

ਵਾਰਸ (ਦਸ ਪਾਤਸ਼ਾਂਹੀਆਂ ਪਿਛੋਂ) ਗਿਆਰਵੀਂ ਬਾਹਰਵੀਂ ਜਾਂ ਤੇਰਵੀਂ ਚੌਂਧਵੀਂ ਪਾਤਸ਼ਾਹੀ ਸਤਿਗੁਰੂ ਨਹੀਂ ਕਹਾਇਆ। ਬਲਕਿ ਗੁਰੂ ਗ੍ਰੰਥ ਸਾਹਿਬ ਨੂੰ ਗਿਆਰਵੀਂ ਥਾਂ ਦਾ ਸਤਿਗੁਰੂ ਮੰਨਦੇ ਅਤੇ ਕਾਰ ਮੁਖਤਾਰੀ ਦੀ ਹੈਸੀਅਤ ਵਿਚ ਮਿਲੇ ਸਤਿਕਾਰ ਨੂੰ ਸ੍ਵੀਕਾਰ ਕਰਦੇ ਰਹੇ ਕਿ ਐਸਾ ਹੱਕ ਰਖਦੇ ਸਨ।

ਮਿਸਾਲ ਵਜੋਂ ਅਜ ਕਲ ਭਾਰਤ ਵਿਚ ਅਸਲ ਰਾਜ ਤਾਂ ਭਾਰਤੀ ਆਈਨ (ਕਾਨੂੰਨ) ਦਾ ਹੈ। ਸਹੀ ਅਰਥਾਂ ਵਿੱਚ (ਵਡੀ ਸਰਕਾਰ) ਤਖਤ ਦਾ ਮਾਲਕ 'ਭਾਰਤੀ ਵਿਧਾਨ' ਹੈ ਜ਼ਿਸ ਅਨੁਸਰ ਰਾਜ ਪ੍ਰਬੰਧ ਚਾਲੂ ਹੈ। ਫਿਰ ਇਸੇ ਆਈਨ ਦੇ (ਵਿਧਾਨ ਦੇ) ਅਧੀਨ ਸ੍ਰੀ ਰਾਸ਼ਟਰਪਤੀ ਜਾਂ ਪ੍ਰਧਾਨ ਮੰਤ੍ਰੀ ਸਣੇ ਦੂਜੇ ਵਜ਼ੀਰ ਵੀ ਸਰਕਾਰ ਹੀ ਮੰਨੇ ਜਾਂਦੇ ਹਨ। ਐਸੇ ਹੀ ਵਡੀ ਤੋਂ ਵਡੀ ਅਦਾਲਤ ਅਤੇ (ਛੋਟੇ ਤੋਂ ਛੋਟੇ) ਤਾਸੀਲਦਾਰ ਦੀ ਅਦਾਲਤ ਵਿਚ ਪੇਸ਼ ਹੋਣ ਵਾਲੇ ਲੋਕੀ ਵੀ ਇਨ੍ਹਾਂ ਸਾਰਿਆਂ (ਸਰਕਾਰੀ ਮੁੱਖਤਾਰਾਂ) ਨੂੰ "ਸਰਕਾਰ" ਸ਼ਬਦ ਨਾਲ ਹੀ ਸਤਿਕਾਰਦੇ ਹਨ, ਤਾਂ ਇਹ ਕੋਈ ਸਾਡੀ ਵਡੀ ਸਰਕਾਰ (ਭਾਰਤੀ ਆਈਨ) ਦੀ ਤੌਹੀਨ ਨਹੀਂ–ਬਲਕਿ ਤਾਸੀਲਦਾਰ ਅਤੇ ਥਾਂਣੇਦਾਰ ਤੀਕ ਵਡੀ ਸਰਕਾਰ ਦੇ ਕਾਰ ਮੁਖਤਾਰ ਦੀ ਥਾਂ ਹੁੰਦੇ ਹਨ। ਫਿਰ ਇਨ੍ਹਾਂ ਸਾਹਮਣੇ (ਇਨ੍ਹਾਂ ਨੂੰ ਸਰਕਾਰ ਜਾਣ ਕੇ ਹੀ ਜੋ ਅਰਜ਼ੀ ਪੇਸ਼ ਕੀਤੀ ਜਾਂਦੀ ਹੈ ਉਹ ਭਾਰਤੀ ਵਿਧਾਨ ਦਾ ਹੀ ਸਤਿਕਾਰ ਤੇ ਉਸੇ ਉਤੇ ਅਮਲ ਕੀਤਾ ਵਿਵਹਾਰ ਹੈ।

ਐਸੇ ਹੀ ੧੦ ਪਾਤਸ਼ਾਹੀਆਂ ਦੀ ਆਤਮ ਜੋਤ, ਗੁਰ ਗੱਦੀ ਨਸ਼ੀਨ (ਗੁਰੂ ਗ੍ਰੰਥ ਜੀ) ਦੇ ਕਾਰ ਮੁਖਤਾਰ ਹੋ ਕੇ ਨੇਕ ਨੀਤੀ ਨਾਲ ਤੇ ਸੱਚੀ ਲਗਨ ਵਿਚ ਜਿਹੜੇ ਗੁਰਮੁਖ (ਗੁਰ ਅੰਸਾਂ ਵਿਚੋਂ ਹੋਵੇ ਤਾਂ) ਗੁਰੂ ਬਾਬਾ ਸ਼ਬਦ ਨਾਲ ਸਤਿਕਾਰਿਆ ਗਿਆ ਹੋਵੇ ਤਾਂ ਇਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਤੌਹੀਨ ਜਾਂ ਬਰਾਬਰੀ ਨਹੀਂ ਹੈ। ਬਲਕਿ ਇਹ ਤਾਂ ਕੇਵਲ ਇਸੇ ਗੁਰੂ ਗ੍ਰੰਥ ਸਾਹਿਬ ਦੇ ਨਾਮ ਮੰਤ੍ਰ ਪ੍ਰਚਾਰਨ ਦੀ ਵਡਿਆਈ ਹੈ ਜਿਸ ਬਦਲੇ ਐਸੀਆਂ ਵਿਅਕਤੀਆਂ ਨੂੰ ਲੋਕੀ ਪਿਆਰਦੇ

ਅਤੇ ਉਹਨਾਂ ਨੂੰ ਗੁਰੂ ਸ਼ਬਦ ਨਾਲ ਸਤਿਕਾਰਦੇ ਰਹੇ।

--o--

# ਇਕ ਮਿਸਾਲ ਇਹ ਹੈ

ਨਿਰਮਲਾ ਸੰਪ੍ਰਦਾਇ ਅਤੇ ਸਵਾ ਪੰਥੀ ਆਦਿਕ ਸੰਤਾਂ ਮਹਾਤਮਾਂ ਨੂੰ ਸਿਖ ਪੰਥ ਦਾ ਜ਼ਰੂਰੀ ਅੰਗ ਜਾਣਿਆ ਜਾਂਦਾ ਤੇ ਗੁਰਬਾਣੀ ਤੇ ਗੁਰਮਤ ਦੇ ਗਿਆਨੀ ਵੀ ਹਨ। ਉਹ ਵੀ ਗੁਰੂ ਗ੍ਰੰਥ ਸਾਹਿਬ ਨੂੰ ਗਦੀ ਨਸ਼ੀਨ ਗੁਰਾਂ ਸਿਰ ਗੁਰੂ ਮੰਨਦੇ ਆਏ ਹਨ–ਤੇ ਮੰਨਦੇ ਰਹਿਣਗੇ, ਪਰ ਜਿਸ ਕਿਸੇ ਪੂਜਿਯ ਸੰਤ ਮਹਾਤਮਾਂ ਜਾਂ ਗੁਰਮੁੱਖ ਸੰਤ ਮਹੰਤ ਪਾਸੋਂ ਉਹ ਦੀਖਤ ਹੁੰਦੇ ਉਹਨੂੰ ਵੀ ਉਹ ਅਪਣਾ "ਗੁਰਮੰਤ੍ਰ ਦਾਤਾ ਗੁਰੂ ਮੰਨਦੇ ਹਨ। ਕਈ ਮਿਸਾਲਾਂ ਹੋਰ ਦਿਤੀਆਂ ਜਾ ਸਕਦੀਆਂ ਹਨ ਕਿ ਇਹ ਕੋਈ ਗੁਰੂ ਗ੍ਰੰਥ ਦੀ ਬਰਾ-ਬਰੀ ਦਾ ਸ੍ਵਾਲ ਨਹੀਂ ਨ ਜਾਣਨਾ ਚਾਹੀਏ–ਨ ਗੁਰੂ ਡੰਮ ਹੈ।

ਸੱਚ ਖੰਡ ਵਾਸੀ ਡਾਕਟਰ ਭਾਈ ਵੀਰ ਸਿੰਘ ਜੀ ਤੋਂ ਵਧ ਕੇ ਇਸ ਵਿਸ਼ੇ ਨੂੰ ਸਮਝਣ ਵਾਲਾ ਕੋਈ ਵਿਦਵਾਨ ਇਸ ਸਦੀ ਵਿਚ ਪੈਦਾ ਹੋਇਆ ਨਹੀਂ ਦਿਸਿਆ, ਪਰ ਜਿਨ੍ਹਾਂ ਮਹਾਂਪੁਰਸ਼ਾਂ ਦੀ ਸੰਗਤ ਤੋਂ ਉਹ ਵਰੋਸਾਏ ਤੇ ਨਾਂਮ ਅੰਮ੍ਰਿਤ ਪ੍ਰਾਪਤਿ ਕੀਤਾ ਸੀ। ਉਨ੍ਹਾਂ ਨੂੰ ਉਹ ਸਦਾ "ਦਾਤਾ ਜੀ" ਸ਼ਬਦ ਨਾਲ ਯਾਦ ਕਰਦੇ ਰਹੇ। ਗਲ ਇਕੋ ਕੁਝ ਹੈ, ਕੇਵਲ ਸ਼ਬਦ ਬੋਲ ਦਾ ਫਰਕ ਹੈ। ਸਾਰੇ ਸਤਿਗੁਰੂ ਸਾਹਿਬ ਵੀ ਅਪਣੇ ਤੋਂ ਪਹਿਲੇ ਨਾਮ ਦਾਤੇ ਸਤਿਗੁਰੂ ਨੂੰ "ਗੁਰ ਦਾਤਾਂ" ਹੀ ਮੰਨਦੇ ਸਨ। ਗੁਰੂ ਵਾਕ ਹੈ–

"ਗੁਰ ਦਾਤਾ ਗੁਰਹਿਵੈ ਘਰਗੁਰਦੀਪਕ ਤਿਹ ਲੋਇ"।

ਤਾਂ ਤੇ ਗੁਰੂ ਗ੍ਰੰਥ ਸਾਹਿਬ ਨੂੰ 'ਗੁਰਗਦੀ ਨਸ਼ੀਨ' ਗੁਰਾਂ ਸਿਰ ਗੁਰੂ ਤੇ ਅਪਣਾ ਇਸ਼ਟ ਮੰਨਣ ਵਾਲੇ ਕਿਸੇ ਵੀ ਮਹਾਂ ਪੁਰਸ਼ ਨੂੰ ਕੋਈ ਗੁਰੂ ਸ਼ਬਦ ਨਾਲ ਅਗਰ ਉਹਨਾਂ ਦਾ ਸੇਵਕ ਸਤਿਕਾਰਦਾ ਹੈ ਤਾਂ ਮੇਰੇ ਵਿਚਾਰ ਅਨੁਸਾਰ ਕੋਈ ਦੋਸ਼ ਨਹੀਂ ਹੈ। ਸਗੋਂ ਗੁਰੂ ਗ੍ਰੰਥ ਜੀ

ਦਾ ਸਤਿਕਾਰ ਕਰਨ ਕਰਾਣ ਬਦਲੇ ਉਹ ਸਤਿਕਾਰ ਜੋ ਹੈ ਵਧੇਰੇ ਉਤਸ਼ਾਹ ਨੂੰ ਵਧਾਇਗਾ। ਜਿਸ ਦਿਨ ਤੋਂ ਐਸਾ ਸਤਿਕਾਰ ਬੰਦ ਕੀਤਾ ਤੇ ਨਿੰਦਿਆ ਹੈ ਪ੍ਰਚਾਰ ਨੂੰ ਡੱਕਾ ਲੱਗ ਗਿਆ ਹੈ।

ਇਸ ਵਿਸ਼ੇ ਉਤੇ ਇਸ ਥਾਂ ਹੋਰ ਬਹਿਸ ਦੀ ਲੋੜ ਨਹੀਂ ਜਾਪਦੀ। ਕੇਵਲ ਇਹੋ ਦਸਣਾਂ ਸੀ ਕਿ ਪੁਰਾਤਨ ਸਮੇਂ ਦੇ ਸਿਖੀ ਪ੍ਰਚਾਰ ਢੰਗ ਹੁਣ ਅਜ ਕਲ ਦੇ ਢੰਗ ਤੋਂ ਵਖਰੇ ਸਨ। ਪਰ ਜਿਸ ਪ੍ਰੇਮ ਤੇ ਸੱਚੀ ਲਗਨ ਨਾਲ ਉਸ ਬਿਖੜੇ ਸਮੇਂ ਬਾਬਾ ਖੇਮ ਸਿੰਘ ਜੀ ਬੇਦੀ ਨੇ ਪ੍ਰਚਾਰ ਕੀਤਾ ਸੀ ਅਪਣੀ ਮਿਸਾਲ ਦਾ ਉਹ ਆਪ ਸੀ। ਉਸ ਨੂੰ ਸਿੰਘ ਸਭਾ ਲਹਿਰ ਚਲੇ ਦੀ ਕਸਵੱਟੀ ਉਤੇ ਨ ਪਰਖਿਆ ਜਾਇ ਬਲਕਿ ਸਮੇਂ ਦੀ ਲੋੜ ਮੁਤਾਬਕ ਉਸ ਤਰੀਕਾ ਕਾਰ ਨੂੰ ਅਦੁਤੀ ਪ੍ਰਚਾਰ ਕੀਤਾ ਜਾਣਿਆ ਜਾਏ ।

ਇਸ ਪ੍ਰਥਾਂਏ ਵੀ ਕਈ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ, ਪਰ ਸਮੇਂ ਸਮੇਂ ਮੁਤਾਬਕ ਜਿਵੇਂ ਸਾਇੰਸ (ਖੋਜ) ਮੁਤਾਬਕ ਆਰਥਿਕ ਤੌਰ, ਅਤੇ ਸਮਾਜਕ ਤੌਰ ਤੇ ਹੁਣ ਤੀਕ ਬਹੁਤ ਤਬਦੀ-ਲੀਆਂ ਹੋਈਆਂ ਹਨ ਤਿਵੇਂ ਅੰਗਰੇਜ਼ੀ ਰਾਜ ਦੀ "ਫੁਟ ਪਾਉ ਤੇ ਰਾਜ ਕਰੋ" ਦੀ ਨੀਤੀ, ਅਤੇ ਸਿਆਸੀ ਪਲਟਿਆਂ ਨੇ ਭਾਰਤ ਵਿਚ ਸਾਡੇ ਧਰਮ ਨਿਸਚਿਆਂ ਅੰਦਰ ਵੀ ਬਹੁਤ ਤਬਦੀਲੀ ਲਿਆਂਦੀ ਹੈ।

ਇਸ ਵੇਲੇ ਦਾਸ-(ਲੇਖਕ) ਦੀ ੭੨ ਸਾਲ ਉਮਰ ਤੀਕ ਕਈ ਧਾਰਮਕ ਤੇ ਸਮਾਜਕ ਤਹਿਰੀਕਾਂ (ਲਹਿਰਾਂ) ਵੇਖੇ ਮਗਰੋਂ ਇਹ ਸੋਚੀ ਸਮਝੀ ਰਾਏ ਬਣ ਚੁੱਕੀ ਹੈ ਕਿ ਅਪਣੇ ਧਾਰਮਕ ਅਤੇ ਰਾਜਸੀ ਹੱਕਾਂ ਵਾਸਤੇ ਬੇ-ਸ਼ਕ ਸਦਾ ਪੰਥਕ ਜਥੇਬੰਦੀਆ ਦੀ ਲੋੜ ਵੀ ਜ਼ਰੂਰੀ ਹੈ, ਪਰ ਜਿਥੋਂ ਤੀਕ "ਸਿਖ ਧਰਮ ਸਿਧਾਂਤਾਂ" ਨੂੰ ਦੂਜੇ ਲੋਕਾਂ ਵਿਚ ਪ੍ਰਚਾਰਨ ਤੇ ਵਿਸਤਾਰਨ ਦੀ ਲੋੜ ਹੈ, ਉਹ ਉਚੇ ਸੁਚੇ ਆਚਰਣ ਵਾਲੇ ਧਾਰਮਕ ਗੁਰਮੁੱਖਾਂ ਤੇ ਸੰਤਾਂ ਮਹਾਪੁਰਖਾਂ ਪਾਸੋਂ ਹੀ ਉਮੀਦ ਹੋ ਸਕਦੀ ਹੈ। ਐਸੇ ਲੋਕ ! ਚਾਹੇ ਗ੍ਰਹਸਥੀ ਜਾਂ ਤਿਆਗੀ ਹੋਣ ! ਚਾਹੇ ਗੁਰੂ ਅੰਸਾਂ ਵਿਚੋਂ ਬੇਦੀ ਸੋਢੀ ਸਾਹਿਬਜ਼ਾਦੇ

ਹੋਣ । ਕੋਈ ਉਨ੍ਹਾਂ ਨੂੰ ਗੁਰੂ ਜਾਣਦਾ ਜਾਂ ਗੁਰੂ ਤੁੱਲ ਮੰਨਦਾ ਤੇ ਸਤਿਕਾਰਦਾ ਹੋਵੇ, ਪਰ ਹਰ ਸਮੇਂ ਵਿਚ ਗੱਲ ਮੰਨੀ ਜਾਣ ਵਾਲੀ ਹੈ ਕਿ ਸ੍ਰੀ ਗੁਰੂ ਗ੍ਰੰਥ ਦੀ ਤਾਬੇਦਾਰੀ ਵਿਚ ਕੋਈ ਮਾਨਨੀਯ ਵਿਅਕਤੀ ਹੀ ਸਿਖ ਧਰਮ ਨੂੰ ਵਿਸਤਾਰ ਸਕਦੀ ਹੈ। ਜੋ ਅਪਣੇ ੨ ਅਲਾਕਿਆਂ ਵਿਚ ਪ੍ਰਮਾਂਣੀਕ ਅਤੇ ਇੱਜ਼ਤ ਪੱਤ ਦੀ ਨਿਗਾਹ ਨਾਲ ਵੇਖੀ ਜਾਂਦੀ ਹੋਵੇਗੀ,ਫਿਰ ਲੋਕਾਂ ਦੀ ਵਰਤੋਂ ਵਿਚ ਪਰਤਾਈ ਜਾ ਚੁੱਕੀ ਹੋਵੇ । ਨਿਰੇ ਪੁਰੇ ਤਨਖਾਹ ਦਾਰ ਨਾ ਵਾਕਫ (ਪੰਜ ਪਿਆਰਿਆਂ) ਸਿਖਾਂ ਜਾਂ ਸਿਆਸੀ ਲੀਡਰਾਂ ਹਥੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਦੇ ਸਰਧਾਲੂ ਬਹੁਤ ਥੋੜੇ ਦਿਸੇ ਹਨ । ਕਿਉਂਕਿ ਐਸੇ ਕਈ ਲੀਡਰ ਅਸੂਲੋਂ ਥਿੜਕੇ ਤੇ ਪ੍ਰਚਾਰਕਾਂ ਨੂੰ (ਜਥੇਬੰਦੀਆਂ ਵਲੋਂ ਵਿਦੇਸ਼ੀ ਭਿਜਵਾਇਆ) ਲੋਕਾਂ ਨੇ ਪਤੱਤ ਹੁੰਦਾ ਦੇਖਿਆ ਸੀ ।

ਮੇਰੇ ਐਸੇ ਲਿਖੇ ਦਾ ਮਤਲਬ ਇਹ ਨਹੀਂ ਕਿ ਤਨਖਾਹ ਦਾਰ ਪ੍ਰਚਾਰਕਾਂ ਵਿਚ ਕੋਈ ਅੰਮ੍ਰਿਤ ਛਕਾਣ ਦੇ ਯੋਗ ਨਹੀਂ ਹੁੰਦੇ, ਗੁਰੂ ਤਖਤਾਂ ਦੇ ਜਥੇਦਾਰ ਯੋਗ-ਸਗੋਂ ਸਤਿਕਾਰ ਦੀ ਥਾਂ ਹੁੰਦੇ ਹਨ ਪਰ ਐਸੇ ਲੋਕਾਂ ਸਾਹਮਣੇ ਪੰਜ ਪਿਆਰਿਆਂ ਦੀ ਗਿਨਤੀ ਵਿਚ ਅੰਮ੍ਰਿਤ ਪ੍ਰਚਾਰ ਵੇਲੇ ਕੋਈ ਵਿਅਕਤੀ ਬਾਬਾ ਖੇਮ ਸਿੰਘ-ਬਾਬਾ ਰਾਮ ਸਿੰਘ ਨਾਮਧਾਰੀ ਜਾਂ ਸੰਤ ਰਣਧੀਰ ਸਿੰਘ ਜੈਸੀ ਹੋਣੀ ਚਾਹੀਏ। ਜੋ ਆਪ ਵੀ ਕਿਸੇ "ਜਾਗਤ ਜੋਤ" ਦੇ ਉਪਾਸ਼ਕ ਤੋਂ ਪੂਰਾ ਪ੍ਰਕਾਸ਼ਿਆ ਹੋਵੇ ਤੇ ਦੂਜੇ ਸਰਧਾਲੂਆਂ ਅੰਦਰ ਅਪਣੇ ਪ੍ਰਭਾਵ ਨਾਲ ਆਤਮ ਜੋਤ ਜਗਾ ਸਕੇ। ਐਸੇ ਲੋਕ ਹੀ ਪਹਿਲੇ ਵੇਲੇ ਲੋਕ ਭਰੋਸੇ ਦੇ ਪਾਤਰ ਰਹੇ, ਤੇ ਅਗੋਂ ਵੀ ਵਿਸ਼ਵਾਸ ਦੇ ਪਾਤਰ ਸਾਬਤ ਹੋਣਗੇ । ਕਈ ਮਿਸਾਲਾ ਮੌਜੂਦ ਹਨ, ਇਕ ਦੋ ਹੋਰ ਦਿਖਾਂਦੇ ਹਾਂ ।

ਬਾਬਾ ਖੇਮ ਸਿੰਘ ਸਾਹਿਬ ਦੇ ਅਖੀਰ ਦੇ ਕੁੱਝ ਸਾਲਾਂ ਵਿਚ (ਕਰੀਬਨ ੨੦ ਸਾਲਾਂ) ਪਿਛੋਂ ਤੀਕ ਪੰਜਾਬ ਅੰਦਰ ਸੰਤ ਅਤਰ ਸਿੰਘ ਜੀ (ਮਸਤੂਆਨਾਂ) ਤੇ ਸੰਤ ਸੁੰਦਰ ਸਿੰਘ ਜੀ ਬੇਦੀ(ਅਲੀਬੇਗ) ਨੇ ਜੋ ਸਿਖ ਧਰਮ ਪ੍ਰਚਾਰ (ਅੰਮ੍ਰਿਤ ਪ੍ਰਚਾਰ) ਕੀਤਾ ਸੀ ਸ਼ਾਇਦ ਹੋਰ

ਕੋਈ ਕਰ ਸਕੇ। ਇਹ ਇਨ੍ਹਾਂ ਦੀ ਉੱਚੀ ਸੁੱਚੀ ਘਾਲ ਕਮਾਈ ਦੇ ਪ੍ਰਭਾਉ ਦਾ ਨਤੀਜਾ ਸੀ। ਜਿਨ੍ਹਾਂ ਦੀ ਸ਼ਲਾਘਾ ਵਾਸਤੇ ਮੇਰੀ ਲਿਖਣ ਸੱਤਾ ਅਸਮ੍ਰਥ ਹੈ। ਪਰ ਇਨ੍ਹਾਂ ਨੇ ਕਦੀ ਕਿਸੇ ਮਾਨ ਪ੍ਰਾਪਤੀ ਦੀ ਖ਼ਾਹਸ਼ ਵਿਚ ਐਸਾ ਪ੍ਰਚਾਰ ਨਹੀਂ ਕੀਤਾ ਸੀ। ਫਿਰ ਵੀ ਇਨ੍ਹਾਂ ਦਾ ਸਤਿ ਕਾਰ ਬੇਅੰਤ ਹੋਇਆ ਤੇ ਐਸਿਆਂ ਦਾ ਸਤਿਕਾਰ ਕਰਨ ਵਿਚ ਅਪਣਾਂ ਹੀ ਭੱਲਾ ਸੀ। ਕਿਉਂਕਿ ਉਹਨਾਂ ਦੇ ਕੀਤੇ ਦੀ ਕਦਰ ਹੁੰਦੀ ਦੇਖ ਕੇ ਦੂਜਿਆਂ ਨੂੰ ਉਤਸ਼ਾਹ ਮਿਲਦਾ ਹੈ ਇਸ ਵੇਲੇ ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ ਪ੍ਰਤਖ ਪ੍ਰਵਾਨ ਹਨ। ਪਰ ਸਾਰੀ ਦੁਨੀਆਂ ਵਿਚ ਐਸੇ ਨਿਸਕਾਮੀ ਤੇ ਪਰਉਪਕਾਰੀ ਲੋਕਾਂ ਦੇ ਨਿੰਦਕ ਵੀ ਬਹੁਤ ਹੁੰਦੇ ਹਨ ਜੋ ਕਿਸੇ ਦੀ ਸੋਭਾ ਸਹਾਰ ਨਹੀਂ ਸਕਦੇ ਤੇ ਨਿੰਦਾ ਕਰਨ ਤੋਂ ਰੁਕਦੇ ਨਹੀਂ।

ਅਪਣੇ ਵੇਲੇ ਬਾਬਾ ਖੇਮ ਸਿੰਘ ਜੀ ਦੇ ਦੋਖੀ ਵੀ ਬਹੁਤ ਜੰਮ ਪਏ ਸਨ, ਜੋ ਉਨ੍ਹਾਂ ਦੀ ਕੀਰਤੀ ਨੂੰ ਸਹਾਰ ਨਹੀਂ ਸਕੇ ਤੇ ਨਿੰਦਾ ਕਰ ਕਰ ਪਾਪ ਸਹੇੜਦੇ ਰਹੇ ਸਨ। ਭਗਤ ਕਬੀਰ ਦੇ ਨਾਲ ਵੀ ਐਸਾ ਹੀ ਹੋਇਆ ਸੀ ਤੇ ਉਹਨਾਂ ਨੇ ਆਪਣੀ ਅਮੋਲਕ ਬਾਣੀ ਵਿਚ ਫੁਰਮਾਇਆ ਹੈ-

"ਹਰਿ ਜੱਸ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨ ਗਿਰਾਵਹਿ ॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਨੇ ਭਗਤ ਤੇ ਬਾਹਜ ਤਿਨ ਤੇ ਸਦਾ
ਡਰਾਨੇ ਰਹੀਐ ॥੧॥ਰਹਾਉ ॥
ਆਪਿ ਨ ਦੇਹਿ ਚੁਰੂ ਭਰਿ ਪਾਨੀ॥
ਤਿਹ ਨਿੰਦਹਿ ਜਿਹ ਗੰਗਾ ਆਨੀ (ਅਗੇ ਹੋਰ ਹੈ)

ਪਰ ਐਸੀ ਨਿੰਦਾ ਸੁਣ ਸੁਣ ਕੇ ਵੀ ਮਹਾਂ ਪੁਰਖ ਪ੍ਰਉਪਕਾਰ ਦੇ ਮਾਰਗ ਉਤੇ ਚਲਦੇ ਹੀ ਗਏ ਸਨ, ਅਗੋਂ ਵੀ ਚਲਦੇ ਰਹਿਣਗੇ।

ਹੁਣ 1971 ਤੀਕ ੫੦ ਸਾਲ ਬੀਤੇ ਹਨ। ਸੰਨ 1920—21

ਦੀ ਅਕਾਲੀ ਤਹਿਰੀਕ ਦੇ (ਗੁਰਦਵਾਰਾ ਸੁਧਾਰ) ਨਾਮ ਹੇਠਾਂ ਚੰਗੇ ਮੰਦੇ ਕਰੀਬਨ ਸਾਰੇ ਉਦਾਸੀ ਸੰਤ ਮਹੰਤਾਂ ਪਾਸੋਂ ਸਿਖ ਇਤਿਹਾਸਕ ਗੁਰਦਵਾਰੇ ਖੋਹੇ ਗਏ। ਇਸ ਦੁਖ ਕਾਰਨ ਉਹ ਅਪਣੇ ਬੇਸ਼ੁਮਾਰ ਹਿੰਦੂ ਸਹਿਜਧਾਰੀ ਸੇਵਕਾਂ ਸਣੇ ਸਿਖਾਂ ਤੋਂ ਵੱਖ ਹੋ ਗਏ ਹਨ। ਫਿਰ ਉਨ੍ਹਾਂ ਵਲੋਂ ਜੋ ਅਪਣੇ ਅਪਣੇ ਅਲਾਕਿਆਂ ਵਿਚ ਹਿੰਦੂ ਚੇਲਿਆਂ ਪ੍ਰਥਾਂਇ ਗੁਰੂ ਬਾਣੀ ਦਾ ਪ੍ਰਚਾਰ ਹੁੰਦਾ ਸੀ–ਉਹ ਬੰਦ ਹੋ ਗਿਆ। ਇਹ ਕਿਤਨੀ ਘਾਟੇ ਦੀ ਗੱਲ ਹੈ ਕਿਸੇ ਵਿਰਲੇ ਨੇ ਅਨੁਭਵ ਕੀਤਾ।

ਉਪਰੰਤ ਪੰਜਾਬੀ ਸੂਬਾ ਦੇ ਮੋਰਚਿਆਂ ਜਾਂ ਹਿੰਦੀ ਪੰਜਾਬੀ ਭਾਸ਼ਾ ਦੇ ਝਗੜਿਆਂ ਨੇ ਸਿਖਾਂ ਨਾਲੋਂ ਹਿੰਦੂਆਂ ਨੂੰ ਬਹੁਤ ਦੂਰ ਕਰ ਦਿਤਾ ਹੈ। ਦੂਜਾ ਇਹ ਵੀ, ਕਿ ਸਾਡੇ ਹਦੋਂ ਵਧ ਕੱਟੜ ਪੁਣੇ ਨੇ ਉਹਨਾਂ ਨੂੰ ਅਪਣੀ ਬਰਾਦਰੀ ਤੇ ਸਕੀਆਂ ਰਿਸ਼ਤੇਦਾਰੀਆਂ ਛੱਡਾ ਕੇ ਝੱਟ ਪੱਟ ਕੇਸਾ ਧਾਰੀ ਹੋ ਕੇ ਸਿਖਾਂ ਨਾਲ ਮੇਲ ਰਖਣ ਥੀਂ ਰੋਕ ਲਿਆ ਹੈ। ਇਹ ਹੁਣ ਵੀ ਅਤੇ ਸਦਾ ਵਾਸਤੇ ਸਿਖ ਆਗੂਆਂ ਲਈ ਸੋਚਣ ਤੇ ਵਿਚਾਰਨ ਦੀ ਗੱਲ ਹੈ।

ਭਾਵੇਂ ਇਸ ਪੁਸਤਕ ਵਿਚ ਇਸ ਥਾਂ ਦਾ ਇਹ ਮਜਮੂੰਨ ਨਹੀਂ ਕਿ ਵਿਸਥਾਰ ਨਾਲ ਵਿਚਾਰਾਂ ਨੂੰ ਪੇਸ਼ ਕੀਤਾ ਜਾਏ,ਪਰ ਅਪਣੇ ਤਜਰਬੇ ਤੇ ਵਰਤੋਂ ਵਾਕਫੀਅਤ ਦੇ ਅਧਾਰ ਤੇ ਥੋੜੇ ਵਿਚਾਰ ਲਿਖਣੇ ਜ਼ਰੂਰੀ ਭਾਸੇ ਹਨ, ਇਸ ਵਾਸਤੇ ਕਿ ਪੰਥਕ ਵਿਦਵਾਨਾਂ ਤੇ ਆਗੂਆਂ ਨੂੰ ਅੰਤ੍ਰੀਵ ਮੁੱਖ ਐਸਾ ਸੋਚਣ ਦਾ ਸਮਾ ਮਿਲੇ। ਤਾਂ ਪਤਾ ਲਗੇਗਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਪਣਾ ਰੂਪ ਤੇ ਗੁਣ ਸਿੱਖਾਂ ਨੂੰ ਦੇ ਕੇ "ਖਾਲਸਾ ਮੇਰੋ ਰੂਪ ਹੈ ਖਾਸ" ਗੁਣਵਾਨ ਖਾਲਸਾ ਬਣਾਇਆ ਤੇ ਉਪ੍ਰੰਤ ਬਹੁਤ ਜ਼ਿੰਮੇਦਾਰੀ ਸੌਂਪੀ ਸੀ। ਹੁਣ ਅਗਰ ਅਸੀਂ ਗੁਰੂ ਖਾਲਸਾ ਕਹਾ ਕੇ ਸਦਾ ਦੂਜਿਆਂ ਨਾਲ ਸਤਿਗੁਰਾਂ ਜਿਹਾ ਪ੍ਰੇਮ ਭਰਿਆਂ ਵਰਤਾਉ ਨਹੀਂ ਕਰਾਂਗੇ ਤਾਂ ਲੋਕ ਪ੍ਰਲੋਕ ਵਿਚ ਸਾਨੂੰ ਉਲਾਂਭਾ ਰਹੇਗਾ। ਇਸ ਉਲਾਂਭੇ ਤੋਂ ਅਸੀਂ ਬਚਣਾ ਹੈ ਤਾਂ ਅਪਣੇ ਵਿਚ 'ਸਿਖ ਸਿਧਾਂਤ" ਪ੍ਰਚਾਰਨ ਦੀ ਖਾਹਸ਼ ਅਤੇ ਆਲੇ ਦੁਆਲੇ

ਇਸ ਵਾਸਤੇ ਕਿ ਅਪਣੇ ਹੱਥੀਂ ਪ੍ਰਸ਼ਾਦ ਪਾਨੀ ਦੀ ਸੇਵਾ ਕਰਕੇ ਉਹਨਾਂ ਪਾਸੋਂ ਪੁੱਤਰ ਪ੍ਰਾਪਤੀ ਦਾ ਵਰਦਾਨ ਪਾਣ! ਐਸੀਆਂ ਕਈ ਮਿਸਾਲਾਂ ਹੋਰ ਵੀ ਹਨ। ਫੇਰ ਕਈ ਪੁਰਾਤਨ ਤੇ ਨਵੇਂ ਸਮਕਾਲੀ ਭਗਤਾਂ ਦੀ ਬਾਣੀ ਨੂੰ ਅਪਣੇ ਅਨਕੂਲ ਜਾਣਿਆ ਤਾਂ ਬਰਾਬਰੀ ਦਾ ਦਰਜਾ ਦੇ ਕੇ ਗੁਰੂ ਗ੍ਰੰਥ ਵਿਚ ਲਿਖਾਇਆ ਸੀ। ਬਲਕਿ ਗੁਰੂ ਨਾਨਕ ਦੇ ਅਪਣੇ ਵਿਚਾਰ ਤਾਂ ਇਹ ਸਨ ਕਿ ਵਾਹਿਗੁਰੂ (ਰੱਬ) ਦਾ ਨਾਮ ਜਪਣ ਜਪਾਣ ਵਾਲਾ ਕੋਈ ਹੋਵੇ ਉਸ ਤੋਂ ਵੀ ਅਤੇ ਜਿਤਨੇ ਵੱਖ ਵੱਖ ਤਰ੍ਹਾਂ ਦੇ ਨਾਮ ਜਪੇ ਜਾਂਦੇ ਹਨ–ਮੈਂ ਬਲਹਾਰ ਜਾਵਾਂ, ਸੱਦਕੇ ਕੁਰਬਾਨ ਹਾਂ, ਤੇ ਐਸੇ ਲੋਕਾਂ (ਨਾਮ ਜਪਣ ਵਾਲਿਆਂ) ਦੇ ਪੈਰਾਂ ਉਤੇ ਮੇਰਾ ਸਿਰ ਹੈ। ਭਾਵ ਨਿਮਸਕਾਰ ਕਰਦਾ ਹਾਂ–

"ਸਿਰ ਨਾਨਕ ਲੋਕਾਂ ਪਾਵ ਹੈ,
ਬਲਿਹਾਰ ਜਾਂਉ ਜੇਤੇ ਤੇਰੇ ਨਾਵ ਹੈ।"

ਗੁਰੂ ਨਾਨਕ ਦੇ ਇਸ ਵਾਕ ਨੂੰ ਸਮਝੀਏ ਤਾਂ ਪੰਥਕ ਧਰਮ ਹੋ ਜਾਂਦਾ ਹੈ ਕਿਸੇ ਵੀ ਮੱਤ ਦੇ ਸਾਧੂ ਸੰਤ ਜਾਂ ਗੁਰੂ ਅੰਸਾਂ ਦੀ ਸਤਿ-ਕਾਰਤ, ਪੂਜਨੀਕ ਵਿਕਤੀ ਦਾ ਅਸੀਂ ਸਤਿਕਾਰ ਕਰੀਏ। ਫੇਰ ਜਿਨਾਂ ਮਹਾਂ ਪੁਰਖਾਂ ਨੇ ਸਾਲਾਂ ਬਧੀ ਕਿਸੇ ਕਰਣੀ ਕਮਾਈ ਵਾਲੇ ਵਿਦਵਾਨ ਸੰਤ ਦੀ ਸੇਵਾ ਕਰਕੇ ਗੁਰਮਤਿ ਜਾਣੀ ਹੋਵੇ ਅਤੇ ਸਿਖੀ ਦੀ ਅਹਿ-ਮੀਅਤ ਨੂੰ ਸਮਝ ਕੇ ਸਾਰ ਵਸਤੂ ਸਿਮ੍ਰਨ ਕੀਤਾ ਕਰਾਇਆ ਹੋਵੇ, ਉਨ੍ਹਾਂ ਦੇ ਸਤਿਕਾਰ ਨੂੰ ਗੁਰਮਤਿ ਅਨਕੂਲ ਤੇ ਅਕਾਲਪੁਰਖ ਦੀ ਰਜਾ ਵਿਚ ਹੋ ਰਿਹਾ ਜਾਣਿਆ ਜਾਇ। ਬਿਨਾਂ ਉਸ ਦੀ ਰਜ਼ਾ ਦੇ ਕਦੀ ਕੋਈ ਪ੍ਰੇਮ ਭਰਿਆ ਸੱਚਾ ਸੁਚਾ ਐਸਾ ਸਤਿਕਾਰ ਨਹੀਂ ਪਾਂਦਾ, ਸਮਝੇ ਦੀ ਲੋੜ ਹੈ ਗੁਰੂ ਸਾਹਿਬ ਆਪ ਫੁਰਮਾਂਦੇ ਹਨ–

"ਜੋ ਹਰਿ ਦਾਸਨ ਕੀ ਉਸਤਤ ਹੈ,
ਸਾ ਹਰਿ ਕੀ ਵਡਿਆਈ॥

ਭਾਈ ਵੀਰ ਸਿੰਘ ਜੋ ਨਾਮ ਰਸੀਏ ਵਿਦਵਾਨ ਸਨ, ਬਾਬਾ ਖੇਮ ਸਿੰਘ ਜੀ ਦੇ ਚਲਾਣੇ ਦੇ ਇਕ ਸਾਲ ਪਿਛੋਂ ਇਸ ਵਿਸ਼ੇ ਉਤੇ ਇਕ ਮਜਮੂੰਨ ਲਿਖਿਆ ਸੀ ਜੋ ਖਾਲਸਾ ਸਮਾਚਾਰ ਦੇ ਗੁਰਮੁਖ ਐਡੀਟਰ ਨੇ ੫੮ ਸਾਲ ਬਾਅਦ 18 ਜੁਲਾਈ 1963 ਵਿਚ ਦੁਬਾਰਾ ਛਾਪਿਆ– ਸੀ ਇਹ ਹੈ–ਉਹ ਖਾਲਸਾ ਜੀ ਪ੍ਰਥਾਂਏ ਲਿਖਦੇ !

"ਖਾਲਸਾ ਜੀ ਆਓ ! ਅਸੀਂ ਬੀਤੇ ਇਤਿਹਾਸ ਤੋਂ ਕੁਝ ਸਿਖਿਆ ਗ੍ਰਹਿਣ ਕਰੀਏ । ਤੇ ਵਾਪਰੇ ਤਜਰਬੇ ਤੋਂ ਲਾਭ ਉਠਾਈਏ । ਲਾਭ ਤਦੇ ਹੋ ਸਕਦਾ ਹੈ ਜੇ "ਦਰੁਸਤ" ਲੀਹਾਂ ਤੇ ਕੌਮ ਵਿਚ ਪ੍ਰਚਾਰ ਸ਼ੁਰੂ ਕੀਤਾ ਜਾਏ । ਸਹਿਜ ਧਾਰੀ ਜੋ ਪੰਥ ਦਾ ਇਕ ਖਾਸ ਅੰਗ ਹਨ ਉਨ੍ਹਾਂ ਵਿਚ ਗੁਰਬਾਣੀ ਅਤੇ ਗੁਰਮੱਤ ਦਾ ਪਿਆਰ ਜਗਾਇਆ ਜਾਏ ।

(ਇਸ ਲੰਬੇ ਮਜਮੂਨ ਵਿਚ ਅਗੇ ਹੋਰ ਲਿਖਦੇ)

"ਇਹ ਯਾਦ ਰਖਣਾ ਚਾਹੀਏ, ਕਿ ਅਮਲੀ ਜੀਵਨ ਵਾਲੇ ਹੀ "ਨੱਵ ਜੀਵਨ" ਪੈਦਾ ਕਰ ਸਕਦੇ ਹਨ। ਜਾਗਦੇ ਦੀਵੇ ਦੀ ਲੋ ਹੀ ਤੇਲ ਬੱਤੀ ਪਏ ਤਿਆਰ ਦੀਵਿਆਂ ਨੂੰ ਜੋਤੀ ਮਯ ਕਰ ਸਕਦੀ ਹੈ। ਅਸਲੀ ਜੀਵਨ ਤੋਂ ਕੋਰੇ ਜੋ 'ਮਾਰਕਸ ਵਾਦ' ਦੇ ਜੰਗਲਾਂ ਵਿਚ ਗੁਆਚੇ, ਨਾਮ ਬਾਣੀ ਦੇ ਪਿਆਰ ਤੇ ਘਾਲ ਤੋਂ ਖਾਲੀ ਪ੍ਰਚਾਰਕ ਇਹ ਕੁਝ ਨਹੀਂ ਕਰ ਸਕਦੇ। ਇਸ ਲਈ ਕੌਮ ਵਿਚ ਜਾਗਦੇ ਦੀਪ ਪੈਦਾ ਕਰਨ ਦੀ ਲੋੜ ਤੇ ਇਹ ਜੋਤੀ ਨਾਮ ਬਾਣੀ ਦੇ ਪਿਆਰ ਪ੍ਰਕਾਸ਼ ਨਾਲ ਪੈਦਾ ਹੁੰਦੀ ਹੈ।

(ਅਗੇ ਹੋਰ ਵੀ ਉਨ੍ਹਾਂ ਲਿਖਿਆ)

ਡਾਕਟਰ ਭਾਈ ਵੀਰ ਸਿੰਘ ਦੇ ਪ੍ਰਤਾਏ ਹੋਏ ਇਹ ਕਿਤਨੇ ਅਮੋਲਕ ਬਚਨ ਹਨ। ਇਨ੍ਹਾਂ ਦੀ ਰੋਸ਼ਨੀ ਵਿਚ ਸਿਖ ਪੰਥ ਵਾਸਤੇ

ਹੁਣ ਵੀ ਤੇ ਅਗੋਂ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਕਿਸੇ ਵੀ ਸੰਤ ਸਾਧੂ ਗੁਰਮੁੱਖ (ਕੋਈ ਗ੍ਰਿਹਸਥੀ ਜਾਂ ਤਿਆਗੀ ਹੋਵੇ) ਅਗਰ ਉਹ ਨਾਮ ਬਾਣੀ ਦਾ ਪਿਆਰਾ ਹੈ ਜਾਂ ਗੁਰਮਤਿ ਪ੍ਰਚਾਰ ਦੀ ਲਗਨ ਵਾਲਾ (ਗੁਰੂ ਕੀ ਕਾਰ) ਪ੍ਰਚਾਰ ਦਾ ਕੰਮ ਵੀ ਕਰਦਾ ਹੋਵੇ। ਤਾਂ ਐਸੀ ਆਤਮਕ ਤੌਰ ਤੇ ਜਾਗੀ ਜੋਤ ਦਾ ਰਜ ਕੇ ਸਤਿਕਾਰ ਕਰੀਏ। ਤਦ ਉਨ੍ਹਾਂ ਦਾ ਹੋਰ ਵੀ ਉਤਸ਼ਾਹ ਵਧੇਗਾ ਤੇ ਅਨੁਸਾਰੀ ਲੋਕਾਂ ਨੂੰ ਗੁਰੂ ਘਰ ਦੇ ਨੇੜੇ ਲਿਆ ਸਕਣਗੇ। ਪਰ ਅੱਜ ਕੱਲ ਤਾਂ ਰਿਵਾਜ ਹੀ ਪੈ ਚੁੱਕਾ ਹੈ, ਅਤੇ ਉਸੇ ਪ੍ਰਚਾਰਕ ਨੂੰ ਗੁਰਮਤਿ ਦਾ ਜਾਣੂੰ ਪ੍ਰਚਾਰਕ ਜਾਣਦੇ–ਜੋ ਸ਼ਬਦ ਬਾਣੀ ਦੀ ਆੜ ਵਿਚ ਸੰਤ ਮਹਾਤਮਾਂ ਤੇ ਗੁਰੂ ਅੰਸਾਂ ਦੇ ਵਿਦਵਾਨਾਂ ਨੂੰ ਦੰਭੀ ਪਖੰਡੀ ਦੱਸ ਕੇ ਬਹੁਤਾ ਭੰਡਣਾਂ ਜਾਣਦਾ ਹੋਵੇ। ਇਸ ਤਰੀਕੇ ਦੇ ਉਲਟੇ ਪ੍ਰਚਾਰ ਦੀ ਬਦਨਾਮੀ ਤੋਂ ਡਰਦੇ ਕਈ ਐਸੇ ਮਹਾਂ ਪੁਰਖ ! ਅਪਣੇ ਗੁਣਾਂ ਨੂੰ ਲੁਕੋ ਕੇ ਵੱਖ ਵੱਖ ਥਾਂਈ ਲੁਕੇ ਬੈਠੇ ਤੇ ਦਿਨ ਕਟੀ ਕਰਦੇ ਦੇਖੇ ਹਨ। ਗੁਰੂ ਸਾਨੂੰ ਸੁਮਤਿ ਬਖਸ਼ੇ ਤੇ ਸਦਾ ਐਸੀ ਸਚਾਈ ਨੂੰ ਸਮਝ ਸਕੀਏ।

ਝੂਠੇ ਪਖੰਡੀ ਨੂੰ ਤਾਂ ਕੋਈ ਵੀ ਦਿਲੋਂ ਨਹੀਂ ਚਾਹੁੰਦਾ। ਸਗੋਂ ਗੁਰਬਾਣੀ ਵਿਚ ਵੀ ਪਖੰਡੀਏ ਨੂੰ ਬੁਰਾ ਕਿਹਾ ਹੈ, ਫਿਰ ਉਹ ਤਾਂ ਥੋੜੇ ਸਮੇਂ ਪਿਛੋਂ "ਉਘੜ ਗਿਆ ਜੈਸੇ ਖੋਟਾ ਡੱਬੂਆ-ਬਦਨਾਮ ਹੋ ਕੇ ਰਹਿ ਜਾਂਦੇ ਹਨ–

ਪਰ–"ਸੱਚ ਸਭਨਾਂ ਹੋਇ ਦਾਰੂ ਪਾਪ ਕਢੈ ਧੋਇ ॥"

"ਐਸੇ ਸਚੇ ਵੀ ਹਨ। ਜਿਥੇ ਕੁੱਝ ਸਚਾਈ ਹੋਵੇ ਉਥੇ ਹੀ ਪਬਲਕ ਝੁੱਕਦੀ ਤੇ ਨਿਮਸਕਾਰਾਂ ਕਰਦੀ ਹੈ। ਸਦਾ ਦੀ ਰੀਤ ਹੈ।

## ਬਾਬਾ ਖੇਮ ਸਿੰਘ ਜੀ

ਬਾਬਾ ਖੇਮ ਸਿੰਘ ਬੇਦੀ ਵੀ ਅਪਣੇ ਸਮੇਂ ਦੀ ਇਕ ਮਹਾਨ ਹੱਸਤੀ (ਪੂਜਨੀਕ ਵਿਅਕਤੀ) ਸਨ, ਜੋ ਆਤਮਾਂ ਕਰਕੇ ਜਾਗਤ

ਜੋਤ ਦੇ ਉਪਾਸ਼ਕ ਤੇ ਮਾਨਸਿਕ ਪ੍ਰਕਾਸ਼ ਵਾਲੇ ਸਨ। ਉਹਨਾਂ ਦੇ ਮੁੱਖ ਤੋਂ ਨਿਕਲੇ ਕਿਸੇ ਬੱਚਨ ਦਾ ਹਿੰਦੂ ਸਿਖ ਦਿਲਾਂ ਉਤੇ ਡੂੰਘਾ ਤੇ ਛੇਤੀ ਅਸਰ ਹੁੰਦਾ ਸੀ। ਇਹੋ ਕਾਰਨ ਸੀ ਕਿ ਉਹਨਾਂ ਪਾਸੋਂ ਨਾਮ ਅੰਮ੍ਰਿਤ ਪ੍ਰਾਪਤ ਕਰਨ ਵਾਲੇ ਹਜ਼ਾਰਾਂ ਲੋਕੀ ਸਰਧਾ ਰਖਦੇ ਸਨ। ਜਿਥੇ ਉਹ ਖੁੱਦ ਗੁਰੂ ਨਾਨਕ ਦੀ ਸਿੱਧੀ ਪੀਹੜੀ,ਦੇ ਅੰਸ ਬੰਸ ਬੇਦੀ ਸਾਹਿਬ ਜ਼ਾਦੇ ਸਨ–ਉਹ ਮਿਠਾਸ ਭਰੇ ਤੇ ਨਿੰਮ੍ਰਤਾ ਭਗਤੀ ਦੇ ਪੁੰਜ ਸਨ। ਉਹ ਸੰਤ ਸੇਵੀ ਤੇ ਗੁਰਮਤਿ ਦੇ ਪਾਲਕ, ਪੂਰੇ ਸੰਚਾਲਕ ਵੀ ਸਨ। ਉਹ ਜੱਪ ਤੱਪ ਸਿੰਮ੍ਰਨ ਦੇ ਰਸੀਏ ਅਤੇ ਅੰਮ੍ਰਿਤ ਵੇਲੇ ਅਸ਼ਨਾਨ ਦੇ ਆਦੀ, ਰਹਿਤ ਵਾਨ ਸਨ।

ਇਸ ਗੱਲ ਦੇ ਸਬੂਤ ਲਈ ਇਕੋ ਮਿਸਾਲ ਕਾਫੀ ਹੈ ਕਿ ਉਹਨਾਂ ਨੇ ਛੋਟੀ ਉਮਰ ਵਿਚ ਹੁੰਦਿਆਂ ਥੀਂ ਸਿਦਕ ਪਿਆਰ ਨਾਲ ੨੫ ਪਾਠ ਸ੍ਰੀ ਜਪੁਜੀ ਸਾਹਿਬ ਦੇ ਰੋਜ਼ਾਨਾਂ ਕਰਦੇ ਰਹੇ ਸੀ। ਇਸ ਪ੍ਰੱਣ ਨੂੰ ਉਹਨਾਂ ਨੇ ਅੰਤ ਪ੍ਰਯੰਤ ਨਿਭਾਹਿਆ ਤੇ ਐਸਾ ਪ੍ਰੱਣ ਲੈ ਕੇ ਇਨ੍ਹਾਂ ਤਾਂਈਂ ਸੰਤ ਬੀਰ ਸਿੰਘ ਸਾਹਿਬ ਨੇ ਖੰਡੇ ਦਾ ਅੰਮ੍ਰਿਤ ਛਕਾ-ਇਆ ਸੀ ਇਸ ਸਾਖੀ ਨੂੰ ਵਿਸਥਾਰ ਨਾਲ ਅਗੇ ਪੇਸ਼ ਕਰਾਂਗਾ। ਪਰ ਉਹਨਾਂ ਦੇ ਨੇਮ ਨਿਭਾਹੁਣ ਦੀ ਕਰੜਾਈ ਦੀ ਇਕ ਮਿਸਾਲ ਇਹ ਹੈ–

## ਭਾਈ ਫੂਲਾ ਸਿੰਘ ਜੀ ਦੀ ਜ਼ਬਾਨੀ

ਗੁਰਪੁਰਵਾਸੀ ਗਿਆਨੀ ਸਾਧੂ ਸਿੰਘ ਹੈਡ ਮਾਸਟਰ ਗੁਜਰਾਂ-ਵਾਲਾ (ਫਿਰ ਕੋਇਟਾ) ਦੇ ਪਿਤਾ ਭਾਈ 'ਫੂਲਾ ਸਿੰਘ' (ਬਿਸ਼ਨ ਦੌਰ ਜ਼ਿਲ੍ਹਾ ਜਿਹਲਮ) ਦਾਸ (ਲੇਖਕ) ਦੇ ਮਾਸੜਾ ਜੀ ਸਨ। ਉਨ੍ਹਾਂ ਹੁਣ ਤੋਂ ਕਰੀਬਨ ੪੦-੪੫ ਸਾਲ ਪਹਿਲੇ ਮੈਨੂੰ ਦਸਿਆ ਸੀ–ਕਿ ਕਈ ਸਾਲ ਤੀਕ ਬਾਬਾ ਖੇਮ ਸਿੰਘ ਬੇਦੀ ਜੀ ਦੇ ਇਹ ਨੇੜੇ (ਡੇਹਉਢੀ ਬਰਦਾਰ) ਰਹੇ। ਅਤੇ ਬਾਬਾ ਜੀ ਦੇ ਨਿਤਨੇਮ ਨਿਭਾਹੁਣ ਸਬੰਧੀ ਉਨ੍ਹਾਂ ਦੀ ਇਹ ਰੀਤ ਸੀ। ਕਿ ਉਹ–

"ਭਿੰਨੀ ਰੈਨੜੀਏ ਚਾਮਕਨਿ ਤਾਰੇ,
ਜਾਗਹਿ ਸੰਤ ਜਨਾਂ ਮੇਰੇ ਰਾਮ ਪਿਆਰੇ।"

ਅੰਮ੍ਰਿਤ ਵੇਲੇ ਜਾਗਦੇ ਤੇ ਸਦਾ ਗਰਮ ਪਾਣੀ ਨਾਲ ਇਸ਼ਨਾਨ ਪਿਛੋਂ ਪਹਿਰ ਰਾਤ ਰਹਿੰਦੀ ਪਾਠ ਕਰਨ ਨੂੰ ਵਖਰੇ ਕਮਰੇ ਵਿਚ ਬੈਠ ਜਾਂਦੇ ਸਨ। ਉਹ ਸੂਰਜ ਚੜ੍ਹੇ ਤੀਕ ਪਾਠ ਦਾਂ ਨਿੱਤਨੇਮ ਕਰਕੇ ਬਾਹਰ ਆਉਂਦੇ ਸਨ, ਇਹ ਨਿੱਤ ਨੇਮ ਉਨ੍ਹਾਂ ਦਾ ਘਰ ਬਾਹਰ ਇਕੋ ਜਿਹਾ ਨਿਭਿਆ ਕਰਦਾ ਸੀ।

ਮਾਸੜ! ਭਾਈ ਫੁੱਲਾ ਸਿੰਘ ਨੇ ਦਸਿਆ ਕਿ ਨਿੱਤ ਨੇਮ ਵਿਚ ਬੈਠੇ ਵੇਲੇ ਤੀਕ ਉਨ੍ਹਾਂ ਦਾ ਮੈਨੂੰ ਇਹ ਹੁਕਮ ਸੀ–ਕਿ "ਘਰ ਵਿਚ ਅਗਰ ਕੋਈ ਮਾਂਤਮ ਵੀ ਹੋ ਜਾਇ ਤਾਂ ਨਿਤ ਨੇਮ ਕਰਦੇ ਹੋਇਆਂ ਇਨ੍ਹਾਂ ਨੂੰ ਪਤਾ ਨ ਕਰਾਇਆ ਜਾਏ! ਫਿਰ ਸੁਰਜ ਦੀ ਕਿਰਣ ਨਿਕਲੇ ਵੇਲੇ ਉਹ ਦੁੱਧ ਜਾਂ ਦਹੀ ਨਾਲ ਪ੍ਰਸ਼ਾਦਾ ਛਕਦੇ ਉਪਰੰਤ ਬਾਹਰ ਆਉਂਦੇ ਤੇ ਉਡੀਕਦੇ ਦਰਸ਼ਕਾਂ ਨੂੰ ਦਰਸ਼ਨ ਦੇ ਕੇ ਪ੍ਰਸੰਨਕਰਦੇ ਸਨ।

ਅਪਣੇ ਨਗਰ ਕਲਰ ਵਿਚ ਹੁੰਦਿਆਂ ਉਹ ਦਰ ਸ਼ਕਾਂ ਦੀ ਭੀੜ ਸਮੇਤ, ਪਹਿਲੇ ਅਪਣੇ ਪੂਜਿਯ ਪੜਦਾਦਾ ਸਾਹਿਬ (ਬਾਬਾ ਸਾਹਿਬ ਸਿੰਘ ਬੇਦੀ) ਦੇ ਪਲੰਘ ਅਸਥਾਨ ਅਗੇ ਮੱਥਾ ਟੇਕਦੇ ਫਿਰ ਉਹ ਦਮਦਮਾਂ ਸਾਹਿਬ (ਗੁਰਦਵਾਰਾ) ਪ੍ਰਕਾਸ਼ ਅਸਥਾਨ ਵਿਚ ਗੁਰੂ ਗ੍ਰੰਥ ਸਾਹਿਬ ਅਗੇ ਨਿਮਸਕਾਰ ਕਰਦੇ ਅਤੇ ਅਪਣੇ ਵਿਸ਼ੇਸ਼ ਸਿੰਘਾਸਨ ਉਤੇ ਦੀਵਾਨ ਵਿਚ ਬੈਠਿਆ ਕਰਦੇ ਸਨ। ਅਗੇ ਰਬਾਬੀ ਕੀਰਤਨ ਕਰਦੇ ਹੁੰਦੇ ਤਾਂ ਉਹ ਇਕ ਰੱਸ ਟਿਕਵੀਂ ਸੂਰਤ ਵਿਚ ਕੀਰਤਨ ਸਰਵਣ ਕਰਦੇ ਹੁੰਦੇ। ਇਹ ਉਨ੍ਹਾਂ ਦਾ ਨਿਤ ਨੇਮ ਸ਼ੀ ਤੇ ਸਰਦੀ ਗਰਮੀ ਦੀ ਰੁੱਤ ਵਿਚ ਐਸਾ ਹੀ ਨਿਭਾਉਂਦੇ ਸਨ।

ਬਾਬਾ ਖ਼ੇਮ ਸਿੰਘ ਜੀ ਦਾ ਜੱਸ ਪ੍ਰਤਾਪ ਬਹੁਤ ਫੈਲ ਚੁੱਕਾ ਸੀ। ਉਹਨਾਂ ਦੇ ਮਿਲਣ ਨੂੰ ਜਿੱਥੇ ਰਾਜਸੀ ਪਤਵੰਤੇ ਆਇਆ ਕਰਦੇ ਉਥੇ ਦੂਰ ਦੂਰ ਤੋਂ ਸੰਤ ਮਹਾਤਮਾ (ਨਿਰਮਲੇ ਉਦਾਸੀ)

ਵਿਦਵਾਨ ਵੀ ਬਹੁਤੇ ਦਰਸ਼ਨ ਦੀ ਖਾਹਸ਼ ਵਿਚ ਪੁੱਜਦੇ ਹੁੰਦੇ ਸਨ। ਬਾਬਾ ਜੀ ਉਹਨਾਂ ਨਾਲ ਬੱਚਨ ਬਿਲਾਸ ਕਰਦੇ ਸਾਰ ਹੀ ਹਰ ਇਕ ਆਇ ਦੀ ਯੋਗਤਾ ਨੂੰ ਪਰਖ ਲੈਂਦੇ ਸਨ। ਫਿਰ ਜਦੋਂ ਰਬਾਬੀਆਂ ਵਲੋਂ ਕੀਰਤਨ ਦੀ ਸਮਾਪਤੀ ਹੁੰਦੀ ਤਾਂ ਬਾਬਾ ਸਾਹਿਬ ਐਸੇ ਆਇ ਵਿਦਵਾਨਾਂ ਪਾਸੋਂ ਗੁਰਬਾਣੀ ਵਿਆਖਿਆ ਜ' ਇਤਿਹਾਸਕ ਪ੍ਰਚਾਰ ਸੁਣਿਆ ਕਰਦੇ ਸਨ। ਉਪਰੰਤ ਉਹ ਕਿਸੇ ਕਿਸੇ ਦਿਨ ਅੰਮ੍ਰਿਤ ਪ੍ਰਚਾਰ ਕਰਦੇ ਹੁੰਦੇ ਤੇ ਕਦੀ ਸ਼ਿਕਾਰ ਨੂੰ ਜਾਂਦੇ ਹੁੰਦੇ ਸਨ।

ਭਾਈ ਫੂਲਾ ਸਿੰਘ ਦਸਦੇ ਕਿ ਸ਼ਾਮ ਦੇ ਦੀਵਾਨ ਵਿਚ ਵੀ ਨਿਤ ਉਹ ਹਾਜ਼ਰੀ ਭਰਦੇ ਸੀ, ਸੋਦਰ ਰਹਿਰਾਸ ਸਾਹਿਬ ਦਾ ਪਾਠ ਸੁਣਦੇ। ਫਿਰ ਕੀਰਤਨ ਤੋਂ ਅਪ੍ਰੰਤ ਉਹ ਰਾਤ ਦਾ ਪ੍ਰਸ਼ਾਦਾ ਛਕੇ ਨਾਲ ਦੀਵਾਨ ਵਿਚ ਬੈਠਦੇ ਅਤੇ ਠੀਕ ੯ ਵਜੇ ਤੋਂ ਪਹਿਲੇ ਉਹਨਾਂ ਦਾ ਸੌਂ ਜਾਣ ਦਾ ਸਭਾਉ ਸੀ। ਫਿਰ ਅੰਮ੍ਰਿਤ ਵੇਲੇ ਦੇ ਇਸ਼ਨਾਨ ਤੇ ਜਪੁਜੀ ਦੇ ਪਾਠਾਂ ਤੋਂ ਮਗਰੋਂ ਦਿਨ ਨੂੰ ਵਿਹਲੇ ਜਦ ਕਦੀ ਵੇਖਿਆ ਤਾਂ ਮਾਲਾਂ ਦੀ ਬਜਾਇ ਉਹ ਹੱਥ ਉਂਗਲੀਆਂ ਦੇ ਪੋਟਿਆਂ ਦੀ ਟੇਕ ਜਾਂ ਗਿਨਤੀ ਦਾਂ ਅੰਤ੍ਰੀਵ ਸਿੰਮ੍ਰਨ ਜਾਂ ਹੋਰ ਵਾਧੇ ਦਾ ਜਪੁਜੀ ਪਾਠ ਕਰਦੇ। ਐਸੇ ਪਾਠ ਨੂੰ ਉਹ ਦੁੱਖ ਸੁੱਖ ਤੇ ਰੁਝੇਵੇਂ ਵੇਲੇ ਰਹਿ ਗਏ ਪਾਠ ਦੀ ਕੰਮੀ ਨੂੰ ਪੂਰਾ ਕਰਨ ਲਈ ਵੀ ਕੀਤਾ ਦਸਦੇ ਸਨ। ਇਹ ਕਿਤਨਾ ਕਮਾਲ ਦਾ ਨਿਤ ਨੇਮ ਪਾਲਕ ਸੁਭਾਉ ਸੀ ? ਕੋਈ ਐਸਾ ਹੀ ਹੋਵੇ ਤਾਂ ਜਾਣ ਸਕਦਾ ਹੈ।

ਭਾਈ ਫੂਲਾ ਸਿੰਘ ਦਸਦੇ ਕਿ ਵਖਰੇ ਕਮਰੇ ਅੰਦਰ ਜਦ ਕਦੀ ਉਹ ਪਲੰਘ ਉਤੇ ਬ੍ਰਿਾਜੇ ਹੁੰਦੇ ਤਾਂ ਅੱਖਾਂ ਬੰਦ ਕਰ ਜਿਤਨਾਂ ਚਿਰ ਸੌਂਦੇ ਸਨ, ਅਡੋਲ ਰਹਿੰਦੇ। ਫਿਰ ਉਹ ਜੇਕਰ ਵਿਚੋਂ ਜਾਗਦੇ ਹੁੰਦੇ ਤਾਂ ਬੁੱਲ੍ਹ ਹਿਲਦੇ ਦਿਸਦੇ ਸਨ। ਇਉਂ ਪ੍ਰਤੀਤ ਹੁੰਦਾ ਕਿ ਇਕ ਰੱਸ ਸਿੰਮ੍ਰਨ ਦਾ ਸਵਾਦ ਲੈਂਦੇ ਹਨ।

ਬਾਬਾ ਖੇਮ ਸਿੰਘ ਸਾਹਿਬ ਬਾਬਤ ਅਪਣੇ ਇਕ ਬ੍ਰਿੱਧ (ਪਿਤਾ ਸਮਾਨ) ਮਾਸੜਾ ਜੀ ਪਾਸੋਂ ਐਸਾ ਸੁਣ ਕੇ ਸਹਿਜੇ ਮੇਰਾ ਸਿਰ

ਉਨ੍ਹਾਂ ਦੇ ਧਿਆਨ ਵਿਚ ਝੁਕ ਜਾਂਦਾ ਸੀ, ਤੇ ਇਸ ਤੋਂ ਪਹਿਲੇ ਕਈ ਵੇਰ ਆਪਣੇ ਮਾਤਾ ਪਿਤਾ ਤੋਂ ਸੁਣਿਆ ਸੀ ਜੋ ਕਿਵੇਂ ਉਨ੍ਹਾਂ ਦੀ ਪ੍ਰੇਰਨਾ ਨਾਲ ਮੇਰੇ ਜਮਾਂਦਰੂ ਕੇਸਾਂ ਨੂੰ ਸਾਬਤ ਰਖਿਆ ਗਿਆ ਸ਼ੁਰੂ ਤੋਂ ਸਿਖ ਬਣਾਇਆ ਸੀ। ਹੁਣ ਵਡੇਰੀ ਅਤੇ ਸੋਝੀ ਵਾਲੀ ਉਮਰ ਵਲੇ ਉਹਨਾਂ ਦਾ ਨਿਤਨੇਮ ਪਿਆਰ ਤੇ ਸਿੰਮ੍ਰਨ ਦਾ ਸੁਭਾਉ ਸੁਣ ਕੇ ਧੰਨ ਧੰਨ ਹੀ ਕਹਿਣਾਂ ਪੈਂਦਾ ਹੈ-ਕਿਉਂਕਿ ਐਸੇ ਸੰਤ ਸੁਭਾਉ ਲੋਕਾਂ ਪ੍ਰਥਾਂਇ ਗੁਰੂ ਗ੍ਰੰਥ ਜੀ ਵਿਚ ਐਸਾ ਲਿਖਿਆ ਹੈ-

"ਜਿਨਾ ਸਾਸ ਗਿਰਾਸ ਨ ਵਿਸਰੈ ਹਰਿ ਨਾਮਾਂ ਮਨਿ ਮੰਤ
ਧੰਨ ਸਿ ਸੇਈ ਨਾਨਕਾ ਪੂਰਨ ਸੋਈ ਸੰਤ" ॥

—o—

# ਵਿਰੋਧੀ ਵਿਚਾਰ

ਬਾਬਾ ਖੇਮ ਸਿੰਘ ਜੀ ਦਾ ੨੫ ਪਾਠ ਜਪੁਜੀ ਦਾ ਨਿਤਨੇਮੀ ਹੋਣਾ ਤੇ ਸੰਤਾਂ ਜਹੀ ਸਿੰਮ੍ਰਨ ਬਿਰਤੀ ਕਾਰਨ ਉਹ ਪੋਠੋਹਾਰ ਦੇ ਸਾਰੇ ਹਿੰਦੂ ਸਿਖਾਂ ਵਿਚ "ਪੁਰਖ ਪ੍ਰਧਾਨ" ਜਾਂ ਗੁਰੂ ਮੰਨੇ ਗਏ ਸੀ। ਕਿਉਂਕਿ ਗੁਰੂ ਨਾਨਕ ਸਾਹਿਬ ਦਾ ਸ੍ਰੀ ਮੁੱਖ ਹੈ ਕਿ ਵਾਹਿਗੁਰੂ ਜੀ ਦਾ ਨਾਮ ਸੁਣਿਨ ਵਾਲੇ "ਸਿਧ ਪੀਰ ਸੁਰ ਨਾਥ" ਹੋ ਜਾਂਦੇ ਹਨ। ਅਤੇ ਮੰਨਣ ਵਾਲਿਆਂ ਜੀ ਮਹਿਮਾਂ ਅਪਰ ਅਪਾਰ ਹੈ ਉਹ ਕਹੀ ਜਾਂ ਲਿਖੀ ਨਹੀਂ ਜਾਂਦੀ!

"ਮੰਨੇ ਕੀ ਗਤਿ ਕਹੀ ਨਾ ਜਾਇ"

ਫਿਰ ਸੱਚ ਨੂੰ ਕਮਾਉਣ ਵਾਲਿਆ ਦਾ ਦਰਜਾ ਇਹ ਦਸ਼ਿਆ ਹੈ-

ਪੰਚ ਪਰਵਾਣ ਪੰਚ ਪਰਧਾਨੁ ਪੰਚੇ ਪਾਵਹਿ ਦਰਗਹਿ ਮਾਨੁ।"
ਪੰਚੇ ਸੋਹਹਿਦਰ ਰਾਜਾਨੁ ॥ (ਸ੍ਰੀ ਜਪੁਜੀ)

ਐਸੇ ਲੋਕ ਹੀ ਸਚੇ ਸੰਤ ਸਿਪਾਹੀ ਪੱਦ ਨੂੰ ਪਾਂਦੇ ਅਤੇ ਰਾਜ ਦਰਬਾਰ ਵਿਚ ਵੀ ਸਤਿਕਾਰੇ ਜਾਂਦੇ ਹਨ, ਉਕੱਤ ਵਾਕਾਂ ਦਾ ਘਟਾਉ

ਬਾਬਾ ਖੇਮ ਸਿੰਘ ਜੀ ਉਤੇ ਪੂਰਾ ਢੁਕਿਆ ਸੀ। ਫੱਲ ਸਰੂਪ ਉਨਾਂ ਨੂੰ ਸਰਕਾਰ ਅੰਗਰੇਜ਼ੀ ਵੇਲੇ ਰਾਜ ਦਰਬਾਰ ਵਿਚੋਂ ਪੂਰਾ ਪੂਰਾ ਸਤਿਕਾਰ ਕਿਵੇਂ ਮਿਲਿਆ ਸੀ ? (ਅਗੇ ਦਸਾਂਗੇ) ਸਿਖ ਸੰਗਤਾਂ ਵਿਚ ਵੀ ਉਸਤੱਤ ਹੁੰਦੀ ਸੀ, ਇਹ ਜ਼ਰੂਰੀ ਸੀ।

"ਸੱਚੈ ਮਾਰਿਗ ਚਲਦਿਆਂ ਉਸਤਤਿ ਕਰੇ ਜਹਾਨੁ"

ਪਰ ਅਫਸੋਸ ਹੈ ਕਿ ਬਾਬਾ ਖੇਮ ਸਿੰਘ ਬੇਦੀ ਜੀ ਦੀ ਮਹਾਂਨ ਪਵਿੱਤ੍ਰ ! ਅਤੇ ਸ਼ਾਨਦਾਰ ਜਿੰਦਗੀ ਦੇ ਸਮਾਚਾਰ ਸਬੰਧੀ ਇਸ ਤੋਂ ਪਹਿਲੇ ਕੋਈ ਪੁਸਤਕ ਵਿਸਥਾਰ ਨਾਲ ਨਹੀਂ ਲਿਖੀ ਗਈ, ਤੇ ਉਨ੍ਹਾਂ ਦੀ ਧਾਰਮਕ ਸਮਾਜਕ ਅਤੇ ਰਾਜਸੀ ਗੁਣਾਂ ਦੀ ਜਾਣਕਾਰੀ ਤੋਂ ਸਮੇਂ ਦੇ ਸਿਆਣੇ ਲੋਕ ਵੀ ਅਨਜਾਣ ਹਨ। ਇਸੇ ਥੁੜ ਕਾਰਨ ਅੱਜ ਕੱਲ ਦੇ ਪ੍ਰਸਿਧ ਨਾਵਲ ਨਵੀਸ (ਸ: ਨਾਨਕ ਸਿੰਘ) ਨੇ ਅਪਣੇ ਇਕ ਨਾਵਲ ਅੰਦਰ ਹਰਨਪੁਰ ਦੇ ਸੋਢੀਆਂ ਨੂੰ ਵਿਅੰਗ ਸ਼ਬਦਾਂ ਵਿਚ ਕੋਝੀ ਤਰਕ ਨਾਲ ਜਿਥੇ ਪੇਸ਼ ਕੀਤਾ ਤੇ ਮਖੌਲ ਉਡਾਇਆ ਹੈ, ਉਥੇ ਨਾਲ ਹੀ ਇਕ ਦੋ ਥਾਂਇ ਬਾਬਾ ਖੇਮ ਸਿੰਘ ਸਾਹਿਬ ਨੂੰ ਵੀ ਗਲਤ ਰੂਪ ਵਿਚ ਥੋੜਾ ਲਿਖਿਆ ਹੈ। ਜੋ ਮੇਰੇ ਖਿਆਲ ਵਿਚ ਐਸਾ ਨਾਵਲ ਲਿਖ ਕੇ (ਬਾਬਾ ਖੇਮ ਸਿੰਘ ਦੇ ਕਰੀਬਨ ੫੦-੫੫ ਸਾਲ ਪਿਛੋਂ) ਅਪਣੇ ਪਾਠਕਾਂ ਨੂੰ ਸ੍ਰ: ਨਾਨਕ ਸਿੰਘ ਨੇ ਸ਼ਾਇਦ ਖੁਸ਼ ਕਰ ਲਿਆ ਸੀ, ਪਰ ਸਿਖ ਪੰਥ ਦੀ ਇਕ ਮਹਾਨ ਹੋ ਬੀਤੀ (ਪੰਥਕ ਵਿਅਕਤੀ) ਪਵਿਤ੍ਰ ਆਤਮਾਂ ਦੀ ਤੋਹੀਨ ਤੇ ਉਹਨਾਂ ਨਾਲ ਬੇਇਨਸਾਫੀ ਕੀਤੀ ਹੈ।

ਬਾਬਾ ਖੇਮ ਸਿੰਘ ਦਾ ਸਮੇਂ ਮੁਤਾਬਿਕ ਸ਼ਾਹੀ ਠਾਠ ਬਾਠ ਵੀ ਸੀ। ਇਸ ਵਾਸਤੇ ਕਿ ਉਹ ਰਾਜ ਦਰਬਾਰੋਂ ਪੂਰੇ ਸਤਿਕਾਰੇ ਗਏ ਸਨ ਤੇ ਐਸਾ ਠਾਠ ਬਾਠ ਹੋਣਾ ਵੀ ਜ਼ਰੂਰੀ ਸੀ। ਕਿਉਂਕਿ ਮਾਨ ਸਤਿਕਾਰ ਦੇ ਨਾਲ ੨ ਜੋ ਸ਼ਿਕਾਰ ਖੇਡਣ ਦੀ ਸ਼ੌਕ ਸੀ ਇਹ ਆਪ ਦੀ ਧਾਰਮਕ ਜਿੰਦਗੀ ਕਾਰਨ ਰਾਜਸੀ ਸੁਭਾਉ ਦੀ ਤਸਵੀਰ ਸੀ। ਫਿਰ ਐਸਾ ਹੋਣਾ ਕੋਈ ਸਿਖ ਪੰਥ ਵਿਚ ਵਿਵਰਜਤ ਨਹੀਂ ਹੈ। ਬਲਕਿ

ਅੰਮ੍ਰਿਤ ਧਾਰੀ ਖਾਲਸਾ ਵਾਸਤੇ (ਰਾਜ ਯੋਗ) ਦੋਵੇਂ ਤਰ੍ਹਾਂ ਦੀ ਜਿੰਦਗੀ ਵਾਲਾ ਹੋਣਾ ਜ਼ਰੂਰੀ ਹੈ, ਪਰ ਬਾਬਾ ਖੇਮ ਸਿੰਘ ਸਾਹਿਬ (ਜੋ **"ਬਾਬਾ ਸਾਹਿਬ ਸਿੰਘ ਜੀ ਬੇਦੀ"** ਉਨ੍ਹਾਂ ਸਾਹਿਬ ਦੇ ਪੜਪੋਤੇ ਸਨ) ਨੂੰ ਰਾਜ ਜੋਗ ਦਾ ਧਾਰਨੀ ਹੋਣਾ ਵਿਰਸੇ ਵਿਚੋਂ ਪ੍ਰਾਪਤ ਸੀ। ਫਿਰ ਜਦੋਂ ਆਪ ਜੀ ਧਰਮ ਪ੍ਰਚਾਰ ਹਿੱਤ ਸਿਖ ਸੰਗਤਾਂ ਵਿਚ ਜਾਂਦੇ ਤਾਂ ਪਿੰਡਾਂ ਸ਼ਹਿਰਾਂ ਵਿਚ ਆਪ ਦਾ ਅੰਮਿੱਤ ਸਤਿਕਾਰ ਹੁੰਦਾ ਸੀ। ਇਸ ਦ੍ਰਿਸ਼ ਦਾ ਜ਼ਿੱਕਰ ਕਿਸੇ ਕਟੱੜ ਵਿਰੋਧੀ ਤੋਂ ਸੁਣਿਆ, ਜਾਂ ਕਿਤੇ ਪੜ੍ਹ ਕੇ (ਸ: ਨਾਨਕ ਸਿੰਘ) ਨਾਵਲਿਸਟ ਜੀ ਤੋਂ ਸਹਿਆ ਨਹੀਂ ਗਿਆ। ਤੇ ਉਹਨਾਂ ਨੇ ਹਾਸੋ ਹੀਣੇ ਰੂਪ ਵਿਚ ਲਿਖ ਕੇ ਬਾਬਾ ਜੀ ਤੋਂ ਨਾਵਾਕਫੀ ਦਾ ਸਬੂਤ ਦਿਤਾ ਹੈ।

ਹਰਨ ਪੁਰ ਦੇ ਸੋਢੀ ਘਰਾਣੇ ਨਾਲ ਮੇਰਾ ਵਾਹ ਵਾਸਤਾ ਕਦੀ ਨਹੀਂ ਪਿਆ। ਜਿਸ ਤੇ ਉਹਨਾਂ ਬਾਬਤ ਬਿਨਾਂ ਜਾਣਕਾਰੀ ਦੇ ਕੁਝ ਲਿਖਣਾਂ ਠੀਕ ਨਹੀਂ। ਪਰ ਬਾਬਾ ਖੇਮ ਸਿੰਘ ਸਾਹਿਬ ਦੇ ਉਸ ਅਲਾਕੇ (ਪੋਠੋਹਾਰ) **'ਨਾਰਾ ਪਿੰਡ'** ਦਾ ਮੈਂ ਵਸਨੀਕ, ਉਨ੍ਹਾਂ ਦੀ ਅਸ਼ੀਰਵਾਦ ਦਾ ਪਾਤਰ ਅਤੇ ਉਨ੍ਹਾਂ ਦੇ ਸਬੰਧ ਵਿਚ ਨਿਕੀ ਉਮਰੇ ਅਪਣੇ ਪਿਤਾ ਸਾਹਿਬ ਤੇ ਹੋਰ ਵਡੀ ਉਮਰ ਦੇ ਲੋਕਾਂ ਪਾਸੋਂ ਬਹੁਤ ਕੁਝ ਸੁਣ ਲਿਆ ਸੀ। ਜਿਸ ਤੇ ਇਤਿਹਾਸਕ ਲਿਖਾਰੀ ਹੋਣ ਦੇ ਕਾਰਨ ਉਹਨਾਂ ਦੀ ਧਾਰਮਕ ਸਮਾਜਕ ਤੇ ਰਾਜਨੀਤਕ ਜਿੰਦਗੀ ਦਾ ਮੁਕਾਬਲਾ ਵੀ ਜਾਣਿਆ ਹੈ। ਇਸ ਤੇ ਜ਼ਰੂਰੀ ਭਾਸਿਆ–ਕਿ ਬਾਬਾ ਖੇਮ ਸਿੰਘ ਜੈਸੀ ਮਹਾਨ ਵਿਅਕਤੀ ਨੂੰ ਭੁੱਲ ਚੁਕੀ ਦੁਨੀਆਂ ਦੇ ਸਾਹਮਣੇ ਰਖਿਆ ਜਾਏ,ਤਾਕਿ ਉਨ੍ਹਾਂ ਦੇ ਸਿਖੀ ਪ੍ਰਚਾਰ ਤੇ ਰਾਜਸੀ ਅਧਿਕਾਰ ਪ੍ਰਾਪਤੀ ਦੇ ਤਰੀਕਾ ਕਾਰ ਤੋਂ ਪੰਜਾਬ ਨੂੰ ਅਗਵਾਈ ਮਿਲਦੀ ਰਹੇ। ਇਸੇ ਕਰਕੇ ਉਹਨਾਂ ਨੂੰ ਪੰਜਾਬ ਦਾ ਰਤਨ ਲਿਖਿਆ ਤੇ ਐਸਾ ਹੀ ਅਨੁਭਵ ਹੋਇਆ, ਕਿ ਅਗੇ ਨੂੰ ਸ੍ਰੀ ਬਾਬਾ ਖੇਮ ਸਿੰਘ ਬਾਬਤ ਅਗਰ ਕੋਈ ਕੁਝ ਲਿਖਣਾਂ ਚਾਹੇ ਤਾਂ ਉਨ੍ਹਾਂ ਨੂੰ ਸਮਝ ਕੇ

ਲਿਖਣਾਂ ਪਏਗਾ। ਫਿਰ ਐਸੇ ਲਿਖਾਰੀਆਂ ਨੂੰ ਨਿੰਦਾ ਦਾ ਦੋਸ਼ ਨਹੀਂ ਹੋਣਾ, ਸਗੋਂ ਸੱਚ ਲਿਖਣ ਦਾ ਲਾਭ ਹੋਣਾ ਹੈ। ਚਾਰੋਂ ਗੁਰੂ ਅੰਸਾਂ ਦੇ ਸਬੰਧ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸ੍ਰੀ ਮੁਖਵਾਕ ਉਚਾਰਨ ਇਹ ਹੈ–

"ਚੱਤ੍ਰ ਬੰਸ ਸਤਿਗੁਰੁ ਕੋ ਨੀਕਾ,
ਸੁਭ ਬੰਸਨ ਬਰਨਤ ਜੱਸ ਟੀਕਾ ॥
ਬੇਦੀ, ਤ੍ਰੇਹਨਿ ਭੱਲੇ ਸੋਢੀ ਭਨਿ,
ਚਤੱਰ ਬੰਸ ਗੁਰੂ ਬੰਸ ਸ਼੍ਰੋਮਨਿ ॥੪॥

—o—

ਫੇਰ ਕਿਹਾ-ਚਾਰ ਪਦਾਰਥ ਲਾਭ ਤਿਸ ਹੋਵਤ,
ਚਾਰ ਬੰਸ ਸਤਿਗੁਰ ਜੋ ਸੇਵਤ ॥
ਚਾਰ ਬੰਸ, ਸੁਭ ਬੰਸ ਜਗ ਪਾਵਨ,
ਉਤਰਤ ਚਾਰ ਬੰਸ ਗੁਰ ਪਾਵਨ ॥੧੦॥

—o— (ਸ੍ਰੀ ਸਰਬ ਲੋਹ ਗ੍ਰੰਥ ਸਾਹਿਬ)

ਰਹਿਤ ਨਾਮੇ ਵਿਚੋਂ–

"ਗੁਰ ਨਾਨਕ ਗੁਰ ਅੰਗਦ ਬੰਸ,
ਅਮਰ ਦਾਸ ਭਲੇ ਕੀ ਅੰਸ ॥
ਹੁਕਮ ਦਾਨ ਜਿਨ ਕਉ ਲਿਖ ਦੀਆ,
ਜਿਨ ਕੁਲ ਮੱਧ ਨਿਵਾਸ ਹੱਮ ਕੀਆ ॥
ਤਿਨ ਕਉ ਦੇਖ ਦੁਰੇ ਸਿਖ ਜੋਈ,
ਤਾਕੀ ਮੂਲ ਮੁਕਤਿ ਨ ਹੋਈ* ॥

—o—

*ਮੁਸਲਮਾਨਾਂ ਵਿਚ ਵੀ ਪੈਗੰਬਰਾਂ ਦੀ ਔਲਾਦ (ਸੱਯਦਾਂ) ਨੂੰ ਅਜ ਤੀਕ ਸਤਿਕਾਰਿਆ ਜਾਂਦਾ ਹੈ ਤਾਂ ਗੁਰਮੱਤ ਦੇ ਪ੍ਰਚਾਰਕ ਗੁਰੂ ਅੰਸਾਂ ਦੀ ਨਿੰਦਾ ਕਰਨ ਵਾਲੇ ਕਿਵੇਂ ਬਖਸ਼ੇ ਜਾ ਸਕਦੇ ਹਨ ? ਸਿਖ ਨੂੰ ਅਦਬ ਹੀ ਬਣਦਾ ਹੈ। ਤੇ ਗੁਰੂ ਕਲਗੀਧਰ ਤੋਂ ਸੁਣੇ ਮਗਰੋਂ ਹੀ ਸਿਖਾਂ ਨੇ ਰਹਿਤ ਨਾਮੇ ਵਿਚ ਲਿਖਿਆ ਹੈ।

ਐਸੀ ਹਾਲਤ ਵਿਚ-(ਜਦੋਂ ਤੀਕ ਕੋਈ ਗੁਰੂ ਅੰਸ ਪਤੱਤ ਜਾਂ ਆਚਰਣ ਹੀਣ ਨ ਹੋਵੇ) ਬਿਨਾਂ ਵਿਚਾਰੇ ਦੇ ਸਾਰੇ ਗੁਰੂ ਅੰਸਾਂ (ਸਾਹਿਬ ਜ਼ਾਦਿਆਂ) ਨੂੰ ਨਿੰਦ ਰਖਣਾਂ ਜਾਂ ਕਿਸੇ ਦੀ ਸ਼ਾਨ ਵਿਰੁਧ ਕੁਝ ਲਿਖਣਾਂ ਸਰਦਾਰ ਨਾਨਕ ਸਿੰਘ ਜੈਸੇ ਪੁਰਾਣੇ ਸਿਆਣੇ ਲਿਖਾਰੀ ਦਾ ਕੰਮ ਨਹੀਂ ਸੀ। ਅਸੀਂ ਉਕੱਤ ਵਿਚਾਰਾਂ ਰਾਹੀਂ ਦਸਿਆ ਕਿ ਸ੍ਰੀ ਬਾਬਾ ਖੇਮ ਸਿੰਘ ਜੀ ਨੇ ਸਿਖ ਧਰਮ ਪ੍ਰਚਾਰ, ਪੰਜਾਬੀ ਗੁਰਮੁਖੀ ਵਿਸਤਾਰ ਦੇ ਨਾਲੋ ਨਾਲ ਪੰਜਾਬ ਵਾਸੀ ਲੋਕਾਂ ਦੀ ਬਹੁਤ ਸੇਵਾ ਕੀਤੀ ਸੀ। ਉਨ੍ਹਾਂ ਦੀ ਐਸੀਆਂ ਮਹਾਨ ਸੇਵਾਵਾਂ ਕਾਰਨ ਦਾਸ (ਲੇਖਕ) ਨੇ ਉਨ੍ਹਾਂ ਨੂੰ ਪੰਜਾਬ ਦਾ ਰਤਨ ਅਨੁਭਵ ਕੀਤਾ ਹੈ। ਮੇਰੇ ਐਸੇ ਲਿਖੇ ਨੂੰ ਸਿਆਣੇ ਪਾਠਕ ਸ਼ਾਇਦ ਅੱਤ ਕਥੱਨੀ ਲਿਖੀ ਜਾਣਗੇ। ਪਰ ਐਸਾ ਨਹੀਂ ਹੈ। ਮੈਂ ਅਪਣੇ ਲਿਖੇ ਦੀ ਤਾਈਦ ਵਿਚ 'ਚੀਫ ਖਾਲਸਾ ਦੀਵਾਨ' ਦੇ ਇਕ ਪ੍ਰਸਿੱਧ ਪ੍ਰਚਾਰਕ (ਸਵਰਗਵਾਸੀ) ਭਾਈ ਕਰਤਾਰ ਸਿੰਘ ਉਪਦੇਸ਼ਕ ਦੇ ਕੁਝ ਲਿਖਤੀ ਵਿਚਾਰ ਬਾਬਾ ਖੇਮ ਸਿੰਘ ਬਾਬਤ ਪੇਸ਼ ਕਰਦਾ ਹਾਂ। ਫੇਰ ਸਿਲਸਲੇ ਵਾਰ ਬਾਬਾ ਜੀ ਦੀ ਜੀਵਨੀ ਦਰਸਾਵਾਂਗੇ।

ਸ੍ਰੀ ਮਾਨ ਭਾਈ ਕਰਤਾਰ ਸਿੰਘ ਜੀ ਉਪਦੇਸ਼ਕ ਨੇ ਅਪਣੀ ਸਾਰੀ ਜਿੰਦਗੀ "ਚੀਫ ਖਾਲਸਾ ਦੀਵਾਨ" ਵਲੋਂ ਸਿਖ ਧਰਮ ਪ੍ਰਚਾਰ ਵਿਚ ਬਿਤਾਈ ਹੈ। ਹੁਣ ਉਹ ਮੌਜੂਦ ਨਹੀਂ ਪਰ ਅਪਣੀ ਉਮਰ ਦੇ ਅਖੀਰਲੇ ਸਾਲਾਂ ਵਿਚ ਜਿੰਦਗੀ ਦੇ ਤਜਰਬੇ ਪਿਛੋਂ- "ਕੁੱਝ ਅਭੁੱਲ ਯਾਦਾਂ" ਨਾਮ ਦੀ ਪੁਸਤਕ ਰਚਨਾਂ ਕਰ ਗਏ ਸੀ, ਸਗੋਂ ਸੰਨ 1955 ਅਪ੍ਰੈਲ ਵਿਚ ਉਨਾਂ ਅਪਣੀ ਪੁਸਤਕ ਛਾਪ ਕੇ ਚਲਾਣਾ ਕੀਤਾ ਸੀ, ਉਸ ਵਿਚ ਉਨ੍ਹਾਂ ਅਪਣੇ ਹੁਣ ਕੁਝ ਵਰਤਮਾਨ ਸਮੇਂ ਦੇ ਗੁਰਮੁਖਾਂ ਤੇ ਕੁਝ ਹੋ ਬੀਤੇ ਪਹਿਲੇ ਦੇ ਮਹਾਂ ਪੁਰਖਾਂ ਦੇ ਹਾਲ ਲਿਖੇ ਸਨ। ਉਸ ਪੁਸਤਕ ਅੰਦਰ ਉਨ੍ਹਾਂ ਨੇ ਬਾਬਾ ਖੇਮ ਸਿੰਘ ਜੀ ਨੂੰ ਬਹੁਤ ਸਲਾਹਿਆ ਹੈ, ਸ਼ਾਇਦ ਦਰਸ਼ਨ ਵੀ ਕੀਤੇ ਸਨ ਤੇ ਐਸਾ ਲਿਖਿਆ ਹੈ।

# ਬਾਬਾ ਖੇਮ ਸਿੰਘ ਜੀ ਬੇਦੀ

"ਬਾਬਾ ਸਾਹਿਬ **ਬਾਬਾ ਕਲਾ ਧਾਰੀ ਜੀ!**

ਗੁਰੂ ਨਾਨਕ ਅੰਸ ਵਿਚੋਂ ਸਨ। ਆਪ ਜੀ ਨੇ ਸ੍ਰੀ ਕਲਗੀਧਰ ਦੀ ਪ੍ਰਸੰਤਾ, ਅਪਣੀ ਅਣੱਥਕ ਸੇਵਾ ਦਵਾਰੇ ਪ੍ਰਾਪਤਿ ਕੀਤੀ ਸੀ। ਇਸੀ ਪ੍ਰਾਪਤਿ ਪ੍ਰਸੰਤਾ ਦੇ ਸਦਕੇ ਬਾਬਾ ਸਾਹਿਬ ਸਿੰਘ ਜੀ ਬੇਦੀ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਕੇਸ ਰਖਾ ਕੇ ਅੰਮ੍ਰਿਤ ਦੀ ਦਾਤ ਦਿਤੀ। ਆਪ ਦਾ ਪ੍ਰੱਣ ਸੀ ਕਿ ਜਦੋਂ ਤੀਕ ਪੰਜ ਪ੍ਰਾਣੀਆਂ ਨੂੰ ਅੰਮ੍ਰਿਤ ਨ ਛੱਕਾ ਲੈਂਦੇ ਪ੍ਰਸ਼ਾਦਾ ਨਹੀਂ ਛਕਦੇ ਸਨ। ਇਹ ਪ੍ਰਚਾਰ ਸਿਖ ਰਾਜ ਦੇ ਸਮੇਂ ਤੀਕ ਹੋਇਆ। ਬਾਬਾ ਸਾਹਿਬ ਸਿੰਘ ਬੇਦੀ ਦੇ ਪੜਪੋਤੇ ਬਾਬਾ ਸੰਪੂਰਨ ਜਿੰਘ ਤੇ ਬਾਬਾ ਖੇਮ ਸਿੰਘ ਸਨ, ਜੋ ਅਜੇ ਬਚੇ ਹੀ ਸਨ ਜਦੋਂ ਉਹਨਾਂ ਦੇ ਪਿਤਾ ਬਾਬਾ ਅਤਰ ਸਿੰਘ ਗੁਰਪੁਰੀ ਪਧਾਰ ਗਏ। ਇਨ੍ਹਾਂ ਬਚਿਆਂ ਦੀ ਪਾਲਨਾਂ ਇਨ੍ਹਾਂ ਦੀ ਪੜਦਾਦੀ ਜੀ ਨੇ ਕੀਤੀ, ਤੇ ਹੋਸ਼ ਸੰਭਾਲਣ ਉਪਰੰਤ ਬ੍ਰਹਮ ਗਿਆਨੀ ਬਾਬਾ ਬੀਰ ਸਿੰਘ ਜੀ ਨੌਰੰਗਾ ਬਾਦ ਪਾਸ ਅੰਮ੍ਰਿਤ ਛੱਕਣ ਲਈ ਘਲਿਆ, ਤਾਂ ਬਾਬਾ ਸੰਪੂਰਣ ਸਿੰਘ ਜੀ ਸੋਚਣ ਲਗੇ, ਮੈਂ ਉੱਚ ਕੁਲ ਦਾ ਬੇਦੀ ਹਾਂ। ਇਨ੍ਹਾਂ ਪਾਸੋਂ ਅੰਮ੍ਰਿਤ ਨਹੀਂ ਛੱਕਣਾਂ। ਸੋ ਨੌਰੰਗਾਬਾਦ ਤੋਂ ਵਾਪਸ ਆ ਗਏ, ਪਰ ਬਾਬਾ ਖੇਮ ਸਿੰਘ ਜੀ ਨੇ ਕਿਹਾ--ਮੈਂ ਪੜਦਾਦੀ ਸਾਹਿਬ ਦਾ ਹੁਕਮ ਮੰਨਣਾ ਹੈ, ਤੇ ਉਹਨਾਂ ਦਾ ਕਥਨ ਹੈ ਕਿ ਬਾਬਾ ਬੀਰ ਸਿੰਘ ਜੀ ਇਕ ਪੂਰਨ ਬ੍ਰਹਮ ਗਿਆਨੀ ਜੀਵਨ ਮੁਕਿਤ ਤੇ ਕਰਣੀ ਵਾਲੇ ਗੁਰੂ

ਪਿਆਰੇ ਸਿਖ ਹਨ । ਇਨ੍ਹਾਂ ਤੋਂ ਚੰਗਾ ਮੈਨੂੰ ਹੋਰ ਕੌਣ ਮਿਲ ਸਕਦਾ ਹੈ ? ਜਦ ਬਾਬਾ ਖੇਮ ਸਿੰਘ ਜੀ ਗੁਰਦਵਾਰੇ ਵਿਚ ਬਾਬਾ ਬੀਰ ਸਿੰਘ ਜੀ ਪਾਸ ਪੁਜੇ ਤਾਂ ਬਿਨੇ ਕੀਤੀ ਕਿ ਮੈਨੂੰ ਅੰਮ੍ਰਿਤ ਦੀ ਦਾਤ ਬਖਸ਼ੋ ! ਮੈਂ ਆਪ ਦੇ ਮਿੱਤਰ ਬਾਬਾ ਸਾਹਿਬ ਸਿੰਘ ਬੇਦੀ ਜੀ ਦਾ ਪੜਪੋਤਾ ਹਾਂ, ਅਤੇ ਦਾਦੀ ਜੀ ਨੇ ਮੈਨੂੰ ਤੁਹਾਡੇ ਪਾਸੋਂ ਅੰਮ੍ਰਿਤ ਛੱਕਣ ਲਈ ਘਲਿਆ ਹੈ । ਤਾਂ ਬਾਬਾ ਬੀਰ ਸਿੰਘ ਜੀ ਨੇ ਪਰਖਣ ਲਈ ਹੁਕਮ ਕੀਤਾ--"ਮੇਰੇ ਪਾਸੋਂ ਤੁਸੀਂ ਅੰਮ੍ਰਿਤ ਨ ਛਕੋ ! ਕਿਉਂਕਿ ਤੁਸੀਂ ਬੇਦੀ ਹੋ ਤੇ ਗੁਰੂ ਨਾਨਕ ਦੇਵ ਦੀ ਅੰਸ ਹੋ ! ਚੰਗਾ ਹੋਵੇ ਜੇ ਤੁਸੀਂ ਕਾਂਸ਼ੀ ਵਿਚ ਜਾ ਕੇ ਕਿਸੇ ਉਚ ਜਾਤੀ ਦੇ ਬ੍ਰਾਹਮਣ ਪਾਸੋਂ ਅੰਮ੍ਰਿਤ ਛਕੋ ! ਬਾਬਾ ਖੇਮ ਸਿੰਘ ਜੀ ਦੇ ਨੇਤਰਾਂ ਵਿਚ ਜਲ ਬਰ ਆਇਆ ਤੇ ਬਿਨੈ ਕੀਤੀ ਕਿ ਜਿਨਾਂ ਨੂੰ ਬ੍ਰਾਹਮਣ ਦੀ ਲੋੜ ਸੀ ਉਹ ਬਿਨਾਂ ਦਰਸ਼ਨ ਕੀਤੇ ਹੀ ਵਾਪਸ ਚਲੇ ਗਏ । ਮੈਨੂੰ ਸ਼ਭ ਤੋਂ ਉਚੀ ਜਾਤ ਵਾਲਾ ਤੇ ਕਰਣੀ ਵਾਲਾ ਤੁਹਾਥੋਂ ਉੱਚਾ ਕੋਈ ਨਹੀਂ ਦਿਸਦਾ । ਤਾਂ ਬਾਬਾ ਬੀਰ ਸਿੰਘ ਨੇ ਕਿਹਾ--ਜੇਕਰ ਤੁਸੀਂ ਮੇਰੇ ਪਾਸੋਂ ਅੰਮ੍ਰਿਤ ਛਕਣਾ ਹੈ ਤਾਂ ਤਿਨ ਗਲਾਂ ਕਰਨੀਆਂ ਹੋਣਗੀਆਂ । ਜੋ ਇਹ ਹਨ ।

੧. ਸਵਾ ਪਹਿਰ ਰਾਤ ਰਹਿੰਦੀ ਉਠਣਾਂ ਤੇ ਇਸ਼ਨਾਨ ਆਦਿਕ ਕਰਨਾਂ ।

੨. ਪੰਝੀ (੨੫) ਪਾਠ ਜਪੁਜੀ ਸਾਹਿਬ ਜੀ ਦੇ ਰੋਜ਼ ਕਰਨੇ ।

੩. ਜਿਥੇ ਜਾਣਾ ਅੰਮ੍ਰਿਤ ਪ੍ਰਚਾਰ ਕਰਨਾਂ ।

ਇਹ ਤਿਨੇ ਗਲਾਂ ਬਾਬਾ ਖੇਮ ਸਿੰਘ ਜੀ ਨੇ ਪ੍ਰਵਾਨ ਕੀਤੀਆਂ ਤੇ ਕੰਨੀ ਬੰਨ ਲਈਆਂ। ਫਿਰ ਬਾਬਾ ਬੀਰ ਸਿੰਘ ਜੀ ਨੇ ਆਪ ਨੂੰ ਅੰਮ੍ਰਿਤ ਛਕਾਇਆ।

ਪੋਠੋਹਾਰ ਅਤੇ ਸੀਮਾਂ ਪ੍ਰਾਂਤ ਦੀ ਸਿਖੀ ਜਿਸ ਤੇ ਸਦਾ ਪੰਥ ਨੂੰ ਨਾਜ਼ ਰਿਹਾ ਹੈ। ਬਹੁਤ ਹੱਦ ਤੀਕ ਬਾਬਾ ਸਾਹਿਬ ਸਿੰਘ ਜੀ ਬੇਦੀ ਤੇ ਬਾਬਾ ਖੇਮ ਸਿੰਘ ਜੀ ਦੀਆਂ ਕੋਸ਼ਸ਼ਾਂ ਦਾ ਸਿਟਾ ਸੀ। ਬਾਬਾ ਸਾਹਿਬ ਸਿੰਘ ਜੀ ਦੀ ਘਾਲਣਾ ਦਾ ਉਪਰ ਜ਼ਿਕਰ ਕੀਤਾ ਜਾ ਚੁਕਾ ਹੈ–ਨਿਮਨ ਲਿਖੀਆਂ ਸਤਰਾਂ ਬਬਾ ਖੇਮ ਸਿੰਘ ਜੀ ਬੇਦੀ ਤੇ ਉਨ੍ਹਾਂ ਦੇ ਕਾਰਜ ਦੀ ਧੁੰਧਲੀ ਜਹੀ ਤਸਵੀਰ ਅੰਕਤ ਕਰਨ ਦਾ ਜਤਨ ਹੈ।

ਬਾਬਾ ਖੇਮ ਸਿੰਘ ਜੀ ਨੇ ਅੰਮ੍ਰਿਤ ਛਕਣ ਸਮੇਂ ਬਾਬਾ ਬੀਰ ਸਿੰਘ ਜੀ ਨੂੰ ਦਿਤੇ ਬਚਨ (ਇਕਰਾਰ)ਤੇ ਸਾਰੀ ਉਮਰ ਫੁਲ ਚਾਹੜੇ ਤੇ ਪਹਿਰਾ ਦਿਤਾ। ਜਪੁਜੀ ਦੇ ਰੋਜ਼ਾਨਾ ਪੰਞੀ ਪਾਠਾਂ ਨੇ ਉਹਨਾਂ ਅੰਦਰ ਇਕ ਜਯੋਤੀ ਜੱਗਾ ਦਿਤੀ ਸੀ। ਉਨ੍ਹਾਂ ਦੇ ਬਚਨਾਂ ਨੇ ਉਹਨਾਂ ਅੰਦਰ ਇਕ ਮਿਠਾਸ ਤੇ ਅਕਰਖਣੇ ਸ਼ਕਤੀ ਭਰ ਦਿਤੀ ਸੀ* ਤੇ ਉਹਨਾਂ ਦੇ ਮਸਤਕ ਤੇ ਇਕ ਤੇਜਸ੍ਵੀ ਪ੍ਰਕਾਸ਼ ਦੀ ਆਭਾ ਲੈ ਆਂਦੀ ਸੀ। ਵੇਖਣ ਵਾਲਾ ਆਪ ਮੁਹਾਰਾ ਖਿਚੀਂਦਾ ਸੀ ਤੇ ਮਿਠੇ ਬਚਨਾਂ ਨੂੰ ਸੁਣ ਮੋਹਿਤ ਹੋ ਜਾਂਦਾ ਸੀ। **ਆਪ ਦੀ ਸ਼ਾਨ ਤੇ ਠਾਠ ਸ਼ਾਹਾਨਾਂ ਸੀ–ਪਾਲਕੀ ਵਿਚ ਜਾਂ ਘੋੜੇ ਉਤੇ ਸਵਾਰ ਹੋ ਕੇ ਪੋਠੋਹਾਰ ਦੇ ਪਿੰਡਾਂ ਵਿਚ** ਵਿਚਰਦੇ। ਹਜ਼ਾਰਾਂ ਸਿਖ ਸੇਵਕ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਣ ਲਈ ਨਾਲ ਹੁੰਦੇ ਸਨ। ਅਗਲੇ ਪਿੰਡ ਦੇ ਹਿੰਦੂ ਮੁਸਲਮਾਨ, ਸਿੰਘ, ਸੁਆਗਤ

---

* ਸੰਤ ਬਾਬਾ ਬੀਰ ਸਿੰਘ ਜੀ ਦੇ ਦਿਤੇ ਬਚਨ (ਵਰਦਾਨ) ਵਲ ਇਸ਼ਾਰਾ ਹੈ।

ਲਈ ਪਿੰਡੋਂ ਬਾਹਰ ਉਡੀਕਾਂ ਕਰਦੇ ਤੇ ਪਿੰਡ ਦੀ ਹੱਦ ਤੇ ਆਪ ਨੂੰ ਮਿਲ ਕੇ ਅਪਣੀਆਂ ਭੇਟਾਂ ਪੇਸ਼ ਕਰਦੇ। ਸਵੇਰੇ ਦੀਵਾਨ ਸਜਦੇ ਜਿਸ ਵਿਚ ਰਬਾਬੀ ਕੀਰਤਨ ਕਰਦੇ। ਬਾਬਾ ਜੀ ਅੰਮ੍ਰਿਤ ਛਕਣ ਵਾਲੇ ਅਭਲਾਖੀ ਤਿਆਰ ਕਰਦੇ ਤੇ ਕੇਵਲ ਉਸਦੇ ਗ੍ਰਿਹ ਪ੍ਰਸ਼ਾਦਾ ਛਕਣਾ ਪ੍ਰਵਾਨ ਕਰਦੇ ਜੋ ਅਪਣੇ ਜੇਠੇ (ਵਡੇ) ਪੁਤਰ ਨੂੰ ਕੇਸਾ ਧਾਰੀ ਬਨਾਉਣਾ ਪ੍ਰਵਾਨ ਕਰਦਾ। ਜਿਤਨੇ ਦਿਨ ਕਿਸੇ ਪਿੰਡ ਵਿਚ ਠਹਿਰਦੇ ਅਤੁੱਟ ਲੰਗਰ ਚਲਦਾ ਰਹਿੰਦਾ, ਤੇ ਹਜ਼ਾਰਾਂ ਮਰਦਾਂ ਤੀਵੀਆਂ ਦਾ ਸਮਾਗਮ ਬਣਿਆ ਰਹਿੰਦਾ। ਦੁਪੈਹਰ ਨੂੰ ਸ਼ਿਕਾਰ ਜਾਂਦੇ ਤੇ ਸ਼ਾਮ ਨੂੰ ਸੋਦਰ ਰਹਿਰਾਸ ਦੇ ਦੀਵਾਨ ਸਜਾਉਂਦੇ। ਇੰਵੇਂ ਹਿੰਦੂਆਂ ਅੰਦਰ ਸਿਖੀ ਭਾਵਨਾਂ ਭਰਦੇ ਤੇ ਸਿਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਦੇ। ਬਾਬਾ ਖੇਮ ਸਿੰਘ ਜੀ ਦੀ ਘਾਲਣਾ ਤੇ ਸਰਕਾਰੀ ਰਸੂਖ ਦਾ ਸਦਕਾ ਸੀ ਕਿ ਗੁਰਮੁਖੀ ਪਾਠਸ਼ਾਲਾ ਪਿੰਡ ਪਿੰਡ ਖੁਲ੍ਹ ਗਈਆਂ ਸਨ, ਇਹ ਪਾਠ ਸ਼ਾਲਾ ਜਾਂ ਤਾਂ ਗੁਰਦਵਾਰਿਆਂ ਧਰਮ ਸਾਲਾਂ ਨਾਲ ਸਬੰਧਤ ਸਨ ਜਾਂ ਸੁਤੰਤਰ ਤੌਰ ਤੇ ਚਲਦੀਆਂ ਸਨ ਪਰ ਸਰਕਾਰੀ ਸਹਾਇਤਾ ਪ੍ਰਾਪਤ ਕਰ ਰਹੀਆਂ ਸਨ ਇਹੀ ਇਨ੍ਹਾਂ ਦੇ ਪ੍ਰਚਾਰ ਦਾ ਸਦਕਾ ਸੀ ਕਿ ਪੋਠੋਹਾਰ ਦੇ ਪੁਰਸ਼ ਤੀਵੀਆਂ ਲਗ ਭਗ ਸਭੋ ਗੁਰਮੁਖੀ ਜਾਣਦੇ ਸਨ ਤੇ ਪਾਠ ਆਦਿਕ ਕਰਦੇ ਸਨ।

ਪੋਠੋਹਾਰ ਤੇ ਸੀਮਾਂ ਪ੍ਰਾਂਤ ਦਾ ਚੱਪਾ ਚੱਪਾ ਉਨ੍ਹਾਂ ਦੇ ਪੈਰਾਂ ਹੇਠ ਆਉਂਦਾ, ਅਤੇ ਇਸ ਤਰ੍ਹਾਂ ਗੁਰੂ ਨਾਨਕ ਦੇ ਨੇੜੇ ਨੇੜੇ ਹੁੰਦਾ ਜਾਂਦਾ ਸੀ। ਕਤੱਕ ਪੂਰਨ ਮਾਸ਼ੀ ਦੇ ਸਮਾਗਮਾਂ ਤੇ ਪੰਜਾਹ ਪੰਜਾਹ ਸੱਠ ਸੱਠ ਹਜ਼ਾਰ ਪ੍ਰੇਮੀ ਇਕੱਤ੍ਰ ਹੋਇਆ ਕਰਦੇ ਸੀ* ਇਹ ਸਮਾਂ ਵਿਅਕਤੀ ਗੱਤ ਸਤਿਕਾਰਦਾ ਸੀ। ਸਿਖ ਅਥਵਾ ਹਿੰਦੂ ਵਿਅਕਤੀ

---

* ਕਤੱਕ ਪੂਰਨ ਮਾਸ਼ੀ ਨੂੰ ਗੁਰ ਨਾਨਕ ਅਵਤਾਰ ਹੋਇਆ ਸੀ। ਬਦੀ ਬੰਸ ਵਿਚ ਸਭ ਤੋਂ ਵਡਾ ਇਹ ਘਰਾਣਾਂ ਅਪਣੇ ਵਡਿਆਂ ਤੋਂ ਸੀਨੇ ਬਸੀਨੇ ਤੋਂ ਸੁਣਦਾ ਆਇਆ ਸੀ ਤੇ ਇਸ ਦਿਨ ਨੂੰ ਬਹੁਤ ਉਤਸ਼ਾਹ ਨਾਲ ਮਨਾਂਦੇ ਸਨ। ਉਹੀ ਪ੍ਰਭਾਵ ਬਾਬਾ ਖੇਮ ਸਿੰਘ ਨੇ ਕਬੂਲਿਆ ਸੀ ਗੁਰਪੁਰਬ ਮਨਾਂਦੇ ਰਹੇ।

ਨੂੰ ਅਤੀ ਸਨੇਹ ਨਾਲ ਅਪਨਾਉਂਦੇ, ਤੇ ਸੇਵਾ ਕਰਦੇ ਸਨ । ਇਸ ਕਰਕੇ **ਬਾਬਾ ਖੇਮ ਸਿੰਘ ਜੀ ਦੇ ਸ਼ਰਧਾਲੂ ਲੱਖਾਂ ਦੀ ਗਿਣਤੀ** ਵਿਚ ਸਨ। ਜਿਵੇਂ ਅਗੇ ਦਸਿਆ ਜਾ ਚੁਕਾ ਹੈ, ਇਕ ਥਾਂ ਤੋਂ ਦੂਜੀ ਥਾਂ ਪਹੁੰਚਾਉਣ ਲਈ ਨਾਲ ਹਜ਼ਾਰਾਂ ਪ੍ਰੇਮੀ ਰਹਿੰਦੇ ਸਨ। ਬਾਬਾ ਰਾਮ ਸਿੰਘ ਜੀ ਵਾਂਗੂ ਨਾਮ ਧਾਰੀਆਂ ਦੇ ਹੋਇ ਅੰਦੋਲਨ ਦੇ ਕਾਰਨ ਸਰਕਾਰ (ਅੰਗਰੇਜ਼ੀ) ਬਾਬਾ ਖੇਮ ਸਿੰਘ ਦੇ ਰਸੂਖ ਤੇ ਪ੍ਰੇਮੀਆਂ ਦੀ ਗਿਨਤੀ ਤੋਂ ਕੁਝ ਭੈ ਭੀਤ ਹੁੰਦੀ ਜਾਂਦੀ ਸੀ ਤੇ ਉਹਨਾਂ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਣ ਲਗ ਪਈ ਸੀ। ਭਾਵੇਂ ਖੁੱਲ-ਮਖੁਲੀ ਵਿਰੋਧਤਾ ਅਜੇ ਕਰਨ ਲਈ ਤਿਆਰ ਨਹੀਂ ਸੀ ਪਰ ਸਿੰਘ ਸਭਾ ਲਹਿਰ ਦੇ ਉਦਯ ਹੋਣ ਤੇ ਸਰਕਾਰ ਬਾਬਾ ਖੇਮ ਸਿੰਘ ਜੀ ਤੇ ਅਪਣਾ ਵਾਰ ਕਰ ਸਕੀ ਸੀ। ਤੇ ਉਹਨਾਂ ਨੂੰ ਮਿੰਟਗੁਮਰੀ ਵਿਚ ਨਜ਼ਰ ਬੰਦ ਕਰ ਦਿਤਾ ਸੀ। ਸਿੰਘ ਸਭਾ ਲਹਿਰ ਨੇ ਬਾਬਾ ਖੇਮ ਸਿੰਘ ਦੇ ਬਣਾਏ ਖੇਤਰ ਨੂੰ ਸੰਭਾਲਿਆ । ਪਰ ਇਹ ਮੰਨਣ ਵਿਚ ਕਿਸੇ ਪ੍ਰਕਾਰ ਦੀ ਸ਼ੱਕ ਦੀ ਗੁੰਜ਼ਾਇਸ਼ ਨਹੀਂ ਕਿ ਪੋਠੋਹਾਰ ਤੇ ਸੀਮਾਂ ਪ੍ਰਾਂਤ ਦੀ ਸਿਖ ਸੰਖਿਆ ਵਧਾਉਣ ਦਾ ਮੁੱਢਲਾ ਉਸਾਰੂ ਕੰਮ ਬਾਬਾ ਖੇਮ ਜੀ ਦਾ ਸੀ। ਜਿਨ੍ਹਾਂ ਨੇ ਉਹਨਾਂ ਨੂੰ ਗੁਰੂ ਨਾਨਕ ਦੀ ਸਿਖੀ ਤੇ ਸ੍ਰੀ ਕਲਗੀਧਰ ਜੀ ਦੇ ਅੰਮ੍ਰਿਤ ਦੇ ਨੇੜੇ ਰਖੀ ਰਖਿਆ ਸੀ, ਤੇ ਸਿੰਘ ਸਭਾ ਲਹਿਰ ਨੇ ਵਿਅਕਤੀ ਪ੍ਰਤਿਸ਼ਟਾ ਤੋਂ ਹਟਾ ਕੇ ਉਸ ਸੰਖਿਆ ਨੂੰ ਮੌਜੂਦਾ ਲੀਹਾਂ ਤੇ ਲੈ ਆਂਦਾ ਸੀ । ਇਹੀ ਕਾਰਨ ਹੈ ਕਿ ਪੰਜਾਬ ਤੇ ਦੂਜੇ ਅਲਾਕਿਆਂ ਨਾਲੋਂ ਪੋਠੋਹਾਰ ਤੇ ਸੀਮਾਂ ਪ੍ਰਾਂਤ ਵਿਚ ਸਿਖ ਨ ਕੇਵਲ ਕਾਫੀ ਸੰਖਿਆ ਵਿਚ ਹਨ ਸਗੋਂ ਸਿਖੀ ਨੂੰ ਸਚੇ ਅਰਥਾਂ ਵਿਚ ਉਹ ਅਪਨਾਉਣ ਵਾਲੇ ਤੇ ਸਿਖੀ ਦੀ ਰੂਹ ਨੂੰ ਸਮਝਣ ਵਾਲੇ ਸਨ । ਇਸ ਕਾਰਜ ਲਈ ਅਸੀਂ ਬਾਬਾ ਸਾਹਿਬ ਸਿੰਘ ਤੇ ਬਾਬਾ ਖੇਮ ਸਿੰਘ ਜੀ ਦੇ ਬਹੁਤ ਹੱਦ ਤਕ ਰਿਣੀ ਹਾਂ। ਵਿਅਕਤੀ ਗਤ ਮਾਨ ਪ੍ਰਤਿਸ਼ਟਾ ਉਸ ਸਮੇਂ ਦੀ ਹਵਾ ਵਿਚ ਸੀ ਤੇ

ਇਸੇ ਕਾਰਨ ਬਹੁ ਸ਼ੰਖਿਆ ਉਹਨਾਂ ਵਲ ਖਿਚੀ ਆਈ। (ਅਭੁੱਲ ਯਾਦਾਂ ਵਿਚੋਂ)–

—o—

## ਬਾਬਾ ਪ੍ਰੇਮ ਸਿੰਘ ਮਸ਼ਹੂਰ ਸਕਾਲਰ ਵਲੋਂ

ਬਾਬਾ ਪ੍ਰੇਮ ਸਿੰਘ ਜੀ ਹੋਤੀ ਮਰਦਾਨ ਵਾਲੇ ਸਿਖ ਪੰਥ ਵਿਚ ਵੀਹਵੀਂ ਸਦੀ ਦੇ ਬਹੁਤ ਮਸ਼ਹੂਰ ਵਿਦਵਾਨ ਮੰਨੇ ਗਏ ਹਨ। ਉਨ੍ਹਾਂ ਨੇ ਅਪਣੀ ਪੁਸਤਕ **ਸਿਖ ਰਾਜ ਦੇ ਉਸਰੀਏ** ਵਿਚ ਸਫਾ ੧੧੪ ਉਤੇ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਜੀਵਨ ਸਮਾਚਾਰ ਦਸਦੇ ਹੋਇਆਂ ਅਗੇ ਜਾ ਕੇ ਸਫਾ ੧੧੬ ਉਤੇ ਬਾਬਾ ਖੇਮ ਸਿੰਘ ਬਾਬਤ ਐਸਾ ਲਿਖਿਆ ਹੈ –

> "ਇਸ ਘਰਾਣੇ (ਬਾਬਾ ਸਾਹਿਬ ਸਿੰਘ ਜੀ ਦੇ) ਦੂਜੀ ਸ਼ਾਖ ਵੀ ਦਿਵਾਕਰ ਵਤ ਉਜਾਗਰ ਹੈ। ਜਿਸ ਵਿਚ ਬਾਬਾ ਖੇਮ ਸਿੰਘ ਵਰਗੀ ਮਹਾਨ ਹਸਤੀ ਨੇ ਜਨਮ ਲਿਆ। ਆਪ ਨੇ ਸਾਰਾ ਜੀਵਨ ਗੁਰ ਸਿਖੀ ਵਾਧੇ ਤੇ ਸੰਭਾਲ ਵਿਚ ਗੁਜਾਰਿਆ ਆਪ ਜੀ ਉੱਚ ਆਚਰਣ ਜੀਉਂਦੀ ਜਾਗਦੀ ਮੂਰਤ ਸਨ। ਆਪ ਦੇ ਜੀਵਨ ਵਿਚ ਰਾਜ ਤੇ ਜੋਗ ਦੋਵੇਂ ਸਮਿਲਤ ਦ੍ਰਿਸ਼ਟੀ ਮਾਨ ਸਨ। ਆਪ ਨੇ ਪੋਠੋਹਾਰ ਤੇ ਸਰਹਦੀ ਸੂਬੇ ਵਿਚ ਜੀਵਨ ਦਾ ਬਹੁਮੁੱਲਾ ਸਮਾਂ ਲਾਇਆ ਹੈ। ਖਾਸ ਕਰ ਲੜਕੀਆਂ ਅਤੇ ਲੜਕਿਆਂ ਦੀ ਵਿਦਿਆ ਲਈ ਸੈਂਕੜਿਆਂ ਦੀ ਗਿਣਤੀ ਵਿਚ ਸਕੂਲ ਜਾਰੀ ਕਰਵਾਏ। ਗੁਰਮੁਖੀ (ਪੰਜਾਬੀ) ਦੇ ਪ੍ਰਚਾਰ ਵਾਸਤੇ ਵਡੀਆਂ ਘਾਲਾਂ ਘਾਲੀਆਂ ਜੋ ਆਪ ਦੀ ਸਦੀਵੀ ਯਾਦਗਾਰ ਰਹੇਗਾ।
>
> ਉਪ੍ਰੋਕਤ ਮਹਾਨ ਕੰਮਾਂ ਦੇ ਕਾਰਨ ਜਿਥੇ ਆਪ

ਸਿਖੀ ਮੰਡਲ ਵਿਚ ਸਨਮਾਨੇ ਜਾਂਦੇ ਸਨ ਉਥੇ ਸਰਕਾਰ ਵਲੋਂ ਵੀ ਆਪ ਨੂੰ ਉੱਚ ਪਦਵੀ ਪ੍ਰਾਪਤ ਸੀ। ਆਪ ਜੀ ਅਪਣੇ ਪਿਛੇ ਇਕ ਵਹੁਤ ਵੱਡਾ ਫਲਿਆ ਫੁਲਿਆ ਪ੍ਰਵਾਰ ਛੱਡ ਕੇ ਸੰਨ ੧੯੦੪ ਵਿਚ ਸੱਚ ਖੰਡ ਜਾ ਵਸੇ।

(ਸਿਖ ਰਾਜ ਦੇ ਉਸਰੀਏ ਵਿਚੋਂ)

**ਨੋਟ**—ਇਹ ਹਨ ਸਚਾਈ ਭਰੇ ਉਹ ਸ਼ੁਭ ਵਿਚਾਰ ! ਜੋ ਇਸ ਸਦੀ ਦੇ ਹੋ ਬੀਤੇ ਮਸ਼ਹੂਰ ਪ੍ਰਚਾਰਕ (ਭਾਈ ਕਰਤਾਰ ਸਿੰਘ ਉਪਦੇਸ਼ਕ ਚੀਫ ਖਾਲਸਾ ਦੀਵਾਨ) ਅਤੇ ਬਹੁਤ ਪ੍ਰਸਿਧ ਲਿਖਾਰੀ ਇਤਿਹਾਸ ਕਾਰ (ਬਾਬਾ ਪ੍ਰੇਮ ਜੀ ਸਿੰਘ ਹੋਤੀ) ਵਲੋਂ ਸਨ । ਇਨ੍ਹਾਂ ਦੋਹਾਂ ਗੁਰਮੁੱਖ ਵਿਅਕਤੀਆਂ ਨੇ ਬਾਬ ਖੇਮ ਸਿੰਘ ਦੇ ਖੁੱਲੇ ਦਰਸ਼ਨ ਕੀਤੇ ਅਤੇ ਉਹਨਾਂ ਦੇ ਪ੍ਰਚਾਰ ਸਿਟੀਆਂ ਨੂੰ ਅਖੀਂ ਵੇਖਿਆ—ਤੇ ਕੰਨੀ ਸੁਣਿਆ ਵੀ ਯਾਦ ਰਖਿਆ ਸੀ। ਫਿਰ ਅਪਣੀ ਪੁਸਤਕਾਂ ਅੰਦਰ ਜ਼ਰੂਰੀ ਲਿਖਣਾ ਜਾਣਿਆਂ ਤੇ ਲਿਖਿਆ ਸੀ, ਅਸੀਂ ਧੰਨਵਾਦ ਸਾਹਿਤ ਉਹਨਾਂ ਦੀ ਲਿਖਤਾਂ ਨੂੰ ਪਾਠਕਾਂ ਸਾਹਮਣੇ ਇਸ ਵਾਸਤੇ ਰਖਿਆ ਹੈ-ਕਿ ਦਾਸ (ਲੇਖਕ) ਨੇ ਜੋ ਕੁਝ ਪਿਛੇ ਫੁਟਕਲੇ ਲਿਖਿਆ ਹੈ-ਉਹ ਮੇਰੀ ਅੱਤ ਕਥਨੀ ਨ ਜਾਣੀ ਜਾਇ ਅਤੇ ਜੋ ਕੁਝ ਅਗੇ ਸਿਲਸਲੇ ਵਾਰ ਬਾਬਾ ਖੇਮ ਸਿੰਘ ਜੀ ਦਾ ਜੀਵਨ ਪੇਸ਼ ਕਰਨਾਂ ਹੈ ਪਾਠਕਾਂ ਨੂੰ ਉਸ ਵਿਚ ਸੰਦੇਹ ਨ ਰਹੇ ਕਿ ਸ਼ਾਇਦ ਕਿਸੇ ਦੀ ਪ੍ਰੇਰਨਾ ਨਾਲ ਬਹੁਤ ਵਾਧੂ ਲਿਖਿਆ ਹੈ।

ਬਾਬਾ ਖੇਮ ਸਿੰਘ ਦੇ ਜੀਵਨ ਨੂੰ ਅੱਜ ਤੀਕ ਕੌਮ ਦੇ ਸਾਹਮਣੇ ਨ ਕਰਨ ਦਾ ਦੋਸ਼ ਜਿਥੇ ਉਹਨਾਂ ਦੇ ਫਲੇ ਫੁਲੇ ਪ੍ਰਵਾਰ ਉਤੇ ਹੈ ਕਿ ਉਹਨਾਂ ਦੇ ਪੁੱਤਰ ਪੋਤਰੇ ਸਾਰੇ ਹੀ ਸਮੇਂ ਦੀ ਦੌੜ ਨਾਲ ਰਾਜਸੀ ਵਿਵਹਾਰ ਕਾਰ ਵਿਚ ਰੁਝੇ ਰਹੇ ਸਨ, ਉਥੇ ਪੰਥਕ ਜਥੇਬੰਦੀਆਂ ਵੀ ਅਵੇਸਲੀਆਂ ਰਹੀਆਂ *ਆਪਣੇ ਪੁਰਾਤਨ ਗੁਰਮੁਖਾਂ ਦੀ ਘਾਲਾਂ ਨੂੰ ਨਵੇਂ ਸਿਖ ਪੋਚ ਸਾਹਮਣੇ ਰਖਣ ਦਾ ਉਪਰਾਲਾ ਨਹੀਂ ਕੀਤਾ ਵਰਨਾ ਸ: ਨਾਨਕ ਸਿੰਘ ਜੈਸੇ ਪ੍ਰਸਿੱਧ ਨਾਵਲ ਕਾਰ ਨੂੰ ਬਾਬਾ ਖੇਮ ਸਿੰਘ ਬਾਬਤ ਐਸੇ ਸ਼ਬਦ ਲਿਖਣ ਤੋਂ ਕੁਝ ਝਾਕਾ ਹੁੰਦਾ। ਪਰ ਸ੍ਵਰਾਜ ਪ੍ਰਾਪਤੀ ਤੋਂ ਬਾਹਦ ਹਰ ਤਰ੍ਹਾਂ ਦੀ, ਹਰ ਕਿਸੇ ਨੂੰ ਲਿਖਣ ਦੀ ਆਜ਼ਾਦੀ ਦਾ ਉਹਨਾਂ ਲਾਭ ਉਠਾਇਆ ਤੇ ਇਨਾਮ ਪ੍ਰਾਪਤ ਕੀਤਾ ਸੀ। ਕਿਉਂਕਿ ਸਰਕਾਰੀ ਪਾਰਖੂਆਂ ਦੇ ਸਾਹਮਣੇ ਵੀ ਬਾਬਾ ਖੇਮ ਸਿੰਘ ਜੀ ਦੇ ਸਮੁਚੇ ਜੀਵਨ ਦੀ ਕੋਈ ਪੁਸਤਕ ਨਹੀਂ ਸੀ ਜੋ ਉਸ ਨੂੰ ਗਹੁ ਨਾਲ ਪੜੇ ਪਿਛੋਂ ਸਰਦਾਰ ਨਾਨਕ ਸਿੰਘ ਨੂੰ ਸੁਧਾਰ ਵਾਸਤੇ ਪ੍ਰੇਰਦੇ ਤਾਂ ਉਨ੍ਹਾਂ ਨੇ ਅਪਣੇ ਲਿਖੇ ਨੂੰ ਦੁਬਾਰਾ ਨਹੀਂ ਛਾਪਣਾਂ ਸੀ ਕਿਉਂਕਿ ਉਹ ਸਮਝਦਾਰ ਲਿਖਾਰੀ ਹਨ। ਪਰ ਬਾਬਾ ਜੀ ਤੋਂ ਅਨਜਾਣ ਸਨ।

ਚੂੰਕਿ ਬਾਬਾ ਖੇਮ ਸਿੰਘ ਜੀ ਬਾਬਤ ਜਿਤਨਾਂ ਕੁਝ ਮੈਨੂੰ ਅਪਣੇ ਮਾਤਾ ਪਿਤਾ ਤੇ ਪਿੰਡ ਦੇ ਲੋਕਾਂ ਅਤੇ ਇਲਾਕੇ ਦੇ ਬਹੁਤ ਬਜ਼ੁਰਗਾਂ ਪਾਸੋਂ ਸੁਣਿਆ ਸੀ। ਉਹ ਜਵਾਨੀ ਵੇਲੇ ਸੁਣਿਆ ਸੀ। ਕੁਝ ਭੁਲ ਗਿਆ ਤੇ ਬਾਕੀ ਉਸ ਵੇਲੇ ਲਿਖ ਰਖਣੇ ਜ਼ਰੂਰੀ ਨਹੀਂ ਜਾਣੇ ਸਨ। ਨ ਪਤਾ ਸੀ ਕਿ ਕਦੀ ਲਿਖਣਾ ਪਏਗਾ।

---

*ਬਾਬਾ ਖੇਮ ਸਿੰਘ ਜੀ ਦੇ ਫਲੇ ਫੁਲੇ ਤੇ ਰਾਜਸੀ ਪ੍ਰਭੁੱਤਾ ਪਾਂਦੇ ਰਹੇ ਸਾਹਿਬ ਜ਼ਾਦਿਆਂ ਤੇ ਪੋਤ੍ਰਿਆਂ ਦੇ ਸਬੰਧ ਵਿਚ ਇਥੇ ਸਭ ਕੁਝ ਨਹੀਂ ਲਿਖਿਆ ਜਾ ਸਕਦਾ। ਕਿ ਅਪਣੀ ਸਿਆਣਪ ਅਤੇ ਸੂੱਝ ਬੂੱਝ ਕਾਰਨ ਰਾਜ ਦਰਬਾਰਾਂ ਵਿਚ ਕਿਸੇ ਹੱਦ ਤੀਕ ਮਾਨ ਪ੍ਰਾਪਤ ਕੀਤਾ ਤੇ ਕਰਦੇ ਪਏ ਹਨ।

ਫਿਰ ਜਵਾਨੀ ਵੇਲੇ ਲਿਖਣ ਸ਼ੌਕ ਜਾਗੀ ਤੇ ਹੁਣ ਕਈ ਸਾਲਾਂ ਤੋਂ ਗੁਰ ਇਤਿਹਾਸ ਲਿਖਣ ਦੇ ਫਰਜ਼ ਨੇ ਮੈਨੂੰ ਬਾਬਾ ਖੇਮ ਸਿੰਘ ਬੇਦੀ ਜੀ ਬਾਬਤ ਵੀ ਪੁਸਤਕ ਲਿਖਣ ਦੀ ਸ਼ੋਕ ਜਗਾ ਦਿਤੀ ਤੇ ਇਸ ਪੁਸਤਕ ਨੂੰ **"ਪੰਜਾਬ ਦਾ ਰਤਨ"** ਨਾਮ ਨਾਲ ਲਿਖਿਆ ਹੈ। ਉਮੀਦ ਹੈ ਕਿ ਬਾਬਾ ਜੀ ਬਾਬਤ ਅਗੇ ਸਿਲਸਲੇ ਵਾਰ ਸਮਾਚਾਰ ਨੂੰ ਪੜ ਕੇ ਮੇਰੇ ਨਾਲ ਪਾਠਕ ਵੀ ਸਹਿਮਤ ਹੋਣਗੇ ਕਿ ਇਸ ਪੁਸਤਕ ਦਾ ਲਿਖਣਾ ਕਿਤਨਾ ਜ਼ਰੂਰੀ ਸੀ ਜੋ ਪੰਜਾਬ ਵਾਸੀਆਂ ਲਈ ਲਾਭਵੰਦ ਰਹੇਗੀ। (ਲੇਖਕ)

—o—

# ਭਾਗ ਦੂਜਾ

## ਬੇਦੀ ਬੰਸ ਘਰਾਣਾ

"ਪੁਛਿਆ ਫਿਰ ਕੇ ਦਸਤਗੀਰ ਕੌਣ ਫਕੀਰ ਕਿਸਕਾ ਘਰਾਂਣਾ ॥
ਨਾਨਕ ਕਲ ਵਿਚ ਆਇਆ ਰੱਬ ਫਕੀਰ ਇਕ ਪਹਿਚਾਨਾਂ ॥

(ਭਾਈ ਗੁਰਦਾਸ ਵਾਰ ੧ ਪਉੜੀ ੩੫)

੧. ਪਹਿਲੀ ਪੀਹੜੀ **ਗੁਰੂ ਨਾਨਕ** ਸਾਹਿਬ ਜੀ ਬੇਦੀ

੨. (ਬਾਬਾ ਸ੍ਰੀ ਚੰਦ ਜਤੀ ਰਹੇ) ਬਾਬਾ ਲਖਮੀ ਚੰਦ ਸਾਹਿਬ

੩. ਬਾਬਾ ਧਰਮ ਚੰਦ ਜੀ

੪, ਬਾਬਾ ਮਾਣਕ ਚੰਦ ਜੀ*

੫. ਬਾਬਾ ਦਾਤਾਰ ਚੰਦ ਜੀ

੬. ਬਾਬਾ ਪਹਾੜ ਚੰਦ ਜੀ

---

*ਬਾਬਾ ਮਾਣਕ ਚੰਦ ਦੇ ਛੋਟੇ ਭ੍ਰਾਤਾ ਬਾਬਾ ਮੇਹਰ ਚੰਦ ਜੀ ਹੋਇ । ਇਨਾਂ ਬਾਬਾ ਮਿਹਰ ਚੰਦ ਜੀ ਦੇ ਸਾਹਿਬ ਜ਼ਾਦੇ ਤੋ ਅਗਲੀ ਪੀਹੜੀ ਦੇ ਬਜ਼ੁਰਗਾਂ ਦੇ ਨਾਮ ਇਥੇ ਨਹੀਂ ਲਿਖੇ ਜੋ ਸਾਰੇ ਡੇਹਰਾ ਬਾਬਾ ਨਾਨਕ ਵਿਚ ਵਸੇ ਇਹ ਦੋਵੇਂ ਖਾਨਦਾਨ ਅਗੇ ਤੋਂ ਮਾਣਕ ਚੰਦ ਤੇ ਮਹਿਰ ਚੰਦ ਬੇਦੀ ਦੇ ਕਹਾਏ ।

ਬਾਬਾ ਖੇਮ ਸਿੰਘ ਮੱਸਾਂ ੭ ਸਾਲ ਦੇ ਅਤੇ ਸੰਪੂਰਨ ਸਿੰਘ ੧੨ ਦੇ ਸਨ। ਇਹ ਜ਼ਿਕਰ ਨਿਰਨਾਂ ਪ੍ਰਸਿਧ ਲਿਖਾਰੀ ਡਾ; ਗੰਡਾ ਸਿੰਘ ਜੀ ਨੇ ਅਪਣੀ ਪੁਸਤਕ ਅੰਦਰ "ਹਵਾਲਾ ਅਖਬਾਰਾਤ ਸੰਨ 1839 ਤੋਂ 1841" ਤੀਕ ਵਿਚ ਐਸਾ ਲਿਖਿਆ–

"ਕਈ ਵੇਰ ਬਾਬਾ ਬਿਸ਼ਨ ਸਿੰਘ ਤੋਂ ਪਿਛੋਂ ਬਾਬਾ ਬਿਕ੍ਰਮਾਂ ਸਿੰਘ ਸਾਹਿਬ ਨੇ ਮਲਸੀਹਾਂ ਦੀ ਜਾਗੀਰ ਖੋਹਣ ਦੀ ਕੋਸ਼ਸ਼ ਕੀਤੀ। ਅਤੇ ਕਈ ਵੇਰ ਅਪਣੀ ਫੌਜ ਦਖਣੀ ਤੋਂ ਭੇਜੀ ਪਰ ਸੁਫਲ ਨ ਹੋਇ। ਓੜਕ ਆਪ ਚੜ੍ਹਾਈ ਕੀਤੀ ਅਤੇ ਇਸ ਆਮੋ ਸਾਹਮਣੇ ਦੀ ਲੜਾਈ ਵਿਚ ਬਾਬਾ ਅਤਰ ਸਿੰਘ ਜੀ ਇਕ ਤਰਖਾਣ (ਰਾਮ ਗੜੀਏ) ਸਿਖ ਦੇ ਹਥੋਂ ਮਾਰੇ ਗਏ। ਉਸ ਵਕਤ ਬਾਬਾ ਅਤਰ ਸਿੰਘ ਜੀ ਜੋ ਸਖਤ ਸਰਦੀ ਦੇ ਮੌਸਮ ਵਿਚ ਸੰਬੂਰੀ ਕੁੜਤੀ ਪਾਏ ਹੋਇ ਸਨ ਅਤੇ "ਗੰਮ ਬਿਡਾਰ" ਨਾਮੀ ਇਕ ਘੋੜੇ ਉਤੇ ਸਵਾਰ ਸਨ* ਇਹ ਹਮੇਸ਼ਾ ਘੋੜੇ ਉਤੇ ਸਵਾਰ ਹੋਣ ਵੇਲੇ ਬਰਛਾ ਹੱਥ ਵਿਚ ਰਖਦੇ ਸਨ। ਪਰ ਦੁਸ਼ਮਨ ਨੇ ਦੂਰ ਤੋਂ ਹੀ ਬੰਦੂਕ ਦੀ ਗੋਲੀ ਨਾਲ ਖਤਮ ਕਰ ਦਿਤੇ। ਇਹ ਗੋਲੀ ਪੇਟ ਵਿਚ ਲਗੀ। ਕਈ ਲੋਕਾਂ ਨੇ ਸੋਨੇ ਦੇ ਕੜੇ ਲਾਹਣ ਦੀ ਕੋਸ਼ਸ਼ ਕੀਤੀ ਪਰ ਉਹ ਤਲਵਾਰ ਦੇ ਵਾਰ ਨਾਲ ਜ਼ਖਮੀ ਹੁੰਦਿਆਂ ਵੀ ਉਨ੍ਹਾਂ ਨੂੰ ਖਤਮ ਕੀਤਾ, ਪਰ ਬੰਦੂਕ ਦਾ ਕਾਰੀ ਜ਼ਖਮ ਪੇਟ ਵਿਚ ਲੱਗ ਚੁੱਕਾ ਸੀ ਆਪ ਵੀ ਖਤਮ ਹੋ ਗਏ। ਉਸ ਥਾਂ ਹੁਣ ਤੀਕ ਚੂਰਾ (ਚਬੂਤਰਾ) ਬਤੌਰ ਨਿਸ਼ਾਨੀ ਬਣਿਆ ਹੋਇਆ ਹੈ। ਅਤੇ ਮਲਸੀਹਾ (ਜ਼ਿਲਾ

* ਇਹ ਘੋੜਾ ਉਨ੍ਹਾ ਨੂੰ ਮਹਾਰਾਜਾ ਫਰੀਦ ਕਟ ਵਲੋਂ ਭਟਾ ਕੀਤਾ ਗਿਆ ਸੀ।

ਜਲੰਧਰ) ਥੀਂ ਕਰੀਬਨ ੧ ਮੀਲ ਦੇ ਫਾਸਲੇ ਪਰ ਹੈ। ਉਸ ਤੋਂ ਪਿਛੋਂ ਸਾਰੇ ਮਾਲ ਅਸਬਾਬ ਉਤੇ ਕਬਜ਼ਾ ਕਰਕੇ ਬਾਬਾ ਬਿਕ੍ਰਮ ਸਿੰਘ ਊਨੇ ਲੈ ਗਏ।

(ਅਗੇ ਹੋਰ ਲਿਖਿਆ ਹੈ)

ਇਸ ਸਿਲਸਲੇ ਵਿਚ ਕੰਵਰ ਨੌ ਨਿਹਾਲ ਸਿੰਘ ਜਦੋਂ ਭਾਈ ਵੀਰ ਸਿੰਘ ਜੀ ਦੇ ਦਰਸ਼ਨ ਨੂੰ ਨੁਰੰਗਾ ਬਾਦ ਗਏ ਤਾਂ ਸੰਤ ਬੀਰ ਸਿੰਘ ਜੀ ਨੇ ਕੰਵਰ ਸਾਹਿਬ ਨੂੰ ਕਿਹਾ ਕਿ ਬੜਾ ਜ਼ੁਲਮ ਹੋਇਆ ਹੈ, ਤਦ ਕੰਵਰ ਸਾਹਿਬ ਨੇ ਬਾਬਾ ਬਿਕ੍ਰਮਾਂ ਸਿੰਘ ਉਤੇ ਅਠਾਰਾਂ (੧੮੦੦੦) ਹਜ਼ਾਰ ਦਾ ਜੁਰਮਾਨਾਂ ਕੀਤਾ। ਨਾਲ ਹੀ ਇਹ ਵੀ ਕਿਹਾ ਕਿ ਖਤਰਾ ਹੈ ਜੋ ਸਾਹਿਬ ਜਾਦਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਵੀ ਖਤਮ ਨ ਕਰ ਦਿਤਾ ਜਾਏ। ਤਦ ਕੰਵਰ ਨੌ-ਨਿਹਾਲ ਸਿੰਘ ਨੇ ਅਪਣੇ ਜਰਨੈਲ ਵੰਤੂਰੇ ਨੂੰ ਹੁਕਮ ਦਿਤਾ ਕਿ ਜੋ ਜੋ ਚੀਜ਼ ਉਹਨਾਂ ਨੇ ਇਨ੍ਹਾਂ ਦੀ ਜ਼ਬਤ ਕੀਤੀ ਹੈ ਉਹ ਵਾਪਸ ਦਿਲਾਇ, ਪਰ ਊਨੇ ਥੀਂ ਦੂਰੀ ਉਤੇ ਹੀ ਆਪਣੀ ਫੌਜ ਰਖੇ। ਇਸ ਪਰ ਬਾਬਾ ਬਿਕ੍ਰਮ ਸਿੰਘ ਨੇ ਇਹ ਕਿਹਾ—ਮੈਂ ਨ ਜੁਰਮਾਨਾਂ ਨ ਮਾਲ ਅਸਬਾਬ ਦਿਆਂਗਾ ਤਾਂ ਜਰਨਲ ਵੰਤੂਰੇ ਨੂੰ ਫੇਰ ਹੁਕਮ ਹੋਇਆ ਕਿ ਲੜਨ ਵੇਲੇ ਇਸ ਗਲ ਦਾ ਖਿਆਲ ਰਖਿਆ ਜਾਏ, ਕਿ ਕੋਈ ਬੇਦੀ ਸਾਹਿਬ ਜ਼ਾਦਾ ਨ ਮਾਰਿਆ ਜਾਏ! ਅਤੇ ਨ ਉਹਨਾਂ ਨੂੰ ਅਨੰਦ ਪੁਰ ਸਾਹਿਬ ਦੇ ਸੋਢੀਆਂ ਦੀ ਕੋਈ ਕੁੰਮਕ ਪਹੁੰਚ ਸਕੇ* ਤਦ ਜਾ ਕੇ ਇਕ ਦੋ ਤੋਪਾਂ ਉਸ ਨੇ

---

* ਅਨੰਦ ਪੁਰ ਵਿਚ ਕੁੜਮਾਂਚਾਰੀ ਸੀ ਕਿਉਂਕਿ ਬਾਬਾ ਰਿਕ੍ਰਮ ਸਿੰਘ ਦੇ ਵਡੇ ਸਾਹਿਬ ਜ਼ਾਦੇ (ਬਾਬਾ ਸੂਰਜ ਸਿੰਘ) ਉਥੋਂ ਵਿਆਹੇ ਹੋਇ ਸਨ।

ਚਲਾਈਆਂ ਜਿਸ ਤੇ ਉਹ (ਜਰਮਾਨਾਂ ਤੇ ਮਾਲ ਅਸਬਾਬ ਮੋੜ ਦੇਣਾਂ) ਮੰਨ ਗਏ। ਇਸ ਪਿਛੋਂ ਜਰਨਲ ਵੰਤੂਰੇ ਨੇ ਆਪਣੀ ਸਿਆਣਪ ਨਾਲ ਬਾਬਾ ਸੰਪੂਰਣ ਸਿੰਘ ਤੇ ਬਾਬਾ ਖੇਮ ਸਿੰਘ ਨੂੰ ਉਹਨਾਂ ਦੇ ਕਬਜ਼ੇ ਵਿਚੋਂ ਕੱਢ ਕੇ ਮਲਸੀਆ ਪਹੁੰਚਾਇਆ। ਪਰ ਨਾਲ ਹੀ ਵਨਤੂਰੇ ਨੇ ਦਰਬਾਰ ਵਿਚ ਇਹ ਰਪੋਟ ਲਿਖ ਭੇਜੀ ਕਿ ੧੨000) ਇਨ੍ਹਾਂ ਪਾਸੋਂ ਵੀ ਫੌਜ ਦਾ ਖਰਚਾ ਵਸੂਲ ਕਰਕੇ ਮਲਸੀਹਾਂ ਦਾ ਕਬਜ਼ਾ ਦਿਤਾ ਜਾਏ। ਤਦ ਐਸਾ ਹੀ ਕੀਤਾ ਗਿਆ ਤੇ ਦੋਵੇਂ ਸਾਹਿਬ ਜ਼ਾਦੇ (ਅਪਣੀ ਦਾਦੀ ਅਤੇ ਮਾਤਾ ਸਮੇਤ) ਮਲਸ਼ੀਹਾਂ ਦੇ ਕਿਲ੍ਹੇ ਵਿਚ ਰਹਿਣ ਲਗੇ। ਇਹ "ਮਲਸੀਹਾਂ ਕਸਬਾ" ਤਸੀਲ ਨਕੋਦਰ (ਜਲੰਧਰ ਜਿਲਾ) ਵਿਚ ਹੈ।

—o—

## ਮਲਸੀਹਾਂ ਵਿਚ ਆਮਦ

ਉਕਤ ਦੁਖਦਾਈ ਹਾਲਾਤ ਵਿਚ ਬਾਬਾ ਸੰਪੂਰਨ ਸਿੰਘ, ਬਾਬਾ ਖੇਮ ਸਿੰਘ ਅਤੇ ਦੋਵੇਂ ਮਾਤਾਵਾਂ ਮਲਸੀਹਾਂ ਆਏ ਸਨ। ਜਰਨਲ ਵੰਤੂਰਾ ਸਾਹਿਬ ਦੀ ਰਪੋਣ ਮੁਤਾਬਕ ਲਾਹੌਰ ਦਰਬਾਰ ਨੇ ਬਾਬਾ ਬਿਕ੍ਰਮ ਸਿੰਘ ਪਾਸੋਂ ੧੮000) ਹਜ਼ਾਰ ਵਸੂਲ ਜ਼ੁਰਮਾਨੇ ਵਿਚੋਂ ੧੨000) ਫੌਜੀ ਖਰਚੇ ਦਾ ਕੱਟ ਕੇ ਸਿਰਫ ੬000) ਇਨ੍ਹਾਂ ਭਰਾਵਾਂ ਨੂੰ ਨਕੱਦ ਅਤੇ ਮਾਲ ਅਸਬਾਬ ਦਿਤਾ ਸੀ। ਐਸੀ ਹਾਲਤ ਵਿਚ ਇਹ ਵੀ ਗੰਨੀਮਤ ਸੀ। ਇਥੇ ਮਲਸੀਹਾਂ ਕੁਝ ਚਿਰ ਦੋਵੇਂ ਭ੍ਰਾਤਾ ਰਹੇ। ਫਿਰ ਬਾਬਾ ਸੰਪੂਰਨ ਸਿੰਘ ਜਾਗੀਰ, ਜ਼ਮੀਨਾਂ ਦੀ ਦੇਖ ਭਾਲ ਤੇ ਸੰਭਾਲ ਕਰਨ ਲਗੇ, ਕਿਉਂਕਿ ਵਡੇਰੀ ਉਮਰ ਸੀ, ੧੫-੧੬ ਸਾਲ ਦੇ ਚੜ੍ਹਦੀ ਜਵਾਨੀ ਸਨ। ਬਾਬਾ ਖੇਮ ਸਿੰਘ ਜੀ

ਮਸਾਂ ੧੦-੧੧ ਸਾਲਾਂ ਦੇ ਹੋਇ ਨੂੰ ਅਪਣੇ ਸਿਖ ਮੁਜਾਰੇ (ਜੋ ਪ੍ਰੇਮੀ ਸਨ) ਸਤਿਕਾਰ ਨਾਲ "ਮਲੀਵਾਲ' ਲੈ ਗਏ।

ਮਲਸੀਹਾਂ ਤੋਂ ਮੱਲੀ ਵਾਲ ਥੋੜੇ ਕੋਹਾਂ ਤੇ ਹੈ। ਜਿਥੇ ਇਨ੍ਹਾਂ ਦੀ ਜ਼ਮੀਨ ਜਾਗੀਰ ਦੀ ਸੀ। ਫਿਰ 'ਬਸੀਰ ਪੁਰ' (ਜੋ ਹੁਣ ਜ਼ਿਲਾ ਮਿੰਟਗੁਮਰੀ ਪਾਕਿਸਤਾਨ ਹੈ) ਇਥੇ ਅਪਣਾਂ ਪੱਕਾ ਕਿਲ੍ਹਾ ਸੀ ਚਲੇ ਗਏ। ਕਰੀਬਨ ੧॥ ਸਾਲ ਇਸੇ ਤਰ੍ਹਾਂ 'ਕਦੀ ਮਲਸੀਹਾ' ਕਦੀ ਬਸੀਰ ਪੁਰ ਵਿਚ ਰਹਿੰਦੇ ਤੇ ਜਮੀਨ ਦੀ ਦੇਖ ਭਾਲ ਵਿਚ ਦਿਨ ਬਿਤਾਏ ਸਨ। ਇਹ ਦੋਵੇਂ ਭ੍ਰਾਤਾ ਇਨ੍ਹਾਂ ਦੀ ਮਾਤਾ (ਭਾਨ ਕੌਰ) ਤੇ ਦਾਦੀ ਸਾਹਿਬ (ਮੁਲਤਾਨ ਦੇਵੀ) ਰੱਬ ਦੇ ਭਾਣੇ ਨੂੰ ਸਿਰ ਮੱਥੇ ਮੰਨਦੇ ਹੋਇ ਫਿਰ ਕੁਝ ਚਿਰ ਪਿਛੋਂ "ਹੁਜ਼ਰੇ" (ਤਾਸੀਲ ਦੀਪਾਲ ਪੁਰ) ਜਾ ਵਸੇ। ਕਿਉਂਕਿ ਉਥੇ ਵਡਿਆਂ ਦੇ ਵੇਲੇ ਦੀ ੩੦੦੦੦) ਦੀ ਜਾਗੀਰ ਸੀ। ਜੋ ਮਹਾਰਾਜਾ ਰਣਜੀਤ ਸਿੰਘ ਨੇ ਬਾਬਾ ਸਾਹਿਬ ਸਿੰਘ ਬੇਦੀ ਜੀ ਦੀ ਭੇਟ ਕੀਤੀ ਸੀ ਤੇ ਉਨ੍ਹਾਂ ਵਲੋਂ ਅਪਣੇ ਵਡੇਸਾਹਿਬ ਜ਼ਾਦੇ (ਬਾਬਾ ਬਿਸ਼ਨ ਸਿੰਘ ਜੀ) ਦੇ ਹਿਸੇ ਦਿਤੀ ਗਈ ਸੀ।

—o—

## ਬਾਬਾ ਖੇਮ ਸਿੰਘ ਜੀ ਦੀ ਸ਼ਾਦੀ

ਉਸ ਜ਼ਮਾਨੇ ਵਿਚ ਨਿਕੀ ਉਮਰੇ ਅਮੀਰ ਗਰੀਬਾਂ ਵਿਚ ਸ਼ਾਦੀ ਕਰ ਦੇਣ ਦਾ ਬਹੁਤ ਰਿਵਾਜ ਸੀ। ਜਿਸ ਤੇ ਬਾਬਾ ਸੰਪੂਰਨ ਸਿੰਘ ਦੀ ਸ਼ਾਦੀ ਕੁਝ ਸਾਲ ਪਹਿਲੇ ਹੀ "ਚਕਵਾਲ" (ਅਲਾਕਾ ਧੰਨੀ ਪੋਠੋਹਾਰ) ਜਿਲਾ ਜਿਹਲਮ ਵਿਚੋਂ ਹੋ ਚੁਕੀ ਸੀ। ਇਨ੍ਹਾਂ ਦੀ ਧਰਮ ਪਤਨੀ ਦਾ ਨਾਮ ਮਤਾਬ ਕੌਰ ਸੀ। ਇਥੇ ਹੁਜਰੇ ਆ ਕੇ ਥੋੜਾ ਚਿਰ ਹੋਇਆ ਸੀ ਕਿ ਇਥੋਂ ਦੇ ਇਕ "ਖੁਸ਼ਬਖਤ ਰਾਏ" ਮਹਿੰਦਰੂ ਜਾਤ ਦੇ ਵੰਜਾਹੀ ਖਤ੍ਰੀ ਨੇ ਅਪਣੀ ੮-੯ ਸਾਲਾਂ ਦੀ ਸਪੁਤ੍ਰੀ (ਨਰੈਣ ਦਈ) ਦਾ ਨਾਤਾ ਬਾਬਾ ਖੇਮ ਸਿੰਘ ਵਾਸਤੇ ਦੇਣ

ਦਾ ਇਰਾਦਾ ਮਾਤਾਵਾਂ ਨੂੰ ਦਸਿਆ ਤੇ ਪ੍ਰਵਾਨਗੀ ਪਿਛੋਂ ਫਿਰ ਥੋੜੇ ਸਮੇਂ ਵਿਚ ਵਿਆਹ ਕਰ ਦਿਤਾ ਸੀ।

੧੦-੧੧ ਸਾਲ ਦੀ ਉਮਰ ਵਿਚ ਦੀ ਸ਼ਾਦੀ ਮਗਰੋਂ ਪਹਿਲਾ ਕੰਮ ਬਾਬਾ ਖੇਮ ਜੀ ਨੇ ਇਹ ਕੀਤਾ ਕਿ ਅਪਣੇ ਸਾਲੇ (ਗੁਲਾਬ ਰਾਏ ਨੂੰ ਪ੍ਰੇਰਿਆ। ਉਸ ਨੂੰ ਕੇਸ ਰਖਾ ਕੇ ਗੁਲਾਬ ਸਿੰਘ ਬਣਾ ਦਿਤਾ ਸੀ, ਇਹ ਮਾਨੋਂ ਆਪ (ਬਾਬਾ ਖੇਮ ਸਿੰਘ ਜੀ) ਵਿਚ ਧੁਰ ਤੋਂ ਪ੍ਰਾਪਤ ਕੀਤੇ ਤੇ ਲੁੱਕੇ ਛਿਪੇ ਸਿਖੀ ਜਜ਼ਬੇ ਦੇ ਪ੍ਰਗਟਾਵੇ ਦਾ ਪਹਿਲਾ ਸਬੂਤ ਸੀ।

ਇਸ ਵੇਲੇ ਤੀਕ ਮਹਾਰਾਜਾ ਰਣਜੀਤ ਸਿੰਘ ਦਾ ਸਵਰਗ-ਵਾਸ ਹੋਇਆਂ ਲਗ ਭਗ ੪ ਸਾਲ ਹੋ ਚੁਕੇ ਸਨ। ਇਸ ਅਰਸੇ ਵਿਚ ਮਹਾਰਾਜਾ ਖੜਕ ਸਿੰਘ ਤਖਤ ਦਾ ਮਾਲਕ ਹੋਇਆ ਸੀ। ਪਰ ਇਸ ਨੂੰ ਤਿੰਨ ਚਾਰ ਮਹੀਨੇ ਪਿਛੋਂ ਨਜ਼ਰ ਬੰਦ ਕੀਤਾ ਗਿਆ ਤੇ ਕੰਵਰ ਨੌਨਿਹਾਲ ਸਿੰਘ ਤਖਤ ਉਤੇ ਬੈਠਾ ਸੀ। ਮਹਾਰਾਜਾ ਰਣਜੀਤ ਸਿੰਘ ਮਗਰੋਂ ਮਹਾਰਾਜਾ ਖੜਕ ਸਿੰਘ ਸਿਰਫ ੧੬ ਮਹੀਨੇ ਜਿੰਦਾ ਰਹੇ। ਉਹ 5 ਨਵੰਬਰ 1840 ਨੂੰ ਨਜ਼ਰ ਬੰਦੀ ਵਿਚ ਧੁੱਖ ਧੁੱਖ ਕੇ ਹੀ ਮਰੇ ਸੀ। ਉਹ ਕਿਵੇਂ ਮਰੇ ਤੇ ਕੀ ਕੁਝ ਉਹਨਾਂ ਨਾਲ ਬੀਤੀ ਸੀ ਇਸ ਥਾਂ ਦਾ ਵਿਸ਼ਾ ਨਹੀਂ। ਹੋਰ ਪੰਜਾਬ ਦੀਆਂ ਤਵਾਰੀਖਾਂ ਵਿਚ ਲਿਖਿਆ ਪਿਆ ਹੈ। ਇਥੇ ਇਤਨਾਂ ਹੀ ਦਸਣਾ ਹੈ ਕਿ ਲਾਹੌਰ ਦਰਬਾਰ ਦੀ ਇਸ ਅਕ੍ਰਿਤ ਘਣ ਵਜ਼ੀਰ ਮੰਡਲੀ ਨੇ ਮਹਾਰਾਜਾ ਖੜਕ ਸਿੰਘ ਦੇ ਸਸਕਾਰ ਮਗਰੋਂ ਕੰਵਰ ਨੌ-ਨਿਹਾਲ ਸਿੰਘ ਨੂੰ ਇਕ ਦਿਨ ਵੀ ਜੀਣ ਨ ਦਿਤਾ। ਉਹ ਪਿਤਾ ਦਾ ਸਸਕਾਰ ਹੁੰਦਾ ਛੱਡ ਕੇ ਕਿਲ੍ਹੇ ਨੂੰ ਮੁੜੇ ਆ ਰਹੇ ਸਨ ਕਿ ਪਹਿਲੇ ਕੀਤੇ ਪ੍ਰਬੰਧ (ਸਾਜ਼ਸ) ਮੁਤਾਬਕ ਉਹਨਾਂ ਉਤੇ ਡੇਉੜੀ ਗਿਰਾ ਕੇ ਮਾਰ ਦਿਤਾ। ਡੇਉੜੀ ਗਿਰੇ ਨਾਲ ਤਾਂ ਥੋੜਾ ਜਖਮੀ ਹੋਏ ਸਨ ਪਰ ਕਿਲ੍ਹੇ ਅੰਦਰ ਲਿਜਾ ਕੇ ਦਰਵਾਜ਼ਾ ਬੰਦ ਕਰਾਇਆ ਤੇ ਅੰਦਰ ਹੀ ਉਹਨਾਂ ਦਾ ਸਿਰ ਫੋੜ ਕੇ ਮਾਰਿਆ ਗਿਆ ਸੀ। ਇਹ ਜ਼ਿਕਰ ਤਵਾਰੀਖੀ

ਅਤੇ ਮਸ਼ਹੂਰ ਹੈ* ਉਪਰੰਤ ਜਨਵਰੀ 1841 ਵਿਚ ਮਹਾਰਾਜਾ ਸ਼ੇਰ ਸਿੰਘ ਤਖਤ ਉਤੇ ਬੈਠਾ ਸੀ, ਜਿਸ ਨੇ ਮਸਾਂ ਦੋ ਜਾਂ ਢਾਈ ਸਾਲ ਹੋਰ ਬਿਤਾਏ ਸਨ। ਸਤੰਬਰ ਸੰਨ 1843 ਵਿਚ ਇਹ ਵੀ ਮਾਰਿਆ ਗਿਆ।

ਉਕਤ ਮਹਾਰਾਜਾ ਸ਼ੇਰ ਸਿੰਘ ਮਗਰੋਂ ਪ ਵਰਿਆਂ ਦੇ (ਨਾਬਾਲਗ ਸ਼ਾਹਜਾਦੇ) ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦੇ ਤਖਤ ਉਤੇ ਬਿਠਾ ਕੇ ਪੰਜਾਬ ਦਾ ਬਾਦਸ਼ਾਹ ਬਣਾਇਆ ਗਿਆ ਸੀ। ਇਹ ਕੁਝ ਲਾਹੌਰ ਦਰਬਾਰ ਦੇ ਸਿਖ ਰਾਜ ਘਰਾਣੇ ਵਿਚ ਹੋ ਬੀਤਿਆ, ਪਰ ਅਫਸੋਸ ! ਕਿ ਇਤਨਾਂ ਕੁਝ ਹੋ ਜਾਣ ਤਕ ਵੀ ਇਸ ਸਾਰੀ ਕਾਰਵਾਈ ਦੀ ਡੂੰਘਾਈ ਤੇ ਮਨਸੂਬੇ ਬਾਜ਼ੀ ਨੂੰ ਲਾਹੌਰ ਵਿਚ ਬੈਠੇ ਲੋਕੀ (ਸਿਖ ਸਰਦਾਰ) ਵੀ ਸਮਝੇ ਨਹੀਂ ਸਨ, ਤਾਂ ਦੂਰ ਦਰਾਜ਼ ਬੈਠੇ ਅਲਾਕਿਆਂ ਦੇ ਲੋਕਾਂ ਉਤੇ ਕੀ ਉਲਾਹਮਾਂ ਹੋ ਸਕਦਾ ਹੈ ? ਉਹ ਤਾਂ ਇਨਾਂ ਦਰਬਾਰੀ ਤੇ ਸਾਹੀ ਸਾਜ਼ਸ਼ਾਂ ! ਤੋਂ ਬਿਲਕੁਲ ਬੇਖਬਰ ਸਨ, ਇਸ ਵੇਲੇ ਕੋਈ ਡਾਕ ਤਾਰ ਜਾਂ ਰੇਡੀਉ ਸਿਸਟਮ ਨਹੀਂ ਸੀ। ਕਦੀ ਲਾਹੌਰ ਦਾ ਵਸਨੀਕ ਕੋਈ ਕਿਤੇ ਆਏ ਤਾਂ ਅਪਣੇ ਪਰਾਇਆਂ ਨੂੰ ਕੁਝ ਉਲਟੀ ਪੁਲਟੀ ਸਰੋਤ ਮਿਲਦੀ ਸੀ। ਵਰਨਾਂ ਥੋੜੇ ੨ ਕੋਹਾਂ ਉਤੇ ਵਸਦੇ ਪਿੰਡਾਂ ਵਾਲਿਆਂ ਨੂੰ ਪਤਾ ਨਹੀਂ ਸੀ ਹੁੰਦਾ ਕਿ ਲਾਹੌਰ ਵਿਚ ਕੀ ਵਰਤ ਰਿਹਾ ਹੈ ? ਐਸੀ ਬੁਰੀ ਹਾਲਤ ਵਰਤ ਚੁਕੀ ਸੀ।

—o—

ਬਾਬਾ ਖੇਮ ਸਿੰਘ ਇਸ ਵੇਲੇ ਬਾਰਾਂ ਸਾਲਾਂ ਦੇ ਲਗ ਭਗ ਸਨ। ਆਪ ਦੇ ਵਡਿਆਂ ਦਾ ਸਿਖ ਰਾਜ ਘਰਾਣੇ ਨਾਲ ਗੂਹੜਾ ਸਬੰਧ ਸੀ। ਮਹਾਰਾਜਾ ਰਣਜੀਤ ਜਿੰਘ,ਬਾਬਾ ਸਾਹਿਬ ਸਿੰਘ ਜੀ ਨੂੰ ਰਾਜ ਗੁਰੂ (ਵਸ਼ਿਸਟ) ਵਾਂਗੂ ਮੰਨਦਾ ਅਤੇ "ਦੋ ਜਹਾਨ ਵਾਲੀ" ਲਿਖ ਕੇ ਜਗੀਰਾਂ ਦੇ ਪਟੇ ਭੇਟ ਕਰਦਾ ਸੀ। ਉਹ ਵੀ (ਜੱਦ ਤੀਕ ਰਹੇ)

*ਇਤਿਹਾਸ ਨੰਬਰ, ਰਸਾਲਾ ਫੁਲਵਾੜੀ ਗਿਆਨੀ ਹੀਰਾ ਸਿੰਘ ਜੀ ਦਰਦ ਵਲੋਂ ਪੋਹ ਮਾਘ ੧੯੮੬ ਜਿਲਦ ੬ ਸਫਾ ੨੯੪

ਸਿਖ ਰਾਜ ਦੇ ਸਰਪਰਸਤ ਬਣੇ ਰਹੇ ਸਨ । ਐਸਾ ਪੱਕਾ ਤੇ ਗੂਹੜਾ ਸਬੰਧ ਹੋਣ ਦਾ ਪਤਾ ਬਾਬਾ ਖੇਮ ਸਿੰਘ ਸਾਹਿਬ ਦੀ ਦਾਦੀ ਸਾਹਿਬ ਤੇ ਮਾਤਾ ਜੀ ਨੂੰ ਹੈਗਾ ਸੀ ਇਸ ਵਾਸਤੇ ਉਹ ਲਾਹੌਰ ਦਰਬਾਰ ਵਿਚ ਵਰਤ ਰਹੀ ਆਪਾ ਧਾਪੀ ਨੂੰ ਸੁਣ ਚੁਕੇ ਤੇ ਕਿਸੇ ਵੀ ਆਏ ਗਏ ਸਿਖ ਪਾਸੋਂ, ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਨਵੇਂ ਹਾਲ ਸੁਣਦੇ ਰਹਿੰਦੇ ਸਨ ।

ਬਾਬਾ ਖੇਮ ਸਿੰਘ ਨੂੰ ਲਾਹੌਰ ਦਰਬਾਰ ਦੇ ਬਦਲਦੇ ਹਾਲਾਤ ਨੂੰ ਸਮਝਣ ਦੀ ਬਹੁਤ ਸ਼ੋਕ ਵੱਧ ਚੁਕੀ ਸੀ ਤੇ ਗਹੁ ਨਾਲ ਸੁਣਿਆ ਕਰਦੇ। ਬਾਬਾ ਸੰਪੂਰਨ ਸਿੰਘ ਵਡੇ ਸਨ ਉਹ ਜਮੀਨਾਂ ਦੀ ਸੰਭਾਲ ਵਿਚ ਸਮਾਂ ਖਰਚ ਕਰਦੇ, ਪਰ ਬਾਬਾ ਖੇਮ ਸਿੰਘ ਵਿਹਲੇ ਹੁੰਦਿਆਂ ਗੁਰ ਬਾਣੀ ਪਾਠ ਨੂੰ ਪਕਾਂਦੇ ਜੋ ਮਾਤਾਵਾਂ ਵਲੋਂ ਪੜਾਇਆ ਜਾਂਦਾ ਸੀ, ਜਾਂ ਜਨਮ ਸਾਖੀ ਵਿਚੋਂ ਗੁਰੂ ਨਾਨਕ ਦੀ ਕਥਾ ਅਤੇ ਪੜਦਾਦਾ (ਬਾਬਾ ਸਾਹਿਬ ਸਿੰਘ) ਜੀ ਦੀ ਜੀਵਨ ਕਹਾਣੀ ਨੂੰ ਸੁਣਿਆ ਕਰਦੇ ਸਨ, ਜੋ ਵਡੀ ਮਾਤਾ (ਦਾਦੀ ਮੁਲਤਾਨ ਦਈ) ਨੇ ਅੱਖੀਂ ਦੇਖੇ ਤੇ ਸੁਣੇ ਹਾਲ ਯਾਦ ਸਨ । ਪੋਤਰੇ ਬਾਬਾ ਖੇਮ ਸਿੰਘ ਜੀ ਦੀ ਬਚਪਨ ਵਿਚ ਧਾਰਮਕ ਰੁੱਚੀ ਦੇਖ ਕੇ ਉਚੇਚਾ ਸੁਣਾਇਆ ਕਰਦੇ ਸਨ ਤੇ ਬਾਬਾ ਜੀ ਯਾਦ ਰਖਦੇ ਰਹੇ ।

—o—

# ਸਿਖੀ ਵਿਚ ਪਹਿਲੀ ਫੇਰੀ

ਬਾਬਾ ਖੇਮ ਸਿੰਘ ਹੁਣ ਮਲਸੀਹਾਂ ਵਿਚ ਸਨ ਪਰ ਅਪਣੇ ਪਿੰਡ ਜਾਂ ਨੇੜੇ ਤੇੜੇ ਦੇ ਕਿਸੇ ਪਿੰਡ ਵਿਚ ਕਿਸੇ ਸੰਤ ਸਾਧੂ ਵਲੋਂ ਕਥਾ ਸਮਾਗਮ ਹੁੰਦਾ ਤਾਂ ਚਲੇ ਜਾਂਦੇ ਸਨ* ਇਕ ਵੇਰ ਆਪ ਦੇ

* ਜੀਵਨ ਸੰਤ ਅਤਰ ਸਿੰਘ ਜੀ ਮਸਤੂਆਣਾਂ-ਸੰਤ ਤੇਜਾ ਸਿੰਘ ਡਬਲ ਐਮ. ਏ. ਜੀ ਨੇ ਲਿਖਿਆ ਸੀ ਉਸ ਦੇ ਸਫਾ ੭੧ ਉਤੇ ਵੀ ਦਰਜ ਹੈ ਬਾਬਾ ਖੇਮ ਸਿੰਘ ਸੰਤਾਂ ਸਾਧੂਆਂ ਦੇ ਮਿਲਾਪੀ ਸਨ ।

ਪਿੰਡ ਮਲਸੀਹਾ ਵਿਚ ਭਾਬੜੇ (ਜੈਨੀਆਂ) ਦੇ ਗੁਰੂ ਆਏ। ਚੇਲਿਆਂ ਨੇ ਬਹੁਤ ਸੁਆਗਤ ਕੀਤਾ। ਘਰੀਂ ਲਿਜਾਂਣ ਵੇਲੇ ਰੰਗੀਨ ਕਪੜੇ ਦੇ ਥਾਨ ਖੋਹਲ ਕੇ ਵਿਛਾਏ ਅਤੇ ਉਨ੍ਹਾਂ ਉਤੇ ਤੋਰ ਲੈ ਗਏ,ਐਸਾ ਬਾਬਾ ਖੇਮ ਸਿੰਘ ਨੇ ਦੇਖਿਆ ਤੇ ਘਰ ਆ ਕੇ ਮਾਤਾਵਾਂ ਸੁਣਾਇਆ ਸੀ। ਇਨ੍ਹਾਂ ਦਸਿਆ-ਕਿ ਮਾਤਾ ਜੀ! ਜਿਵੇਂ ਤੁਸੀਂ ਅਪਣੇ ਵਡਿਆਂ ਦਾ ਸਿਖੀ ਵਿਚ ਸਤਿਕਾਰ ਹੁੰਦਾ ਦੇਖਿਆ ਤੇ ਸੁਣਾਇਆ ਕਰਦੇ ਹੋ! ਐਸੇ ਭਾਬੜਿਆਂ ਦੇ ਗੁਰੂ ਦਾ ਸਤਿਕਾਰ ਅਜ ਅਖੀਂ ਵੇਖਿਆ ਹੈ। ਤਦ ਮਾਤਾ ਦਾਦੀ ਅਤੇ ਕੁਝ ਵੱਡੀ ਉਮਰ ਦੇ ਹੋਰ ਸਿਖਾਂ, ਹੱਸ ਕੇ ਆਖਿਆ-ਇਹ ਭਾਬੜਿਆਂ ਦੇ ਗੁਰੂ ਦਾ ਸਤਿਕਾਰ ਤੁਸਾਡੇ ਵਡਿਆਂ ਦੇ ਸਤਿਕਾਰ ਹੁੰਦੇ ਅਗੇ ਤੁੱਛ ਵੀ ਨਹੀਂ ਹੈ। ਉਹਨਾਂ ਦਾ ਸਤਿਕਾਰ ਲਾਹੌਰ ਜਾਣ ਵੇਲੇ ਮਹਾਰਾਜਾ ਰਣਜੀਤ ਸਿੰਘ ਕਰਦੇ ਰਹੇ ਅਤੇ ਸਿਖੀ ਅਲਾਕਿਆਂ ਵਿਚ ਜੈਸਾ ਸਿਖ ਸੰਗਤਾਂ ਨੇ ਕੀਤਾ ਸੀ ਉਸ ਅਗੇ ਇਨ੍ਹਾਂ ਦਾ ਸਤਿਕਾਰ ਨਾਮ ਮਾਤ੍ਰ ਵੀ ਨਹੀਂ ਹੈ। ਨਾਲ ਹੀ ਮਾਤਾ ਨੇ ਕਿਹਾ ਕਿ ਤੁਸੀਂ ਤਕੜੇ ਹੋਵੋ! ਜਦੋਂ ਤੁਸੀਂ ਵੀ ਸਿਖੀ ਸੇਵਕੀ ਵਿਚ ਜਾਓਗੇ, ਤਾਂ ਪਤਾ ਲਗੇਗਾ ਕਿ ਉਹ ਸਿਖ ਸੰਗਤਾਂ ਤੁਸਾਨੂੰ ਅਪਨੇ ਗੁਰਾਂ ਦੀ ਅੰਸ ਬੰਸ ਜਾਣ ਕੇ ਕਿਤਨਾ ਕੁਝ ਪਿਆਰ ਕਰਦੇ ਤੇ ਸਤਿਕਾਰ ਕਰਨਗੇ?

ਇਹ ਸੀ ਉਹ ਸ੍ਰੋਤ! ਅਤੇ ਮਿਠੀ ਟੁੰਭ, ਜਿਸ ਕਾਰਨ ਬਾਬਾ ਖੇਮ ਸਿੰਘ ਨੂੰ ਹੁਣੇ ਸ਼ੌਕ ਜਾਗ ਉਠੀ ਤੇ ਕੁੱਝ ਆਗੂ ਮੁਨਸ਼ੀਆਂ ਤੇ ਸਿਖਾਂ ਦੀ ਪ੍ਰੇਰਨਾਂ ਕਰਕੇ ਮਾਤਾ ਨੇ ਬਾਬਾ ਖੇਮ ਸਿੰਘ ਨੂੰ ਪਹਿਲੀ ਵੇਰ ਮੀਰ ਪੁਰ (ਉਸ ਵੇਲੇ ਜੰਮੂ ਸਟੇਟ ਵਿਚ) ਭੇਜ ਦਿਤਾ, ਤਾ ਕੇ ਸੰਗਤਾਂ ਵਿਚ ਮਿਲ ਬੈਠਣਾ ਤੇ ਬੋਲ ਚਾਲ ਵਰਤਣਾਂ ਵੀ ਸਮਝ ਆ ਸਕੇ। ਇਸ ਵੇਲੇ ਕਰੀਬਨ ੧੨ ਸਾਲਾਂ ਦੇ ਸੋਹਣੇ ਕਿਸ਼ੋਰ ਬਾਲਕ ਨੂੰ ਸੋਹਣੇ ਹਾਰ ਤੇ ਕੰਠੇ ਮਾਲਾਂ ਨਾਲ ਸਜਾ ਕੇ ਨਾਲ ਕੀਰਤਨੀਏ ਰਬਾਬੀ ਕੀਤੇ ਤੇ ਕੁਝ ਘੋੜ ਸਵਾਰ ਸਹਾਇਕਾਂ ਸਿਖਾਂ ਸਣੇ ਪਹਿਲੀ ਵੇਰ ਮੀਰ ਪੁਰ ਨੂੰ ਭੇਜੇ ਗਏ। ਇਸ ਵਾਸਤੇ ਕਿ ਮੀਰਪੁਰ ਇਹਨਾਂ

ਦਾ ਨਾਨਕਾ ਸ਼ਹਿਰ ਸੀ, ਅਤੇ ਆਪ ਦੀ ਸੱਕੀ ਦਾਦੀ (ਭਾਗ ਭਰੀ ਤੇ ਛੋਟੀ ਦਾਦੀ ਜੀ) ਇਥੋਂ (ਮੀਰਪੁਰ) ਦੇ ਸਨ, ਇਥੇ ਹੀ ਉਨ੍ਹਾਂ ਦੇ ਪੇਵਕੇ ਸਨ ।

ਉਹ ਇਸ ਤਰ੍ਹਾਂ ਨਾਲ ਕਿ ਆਪ ਦੇ ਦਾਦਾ ਬਿਸ਼ਨ ਸਿੰਘ ਦੀ ਪਹਿਲੀ ਸ਼ਾਦੀ ਮੀਰਪੁਰ ਤੋਂ ੮ ਕੋਹ ਉੱਤਰ ਵੱਲ ਹਿਲਗ੍ਰਾਮ ਵਿਚੋਂ ਹੋਈ ਸੀ । ਦੇਰ ਤੀਕ ਸੰਤਾਨ ਪੈਦਾ ਨ ਹੋਈ ਤਾਂ ਇਕ ਤੋਂ ਵਧੀਕ ਸ਼ਾਦੀਆਂ ਸਮੇਂ ਸਮੇਂ ਮਗਰੋਂ ਕੀਤੀਆਂ ਸਨ । ਜਿਨ੍ਹਾਂ ਦੇ ਨਾਮ ਰਾਮ ਕੌਰ ੧ ਭਾਗ ਭਰੀ, ੨ ਹੁਕਮ ਦੇਵੀ, ੩ ਮੁਲਤਾਨ ਦਈ, ੪ ਸਦਾ ਕੌਰ ਪੰਜਵੀ ਸਨ* ਇਨ੍ਹਾਂ ਵਿਚੋਂ ਬਾਬਾ ਅਤਰ ਸਿੰਘ ਦਾ ਜਨਮ ਦੂਜੀ ਸੁਆਣੀ (ਮਾਤਾ ਭਾਗ ਭਰੀ) ਵਿਚੋਂ ਸੀ ਤੇ ਅਪਣੇ ਪਤੀ ਪਿਛੋਂ ਹੁਣ ਇਹ ਮੀਰਪੁਰ ਆ ਕੇ ਪੇਵਕੇ ਸ਼ਹਿਰ ਵਸੇ ਹੋਏ ਸਨ । ਕਿਉਂਕਿ ਇਥੇ ਵੀ ਬਾਬਾ ਸਾਹਿਬ ਸਿੰਘ ਸਾਹਿਬ ਦਾ ਦਮਦਮਾਂ ਅਤੇ ਜਾਗੀਰ ਸੀ । ਇਸੇ ਦਮਦਮੇ ਵਿਚ ਵਸਦੇ ਸਨ ।

ਇਸ ਦਮਦਮੇਂ ਨਾਲ ਤਿੰਨ ਪਿੰਡ-(ਖੜੀ, ਸ਼ੇਖ ਫਰੀਦਾਂ ਤੇ ਕੂੰਜੜੀ) ਜਾਗੀਰਾਂ ਪਹਿਲੇ ਲਾਹੌਰ ਦਰਬਾਰ ਵਲੋਂ ਸੀ, ਫੇਰ ਮਹਾਰਾਜਾ ਗੁਲਾਬ ਸਿੰਘ ਵਲੋਂ ਮੰਨਜ਼ੂਰ ਕੀਤੀ ਬਹਾਲ ਰਹੀ ਸੀ । ਇਸ ਦੀ ਆਮਦਨ ਉਤੇ ਦੋਹਾਂ ਵਡੀਆਂ ਮਾਤਾਵਾਂ ਦਾ ਨਿਰਬਾਹ ਤੇ ਲੰਗਰ ਵੀ ਚਲਾਏ ਰਖਿਆ ਸੀ, ਫਿਰ ਉੱਕਤ ਦੋਹਾਂ ਮਾਤਾਵਾਂ ਦਾ ਪੇਵਕੜਾ ਨਗਰ ਸੀ ਇਥੋਂ ਦੀ ਸਿਖ ਸੰਗਤ ਆਪ ਦਾ ਬਹੁਤ ਮਾਨ ਸਤਿਕਾਰ ਰਖਦੇ ਸਨ ।

ਐਸੇ ਹੀ ਬਾਬਾ ਬਿਸ਼ਨ ਸਿੰਘ (ਬਾਬਾ ਖੇਮ ਸਿੰਘ ਦੇ ਦਾਦਾ ਸਾਹਿਬ) ਦੀ ਚੌਥੀ ਸ਼ਾਦੀ ਕਲਰ (ਜਿਲਾ ਰਾਵਲਪਿੰਡੀ) ਦੇ ਪੁਰੀ ਖਤ੍ਰੀ ਘਰਾਣੇ ਵਿਚੋਂ ਸੀ ਜਿਸ ਕਾਰਨ ਉਹ ਮਾਤਾ (ਮੁਲਤਾਨ ਦਈ) ਬਾਬਾ ਖੇਮ ਸਿੰਘ ਜੀ ਦੀ ਸ਼ਾਦੀ ਦੇ ਥੋੜੇ ਚਿਰ ਪਿਛੋਂ ਅਪਣੇ ਪੇਵਕੇ

---

* ਉਕਤ ਨਾਮ ਹਰਦਵਾਰ ਜਾ ਕੇ ਉਨ੍ਹਾਂ ਦੇ ਪਾਂਡਿਆਂ ਦੀ ਬਹੀਆਂ ਉਤੋਂ ਉਤਾਰਾ ਕੀਤਾ ।

ਨਗਰ "ਕਲੱਰ ਸਯਦਾਂ" ਵਿਚ ਜਾ ਰਹੇ। ਇਸ ਕਰਕੇ ਤੇ ਇਹ ਇਨ੍ਹਾਂ ਦਿਨਾਂ ਵਿਚ ਕਲਰ ਹੀ ਵਸਦੇ ਸਨ, ਕਿਉਂਕਿ ਇਥੇ ਵੀ ਬਾਬਾ ਸਾਹਿਬ ਸਿੰਘ ਬੇਦੀ ਜੀ ਦਾ ਦਮਦਮਾਂ ਸਾਹਿਬ ਸੀ–ਮਾਤਾ ਮੁਲਤਾਨ ਦਈ ਦਮਦਮੇ ਰਹਿੰਦੇ ਤੇ ਸਿਖ ਸੰਗਤਾਂ ਪਾਸੋਂ ਇਹ ਵੀ ਸਤਿਕਾਰੇ ਜਾਂਦੇ ਸਨ। ਇਨ੍ਹਾਂ ਕਾਰਨਾਂ ਕਰਕੇ ਛੋਟੀ ਉਮਰ ਵਿਚ ਬਾਬਾ ਖੇਮ ਸਿੰਘ ਦੀ ਪਹਿਲੀ ਫੇਰੀ ਸਿਖੀ ਸੇਵਕੀ ਵਿਚ ਇਸ ਅਲਾਕੇ ਅੰਦਰ ਮੀਰਪੁਰ ਦੀ ਮਿਥੀ ਗਈ ਕਿ ਇਨ੍ਹਾਂ ਦੀਆਂ ਇਹ ਦਾਦੀਆਂ ਵੀ ਹੋਣਹਾਰ ਪੋਤਰੇ ਦੀਆਂ ਧਾਰਮਕ ਰੁਚੀਆਂ ਸੁਣ ਸੁਣ ਕੇ ਖੁਸ਼ ਸਨ, ਤੇ ਦੇਖਣ ਨੂੰ ਉਤਾਵਲੀਆਂ ਸਨ, ਸੁਨੇਹੇ ਭੇਜਦੀਆਂ ਹੁੰਦੀਆਂ ਸਨ।

## ਬਾਬਾ ਖੇਮ ਸਿੰਘ ਮੀਰਪੁਰ ਵਿਚ ਪਹਿਲੀ ਫੇਰੀ

ਪੂਰਬੀ ਪੰਜਾਬ ਵਿਚ ਜਿਲਾ ਜਲੰਧਰ (ਮਸਸੀਹਾਂ) ਤੋਂ ਚਲੇ ਕਈ ਥਾਂ ਰਾਹ ਵਿਚ ਮੁਕਾਮ ਕਰਦੇ ਸਾਜ ਸਮਾਜ ਸਣੇ ਬਾਬਾ ਖੇਮ ਸਿੰਘ ਮੀਰਪੁਰ ਆਏ। ਜਿਹਲਮ ਦਰਿਆ ਨੂੰ ਪਾਰ ਕਰਕੇ ਜਦੋਂ ਸ਼ਹਿਰ ਨੇੜੇ ਪੁਜੇ ਸੀ ਹਜ਼ਾਰਾਂ ਨਗਰ ਵਾਸੀਆਂ ਨੇ ਆਪ ਦਾ ਸ਼ਬਦ ਚੌਂਕੀ ਅਤੇ ਢੋਲ ਸ਼ਹਿਨਾਈਆਂ ਨਾਲ ਸੁਆਗਤ ਕੀਤਾ। ਫੁੱਲ ਵਰਖਾ ਤੇ ਹਾਰਾਂ ਨਾਲ ਛੋਟੇ ਬਾਬੇ ਨੂੰ ਮਾਨੋਂ ਸ਼ਿੰਗਾਰ ਦਿਤਾ ਸੀ। ਲੋਕਾਂ ਨੇ ਮਥੇ ਟੇਕੇ ਅਤੇ ਕਈ ਤਰ੍ਹਾਂ ਦੀ ਮਿਠਾਈ ਪਤਾਸੇ ਪ੍ਰਸ਼ਾਦ ਵਜੋਂ ਭੇਟ ਕੀਤੇ ਜੋ ਸਾਰਿਆਂ ਨੂੰ ਸਭ ਕੁਝ ਵਰਤਾ ਦਿਤਾ।

ਆਪ ਦਾ ਡੇਰਾ ਦਮਦਮਾਂ ਬਾਬਾ ਸਾਹਿਬ ਸਿੰਘ ਵਿਚ ਕਰਾਇਆ ਗਿਆ। ਜਿਥੇ ਕਿ ਪਹਿਲੇ ਹੀ ਦਾਦੀ ਮਾਤਾਵਾਂ ਦਾ ਨਿਵਾਸ ਸੀ ਉਹਨਾਂ ਤਾਈਂ ਵੀ ਚਿਰਾਂ ਪਿਛੋਂ ਅਜ ਐਸਾ ਸਤਿਕਾਰ ਅਪਣੇ ਪੋਤਰੇ ਦਾ ਦੇਖਣਾ ਮਿਲਿਆ ਸੀ। ਜੈਸਾ ਕਿ ਅਪਣੇ ਪਤੀ ਦਾ ਡਿਠਾ ਸੀ। ਬਾਬਾ ਖੇਮ ਸਿੰਘ ਛੋਟੀ ਉਮਰ ਲੱਗ ਭਗ ੧੨ ਸਾਲ

ਦੇ ਸਨ। ਇਹਨਾਂ ਨੇ ਅਪਣੇ ਵਡਿਆਂ ਬਾਬਤ ਸੁਣਿਆਂ ਸੀ ਪਰ ਅੱਖੀਂ ਭਾਬੜਿਆਂ ਦੇ ਗੁਰੂ ਦਾ ਸੁਆਗਤ ਹੁੰਦਾ ਡਿੱਠਾ ਸੀ। ਅੱਜ ਸਾਰਾ ਭਰਮ ਦੂਰ ਹੋਇਆ ਤੇ ਅਪਣਾ ਸਤਿਕਾਰ ਸਿਖਾਂ ਸੇਵਕਾਂ ਵਲੋਂ ਹੋਇਆ ਵੇਖ ਕੇ ਹੈਰਾਨ ਸਨ।

ਇਥੇ ਦਮਦਮੇ ਸਾਹਿਬ ਵਿਚ ਦੀਵਾਨ ਸਜਦਾ ਤਾਂ ਆਪ ਨੂੰ ਉਚੇਚਾ ਆਸਨ (ਗਦੇਲਾ) ਵਿਛਾ ਕੇ ਬਿਠਾਇਆ ਜਾਂਦਾ। ਜੇਸੇ ਅਜ ਕੱਲ ਸਟੇਜਾਂ ਉਤੇ ਪ੍ਰਚਾਰਕਾਂ ਜਾਂ ਲੀਡਰਾਂ ਨੂੰ ਬਿਠਾਇਆ ਜਾਂਦਾ ਹੈ। ਉਸ ਵੇਲੇ ਗੁਰੂ ਨਾਨਕ ਦੀ ਅੰਸ ਬੰਸ ਦਾ ਐਸਾ ਹੀ ਸਤਿਕਾਰ ਸੀ। ਰਬਾਬੀ ਕੀਰਤਨ ਕਰਦੇ ਜਾਂ ਕੋਈ ਵਿਦਵਾਨ ਸੰਤ ਸਾਧੂ ਕਥਾ ਸੁਣਾਦਾ। ਫਿਰ ਮੀਰਪੁਰ ਦੇ ਸ਼ਹਿਰੀ ਕਈ ਵਡੀ ਉਮਰ ਦੇ ਨੇੜੇ ਹੋ ਕੇ ਪਿਆਰ ਕਰਦੇ ਅਤੇ ਬਾਬਾ ਸਾਹਿਬ ਸਿੰਘ ਬੇਦੀ ਜੀ ਦੇ ਅਖੀਂ ਡਿੱਠੇ ਹਾਲ ਸੁਣਾਇਆ ਕਰਦੇ ਸਨ।

ਬਾਬਾ ਸਾਹਿਬ ਸਿੰਘ ਜੀ ਸੰਨ 1801 ਦੀ ਵਸਾਖੀ ਉਤੇ ਮਹਾਰਾਜਾ ਰਣਜੀਤ ਸਿੰਘ ਨੂੰ ਰਾਜ ਤਿਲਕ ਦੇ ਕੇ ਉਸ ਦੀ ਬੇਨਤੀ ਨੂੰ ਪ੍ਰਵਾਨ ਕਰਦੇ ਇਧਰ ਗੱਖੜਾਂ ਨੂੰ ਸਰ ਕਰਨ ਵਾਸਤੇ ਆਇ ਸਨ। ਤਿੰਨ ਮਹੀਨੇ ਕਈ ਹਜ਼ਾਰ ਸਿੰਘਾਂ ਸਣੇ ਬਾਬਾ ਸਾਹਿਬ ਸਿੰਘ ਜੀ ਦਾ ਇਥੇ ਕੈਂਪ ਰਿਹਾ ਸੀ ਜਿਸ ਥਾਂ ਨੂੰ ਬਾਅਦ ਵਿਚ ਦਮਦਮਾਂ ਸਾਹਿਬ ਯਾਦਗਾਰੀ ਗੁਰਦਵਾਰਾ (ਇਥੋਂ ਦਿਆਂ ਨੇ) ਬਣਾਇਆ। ਕਰੀਬਨ ੪੦-੪੨ ਸਾਲ ਬੀਤੇ ਸਨ ਕਿ ਹੁਣ ਬਾਬਾ ਖੇਮ ਸਿੰਘ (ਬਾਬਾ ਸਾਹਿਬ ਸਿੰਘ ਜੀ ਦਾ ਪੜਪੋਤਾ) ਆਇਆ ਸੀ। ਜਿਸ ਤੇ ਐਸੇ ਬਜ਼ੁਰਗ ਲੋਕਾਂ ਨੂੰ ਬਹੁਤ ਉਤਸ਼ਾਹ ਸੀ ਤੇ ਉਨ੍ਹਾਂ ਨੇ ਉਸ ਵੇਲੇ ਦੇ ਅਖੀਂ ਦੇਖੇ ਤੇ ਸੁਣੇ ਹਾਲ ਸੁਣਾ ਸੁਣਾ ਕੇ ਬਾਬਾ ਖੇਮ ਸਿੰਘ ਬਾਲਕੇ ਦਾ ਉਤਸ਼ਾਹ ਬਹੁਤ ਵਧਾਇਆ ਸੀ।

ਇਨ੍ਹਾਂ ਲੋਕਾਂ ਨੇ ਬਾਬਾ ਸਾਹਿਬ ਸਿੰਘ ਜੀ ਦੀ ਅਜ਼ਮਤ (ਵਾਕ ਸਿਧੀ) ਦੀ ਇਕ ਕੱਥਾ ਸੁਣਾਈ ਕਿ ਉਸ ਵੇਲੇ ਸੰਨ 1801 ਵਿਚ ਬਾਬਾ ਸਾਹਿਬ ਸਿੰਘ ਇਥੇ ਤੰਬੂ ਵਿਚ ਪਲੰਘ ਉਤੇ ਬਿਰਾਜੇ

ਸਨ। ਇਕ ਮਿਰਾਸੀ (ਡੂੰਮ) ਨੇ ਬੇਰੀ ਦੀ ਸੁੱਕੀ ਲਕੱੜੀ ਤੰਬੂ ਅਗੇ ਹਿਲਾਂਦੇ ਹੋਇਆਂ ਆਖਿਆ–ਹੇ ਅੱਲਾ ਦੇ ਪਿਆਰੇ ਸ੍ਰੀ ਬਾਬਾ ਜੀਓ ! ਤੁਸੀਂ ਬੜੇ ਅਜ਼ਮਤੀ ਅਤੇ ਪਹੁੰਚ ਵਾਲੇ ਅੱਲਾ ਲੋਕ ਸੁਣੀ ਦੇ ਹੋ ! ਮੇਰੇ ਸੁਕੇ ਪੇੜ ਨੂੰ ਹਰਾ ਕਰੀਉ । ਤੱਦ ਪੂਰਾ ਪੂਰਾ ਮੁਰਸ਼ਿਦ (ਗੁਰੂ) ਜਾਣਾਗਾ ਐਸਾ ਕਈ ਵੇਰ ਆਖਿਆ–

ਉਸ ਮੀਰਾਸੀ ਦੇ ਕਹਿਣ ਵਿਚ ਇਹ ਰਮਜ਼ ਸੀ ਕਿ ਮੈਂ ਬੇ ਔਲਾਦਾ ਸੁਕਾ-ਪੇੜ ਹਾਂ-ਮੈਨੂੰ ਹਰਾ ਕਰੀਉ ! ਐਸੀ ਰਮਜ਼ਾਂ ਨੂੰ ਸਮਝਣ ਦੀ ਸ਼ਕਤੀ ਵੀ ਸ੍ਰੀ ਹਜ਼ੂਰ ਵਿਚ ਸੀ । ਅੰਮ੍ਰਿਤ ਵੇਲਾ ਅਤੇ ਇਸ਼ਨਾਨ ਧਿਆਨ ਮਗਰੋਂ ਆਪ ਥੋੜਾ ਅਰਾਮ ਵਿਚ ਸਨ, ਮਨ ਰਸਿਆ ਤੇ ਮਿਹਰਬਾਨ ਹੋ ਕੇ ਫ਼ੁਰਮਾਇਆ-ਹੋਰ ਬੋਲਣਾ ਬੰਦ ਕਰ ਤੇ ਸੁੱਕੀ ਡਾਹਲੀ ਨੂੰ ਇਥੇ ਹੀ ਗੱਡ ਦੇਹ ! ਇਹ ਵੀ ਹਰੀ ਹੋਏਗੀ ਅਤੇ ਤੇਰੇ ਘਰ ਵੀ ਪੁੱਤਰ ਹੋਵੇਗਾ ।

"ਨਾਨਕ ਦਾਸ ਮੁਖ ਤੇ ਜੋ ਬੋਲੈ,
ਇਹਾਂ ਉਹਾਂ ਸੱਚ ਹੋਵੇ ।

ਠੀਕ ੧ ਸਾਲ ਬੀਤੇ ਮਗਰੋਂ ਉਹਦੇ ਘਰ ਪੁੱਤਰ ਹੋਇਆ, ਅਤੇ ਬੇਰੀ ਦੀ ਸੁੱਕੀ ਡਾਹਲੀ ਸੀ ਉਹ ਵੀ ਹਰੀ ਭਰੀ ਹੋ ਚੁਕੀ ਸੀ । ਦਾਸ ਲੇਖਕ ਨੇ ਇਸ ਬੇਰੀ ਦਾ ਭਾਰੀ ਬ੍ਰਿਛ ਹੋਇਆ ਹੁਣ ਤੀਕ ਦਮਦਮੇ ਸਾਹਿਬ ਵਿਚ ਅਖੀਂ ਦੇਖਿਆ ਤੇ ਉਥੋਂ ਦੇ ਬਜ਼ੁਰਗਾਂ ਪਾਸੋਂ ਇਸ ਬੇਰੀ ਦੀ ਸੀਨੇ ਬਸੀਨੇ ਸੁਣੀ ਸਾਖੀ ਲਿਖੀ ਹੈ–ਦਾਸ (ਲੇਖਕ) ਦੇ ਉਥੇ ਬਰਾਦਰੀ ਦੇ ਘਰ ਸਨ–ਇਕ ਸ਼ਾਦੀ ਸਮੇਂ ਰਾਵਲਪਿੰਡੀ ਤੋਂ ਬਰਾਤ ਨਾਲ ਸ਼ਾਮਲ ਹੋ ਕੇ ਸੰਨ 1930 ਵਿਚ ਸ਼ਾਇਦ ਉਥੇ ਗਿਆ ਸੀ। ਇਹ ਦਮਦਮਾਂ (ਬਾਬਾ ਸਾਹਿਬ ਸਿੰਘ) ਉਸ ਵੇਲੇ ਸਿੰਘ ਸਭਾ ਮੀਰ ਦੇ ਪ੍ਰਬੰਧ ਵਿਚ ਸੀ ਤੇ ਅਲਾਕੇ ਦੀ ਸਿਖ ਸੰਗਤਾਂ ਵਲੋਂ ਬਹੁਤ ਸਤਿਕਾਰਤ ਸੀ। ਜਿਥੇ ਕਿ ਅਪਣੀ ਬਾਲ ਉਮਰ ਵਿਚ ਬਾਬਾ ਖੇਮ ਸਿੰਘ ਆਇ । ਮੁਕਾਂਮੀ ਲੋਕਾਂ ਅਤੇ ਅਲਾਕੇ ਦੀਆਂ ਸਿਖ ਸੰਗਤਾਂ ਨੇ ਬਹੁਤ ਸਤਿਕਾਰ ਕੀਤਾ ਤੇ ਉਤਸ਼ਾਹ ਵਧਾਇਆ ।

# ਕੱਲਰ ਜ਼ਿਲਾ ਰਾਵਲਪਿੰਡੀ ਵਿਚ ਪਹਿਲੀ ਵੇਰ

ਜਿਤਨੇ ਦਿਨ ਮੀਰਪੁਰ ਵਿਚ ਬਾਬਾ ਜੀ ਰਹੇ ਬਹੁਤ ਰੌਣਕ ਬਣੀ ਰਹੀ, ਪਰ ਕੱਲਰ ਵਿਚ ਵੀ ਆਪ ਜੀ ਦੀ ਦਾਦੀ ਸਾਹਿਬ (ਮੁਲਤਾਨ ਦਈ) ਵਸਦੇ ਸਨ। ਕਲਰ ਤੋਂ ਮੀਰਪੁਰ ਕਰੀਬਨ ੨੫-੩੦ ਮੀਲਾਂ ਉਤੇ ਹੈ। ਵਿਚਾਲੇ ਜਿਹਲਮ ਦਰਿਆ ਤੇ (ਹਿੱਲ ਬਘਾਮ) ਪਤੱਣ ਹੈ। ਮੀਰਪੁਰ ਵਿਚ ਪੋਤ੍ਰੇ ਬਾਬਾ ਖੇਮ ਸਿੰਘ ਦਾ ਆਉਣਾ ਸੁਣਿਆ ਸੀ ਤਾਂ ਮਾਤਾ ਮੁਲਤਾਨ ਦਈ ਨੇ ਅਪਣੇ ਪਾਸ ਕੱਲਰ ਆਉਣ ਨੂੰ ਬੁਲਾ ਭੇਜਿਆ। ਜਿਸ ਤੇ ਕਈ ਮਹੀਨੇ ਮੀਰਪੁਰ ਵਿਚ ਰਹੇ ਮਗਰੋਂ ਕੱਲਰ ਵਲ ਨੂੰ ਗਏ।

ਕੱਲਰ ਵਿਚ ਪਧਾਰੇ ਦਾ ਜ਼ਿਕਰ ਕਰਨ ਤੋਂ ਪਹਿਲੇ ਇਹ ਗੱਲ ਵੀ ਦਸਣੀ ਜ਼ਰੂਰੀ ਹੈ ਕਿ ਮੀਰਪੁਰ ਸ਼ੈਹਰ ਵਿਚ ਬਾਬਾ ਜੀ ਅਗੇ ਕਈ ਹਜ਼ਾਰ ਰੁਪਿਆ ਨਕਦੀ ਤੇ ਬਸਤ੍ਰਾ ਦੀ ਭੇਟਾ ਲੋਕਾਂ ਨੇ ਕੀਤੀ ਸੀ। ਜਿਸ ਨੂੰ ਦੇਖ ਕੇ ਨਾਲ ਦੇ ਕੁੱਝ ਲਾਲਚੀ ਨੌਕਰ ਤੇ ਘੋੜ ਸਵਾਰਾਂ ਨੇ ਛੋਟੇ ਬਾਬਾ ਜੀ ਤੇ ਕੁੱਝ ਦਬਾਉ ਪਾਣਾਂ ਸ਼ੁਰੂ ਕੀਤਾ ਕਿ ਸਾਨੂੰ ਪੂਰਾ ੨ ਹਿਸਾ ਮਿਲਣਾਂ ਚਾਹੀਏ। ਪਰ ਇਹ ਤਾਂ ਸਮੇਂ ਦੇ ਰਿਵਾਜ ਮੁਤਾਬਕ (ਗੁਰੂ ਅੰਸ ਅਗੇ) ਲੋਕੀ ਦਸਵੰਧ ਭੇਟਾ ਕਰਦੇ ਰਹੇ ਸਨ। ਮਾਤਾਵਾਂ ਨੂੰ ਐਸੇ ਲੋਕਾਂ ਦੇ ਹੋਛਾ ਪਨ ਤੇ ਕਮੀਨਗੀ ਉਤੇ ਗੁੱਸਾ ਹੋਇਆ। ਤੇ ਬੁਰਾ ਮਨਾਂਦੇ ਹੋਇਆਂ ਵੀ ਥੋੜਾ ਬਹੁਤ ਦੇ ਕੇ ਐਸੇ ਲੋਕਾਂ ਨੂੰ ਉਥੋਂ ਅਪਣੇ ਦੇਸ਼ ਨੂੰ ਵਾਪਸ ਕਰ ਦਿਤਾ ਸਿਰਫ ਇਕ ਦੋ ਘੋੜ ਸਵਾਰ ਸਹਾਇਕ ਤੇ ਕੁਝ ਚੰਗੇ ਸਿਖ ਰਹਿਣ ਦਿਤੇ। ਇਨ੍ਹਾਂ ਨੂੰ ਨਾਲ ਲਿਤੇ ਬਾਬਾ ਖੇਮ ਸਿੰਘ ਕੱਲਰ ਵਿਚ ਪਹਿਲੀ ਵੇਰ ਆਇ ਸੀ। ਸ਼ਹਿਰ ਵਾਸੀਆਂ ਨੇ ਮੀਰ ਪੁਰ ਵਾਲਿਆਂ ਤੋਂ ਵਧੇਰੇ ਸੁਆਗਤ ਕੀਤਾ ਤੇ ਹਜ਼ੂਰ ਬਾਬਾ ਸਾਹਿਬ ਸਿੰਘ ਦੇ ਦਮਦਮੇਂ ਲਿਆ ਕੇ ਮੱਥਾ ਟਿਕਾਇਆ, ਫਿਰ ਮਾਤਾ ਮੁਲਤਾਨ ਦੇਈ ਦੇ

ਪਾਸ ਹੀ ਨਿਵਾਸ ਕਰਾਇਆ ਗਿਆ*।

ਇਸ ਵੇਲੇ ਕਲੱਰ ਵਿਚ ਇਕੋ ਗੁਰਦਵਾਰਾ ਦਮਦਮਾਂ ਸਾਹਿਬ ਸੀ। ਜੋ ਬਾਬਾ ਸਾਹਿਬ ਸਿੰਘ ਦੇ ਆਏ ਵੇਲੇ ਇਥੇ ਹੀ ਤੰਬੂ ਵਿਚ ਪਲੰਘ ਉਤੇ ਬਿਰਾਜਦੇ ਰਹੇ ਤੇ ਬਾਅਦ ਵਿਚ ਸਿਖ ਸੰਗਤਾਂ ਨੇ ਉਹਨਾਂ ਦਾ ਯਾਦਗਾਰੀ ਗੁਰਦਵਾਰਾ ਦਮਦਮਾਂ ਬਣਇਆ ਸੀ। ਕੱਲਰ ਵਿਚ ਮੁਸਲਮਾਨ (ਬਹੁ ਗਿਣਤੀ ਦੇ ਸਯੱਦਾਂ ਤੋਂ ਵਖਰੇ) ਹਿੰਦੂ ਸਿਖ ਆਬਾਦੀ ਬਹੁਤ ਸੀ। ਖਤ੍ਰੀ ਘਰਾਣੇ, ਮਹਾਜਨ, ਸੁਨਿਆਰੇ ਤੇ ਬ੍ਰਾਹਮਣ ਲੋਕੀ ਹਰ ਤਰ੍ਹਾਂ ਦੇ ਵਸਦੇ ਸਨ। ਉਹ ਦੁਕਾਨਦਾਰੀ ਸ਼ਾਹੂਕਾਰਾ ਪੇਸ਼ਾ ਤੇ ਖੇਤੀ ਬਾੜੀ ਵੀ ਕਰਦੇ ਹੁੰਦੇ। ਇਹ ਲੋਕੀ ਕੇਸਾ ਧਾਰੀ ਜਾਂ ਮੋਨੇ ਹਿੰਦੂ ਅਪਣੇ ਨੂੰ ਗੁਰੂ ਨਾਨਕ ਦੇ ਸਿਖ ਜਾਣਦੇ ਸਨ। ਇਨ੍ਹਾਂ ਵਿਚ ਅਜੇ ਸਹਿਜ ਧਾਰੀ ਤੇ ਸਨਾਤਨੀ ਸਿਖ (ਸੰਗਿਆ) ਭੇਦ ਨਹੀਂ ਸੀ ਪਿਆ। ਇਹ ਗੁਰਬਾਣੀ ਪੜਦੇ ਬਾਬਾ ਸਾਹਿਬ ਸਿੰਘ ਦੇ ਸਾਜੇ ਨਿਵਾਜੇ ਤੇ ਇਸ ਬੇਦੀ ਘਰਾਣੇ ਦੇ ਸਰਧਾਲੂ ਸਿਖ, ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਪੂਜਦੇ ਸਨ।

ਕੱਲਰ ! ਨਗਰ ਤੋਂ ਗੁਜਰ ਖਾਨ ਸ਼ਹਿਰ ੧੨ ਮੀਲਾਂ ਉਤੇ ਦਖਣ ਨੂੰ ਅਤੇ ਰਾਵਲਪਿੰਡੀ ਪੱਛਮ ਨੂੰ ੨੫ ਮੀਲਾਂ ਉਤੇ ਸੀ। ਇਸ ਸਾਰੇ ਅਲਾਕੇ ਵਿਚ ਬਾਬਾ ਸਾਹਿਬ ਸਿੰਘ ਜੀ ਬੇਦੀ ਦਾ ਸਿਖ ਰਾਜ ਵੇਲੇ ਦੌਰਾ (ਫੇਰਾ) ਹੋਇਆ ਤੇ ਉਹਨਾਂ ਦੇ ਪ੍ਰਚਾਰ ਦਾ ਸਦਕਾ ਸੀ ਹਜ਼ਾਰਾਂ ਕੇਸਾ ਧਾਰੀ ਅਤੇ ਲੱਖਾਂ ਸਹਿਜਧਾਰੀ ਸਿਖ ਸਜੇ ਸਨ। ਉਪ੍ਰੰਤ ਸਿਖ ਰਾਜ ਵੇਲੇ (ਜਿਸ ਕਾ ਰਾਜ ਉਸੀ ਕਾ ਤੇਜ ਸੀ) ਲੱਖਾਂ ਦੀ ਗਿਣਤੀ ਵਿਚ ਕੇਸਾ ਧਾਰੀ ਸਜੇ ਸਨ, ਤੇ ਬਾਬਾ ਸਾਹਿਬ ਸਿੰਘ ਮਗਰੋਂ ਬਾਬਾ ਬਿਸ਼ਨ ਸਿੰਘ ਤੇ ਬਾਬਾ ਅਤਰ ਸਿੰਘ ਜੀ ਵੀ ਇਸ

---

*ਅਪਣੇ ਵੇਲੇ ਬਾਬਾ ਸਾਹਿਬ ਸਿੰਘ ਮੀਰਪੁਰ ਤੇ ਕਲੱਰ ਵਿਚ ਆ ਕੇ ਜਦੋਂ ਰਹੇਸੀ ਸਾਰੇ ਹਾਲ ਰਾਜਾ ਜੋਗੀ ਪੁਸਤਕ ਵਿਰ ਲਿਖੇ ਹਨ।

ਪਾਸੇ ਆਏ ਸਨ। ਪਰ ਹੁਣ ਜਦੋਂ ਕਿ ਸਿਖ ਰਾਜ ਦਾ ਖਾਤਮਾਂ ਹੋ ਚੁਕਾ ਤੇ ਸਿਖ ਪੰਥ ਨੂੰ ਅੰਗ੍ਰੇਜ਼ਾਂ ਵਲੋਂ ਹਥਿਆਰ ਖੋਹ ਕੇ ਜਲੀਲ ਕੀਤਾ ਗਿਆ ਸੀ ਉਹਦਾ ਅਸਰ ਇਸ ਅਲਾਕੇ ਦੇ ਬ੍ਰਾਹਮਨ ਸਿਖਾਂ ਨੇ ਬਹੁਤ ਕਬੂਲਿਆ। ਉਹ ਹਜ਼ਾਰਾਂ ਦੀ ਗਿਨਤੀ ਦੇ ਪਤੱਤ ਹੋ ਕੇ ਮੁੜ ਮੋਨੇ ਹਿੰਦੂ ਬਣ ਗਏ ਸਨ। ਕੋਈ ਵਿਰਲਾ ਹੀ ਸਿਦਕੀ ਘਰਾਣਾ ਸਾਬਤ ਰਿਹਾ ਸੀ।

ਬਾਬਾ ਖੇਮ ਸਿੰਘ ਜੀ ਦੀ ਕਲੱਰ ਵਿਚ ਆਮਦ ਵੇਲੇ (ਚਾਹੇ ਛੋਟੇ ਸਨ) ਲੋਕ ਦਿਲਾਂ ਉਤੇ ਬਹੁਤ ਪ੍ਰਭਾਉ ਪਿਆ ਸੀ। ਮਾਨੋਂ ਉਨ੍ਹਾਂ ਪਾਸੋਂ ਕੋਈ ਕੀਮਤੀ ਗੁਆਚੀ ਸ਼ੈ ਦੇ ਮਿਲਣ ਦੀ ਆਸ ਬੱਝ ਗਈ ਜਾਣੀ ਕਿ ਸਿਆਣੇ ਲੋਕੀ ਹਰ ਸਮੇਂ ਹਰ ਥਾਂ ਜ਼ਰੂਰ ਹੁੰਦੇ ਹਨ। ਕੁਝ ਬਜ਼ੁਰਗਾਂ ਤਾਂਈ ਇਨ੍ਹਾਂ ਦੇ ਵੇਖੇਨਾਲ ਆਸ ਬੱਝ ਰਹੀ ਸੀ ਕਿ ਬਾਜਾਂ ਦੇ ਅੱਡੇ ਖਾਲੀ ਨਹੀਂ ਰਹਿੰਦੇ--ਸੁਣਿਆ ਹੈ। ਤਿਵੇਂ ਗੁਰੂ ਨਾਨਕ ਘਰਾਂਣੇ ਵਿਚ ਬਾਬਾ ਸਾਹਿਬ ਸਿੰਘ ਤੋਂ ਪਿਛੋਂ ਇਹ ਵੀ ਜ਼ਰੂਰ ਚਮਕਣਗੇ। ਕਿਉਂਕਿ ਉਮਰ ਕਰਕੇ ਛੋਟੇ ਹੁੰਦਿਆਂ ਵੀ ਇਨ੍ਹਾਂ ਨੂੰ ਵਡਿਆਂ ਨਾਲ ਬੋਲਣਾ ਚਾਲਣਾਂ ਤੇ ਵਰਤਣਾਂ ਸੋਹਣਾ ਆਇਆ ਹੈ।

—o—

## ਅੰਮ੍ਰਿਤ ਛਕਣ ਦੀ ਪ੍ਰੇਰਨਾਂ

ਪਹਿਲੇ ਦਸਿਆ ਹੈ ਕਿ ਬਾਬਾ ਖੇਮ ਸਿੰਘ ਅਪਣੇ ਨਾਲ ਇਕ ਰਬਾਬੀ ਜਥਾ ਲਿਆਏ ਸਨ। ਉਹ ਦੋਵੇਂ ਵੇਲੇ ਕੀਰਤਨ ਕਰਦਾ ਤੇ ਬਾਬਾ ਜੀ ਦਾ ਦੀਵਾਨ ਬਹੁਤ ਭਰਦਾ ਸੀ। ਰਬਾਬੀਆਂ ਦਾ ਕੀਰਤਨ ਤਾਂ ਰਾਗ ਵਿਚ ਹੁੰਦਾ ਪਰ ਇਸ ਪਾਸੇ (ਪੋਠੋਹਰ ਵਿਚ) ਅਜੇ ਬਹੁਤੇ ਰਾਗ ਸਿਖੇ ਗੁੰਥੀ ਨਹੀਂ ਸਨ, ਲੋਕੀ ਆਪ ਹੀ ਢੋਲਕ ਛੈਣਿਆਂ ਨਾਲ ਜੋਟੀਆਂ ਦੇ ਸ਼ਬਦ ਪੜ੍ਹਦੇ ਹੁੰਦੇ। ਇਥੇ ਕਲਰ ਵਿਚ ਇਕ ਐਸਾ ਜੱਥਾ ਹੈਗਾ ਸੀ ਜਿਸ ਦਾ ਮੋਢੀ ਉਥੋਂ ਭਾਈ ਜੱਸਾ ਸਿੰਘ

ਦਾ ਸਪੁੱਤ੍ਰ ਬਾਜ ਸਿੰਘ ਸੀ* ਇਹ ਸ੍ਰੀ ਬਾਬਾ ਜੀ ਤੋਂ ਕੁਝ ਸਾਲ ਹੋਰ ਛੋਟੀ ਉਮਰ ਦਾ ਤੇ ਬਚਪਨ ਤੋਂ ਸੰਤ ਸੁਭਾਉ ਸੀ। ਬਾਜ ਸਿੰਘ ਅਪਣੇ ਪਿਤਾ ਨਾਲ ਬੈਠ ਦੁਕਾਨਦਾਰੀ ਵੀ ਕਰਦਾ ਹੁੰਦਾ ਅਤੇ ਬਹੁਤ ਸ਼ਬਦ ਕੰਠ ਸਨ, ਉਚੀ ਅਵਾਜ਼ ਨਾਲ ਸਾਥੀ ਬਾਲਕਾਂ ਦੇ ਜਥੇ ਸਣੇ ਸ੍ਰੀ ਬਾਬਾ ਜੀ ਨੂੰ ਰੁਜ਼ਾਨਾ ਕੀਰਤਨ ਸੁਣਾ ਕੇ ਪ੍ਰਸੰਨ ਕਰਦਾ ਸੀ। ਹਾਣ ਨੂੰ ਹਾਣ ਪਿਆਰਾ ਹੁੰਦਾ ਹੈ ਜਿਸ ਤੇ ਬਾਬਾ ਜੀ ਦਾ ਇਸ ਨਾਲ ਬਹੁਤ ਪਿਆਰ ਪੈ ਗਿਆ ਤੇ ਨਿੱਤ ਕੀਰਤਨ ਹੀ ਨਹੀਂ ਸੁਣਦੇ ਸਗੋਂ ਦੋਵੇਂ ਵੇਲੇ ਅਪਣੇ ੨ ਯਾਦ ਕੀਤੇ ਸ਼ਬਦ ਵੀ ਇਕ ਦੂਜੇ ਨੂੰ ਸੁਣਾਇਆ ਕਰਦੇ, ਜਿਵੇਂ ਬਚੇ ਸ਼ਬਦ ਸੁਣਾਂਦੇ ਹੁੰਦੇ। ਸਮਾਂ ਪਾ ਕੇ ਇਹੋ ਬਾਜ ਸਿੰਘ ਸੰਤ ਬਣ ਗਏ ਸਨ। ਭਾਗਾਂ ਵਿਚ ਫਕੀਰੀ ਲਿਖੀ ਸੀ ਤੇ ਇਨ੍ਹਾਂ ਨੇ ਬਾਬਾ ਖੇਮ ਦੇ ਬਹੁਤੇ ਹਾਲ ਅਖੀਂ ਵੇਖ ਸੁਣਾਏ ਸਨ ਜਿਸ ਤੇ ਇਨ੍ਹਾਂ ਦਾ ਥੋੜਾ ਹਾਲ ਹੁਣੇ ਦਸਣਾਂ ਠੀਕ ਹੈ।

—o—

## ਸੰਤ ਬਾਜ ਸਿੰਘ ਦੀ ਜਾਣ ਪਛਾਣ

ਉੱਕਤ ਸੰਤ ਬਾਜ਼ ਸਿੰਘ ਕਰੀਬਨ ੮੫-੮੬ ਸਾਲਾਂ ਦੇ ਹੋ ਕੇ ਅਕਾਲੀ ਲੈਹਰ (ਗੁਰੂ ਕੇ ਬਾਗ ਦੇ ਮੋਰਚੇ) ਵੇਲੇ ੫ ਅਸੂ (ਸਤੰਬਰ) ਸੰਨ ੧੯੨੨ ਵਿਚ ਚਲਾਣਾ ਕਰ ਗਏ ਸੀ। ਇਨ੍ਹਾਂ ਦਾ ਨਿਵਾਸ ਅਸਥਾਨ (ਜਰਨਲ ਸ਼ਾਹ ਨਿਵਾਜ਼ ਖਾਨ ਦੇ ਪਿੰਡ) "**ਮਟੌਰ**" (ਤਾਸੀਲ ਕਹੂਟਾ) ਵਿਚ ਸੀ। ਇਥੇ ਹੀ ਚਲਾਣਾ ਕੀਤਾ। ਇਨ੍ਹਾ ਦੇ ਸਸਕਾਰ ਵੇਲੇ **ਦਾਸ ਲੇਖਕ** ਮੌਜੂਦ ਸੀ

---

* ਸਮਾਂ ਪਾ ਕੇ ਇਹੋ ਬਾਜ ਸਿੰਘ (ਨਿਰਮਲਾ ਸੰਤ ਸੰਪ੍ਰਦਾਇ ਦੇ ਮਸ਼ਹੂਰ ਕਵੀ ਵਿਦਵਾਨ ਸ੍ਰੀ ਠਾਕਰ ਨਿਹਾਲ ਸਿੰਘ ਦਾ ਚੇਲਾ ਬਣਿਆ) ਫਿਰ ਬ੍ਰਹਮ ਗਿਆਨ ਦੀ ਅਵਸਥਾ ਵਿਚ ਸੰਤ ਬਾਜ ਸਿੰਘ ਮਟੌਰ ਵਾਲੇ ਪ੍ਰਸਿਧ ਹੋਇ ਸਨ। ਦਾਸ ਲੇਖਕ ਨੇ ਇਨ੍ਹਾਂ ਦੇ ਰੱਜ ਕੇ 1922 ਤੀਕ ਦਰਸ਼ਨ ਕੀਤੇ ਸੀ।

ਮੇਰੀ ਉਮਰ ਉਸ ਵੇਲੇ ਕਰੀਬਨ ੨੪ ਸਾਲਾਂ ਦੀ ਸੀ। ਅਪਣਾ ਪਿੰਡ **'ਨਾਰਾ'** ਇਹਨਾਂ ਦੇ ਮਟੋਰ ਅਸਥਾਨ ਤੋਂ ਸਿਰਫ ਤਿਨ ਮੀਲ ਉੱਤਰ ਪੂਰਬ ਨੂੰ ਸੀ । ਇਨ੍ਹਾਂ ਸੰਤਾਂ ਪਾਸ ਸੁਰਤ ਸੰਭਾਲੇ ਤੋਂ ਮੇਰਾ ਆਵਣ ਜਾਣ ਬਹੁਤ ਰਿਹਾ ਸੀ। ਇਨ੍ਹਾਂ ਨੂੰ ਨੇੜੇ ਹੋ ਕੇ ਬਹੁਤ ਸਮਝਿਆ ਕਿ ਠੀਕ ਹੀ ਇਨ੍ਹਾਂ ਦੀ ਦ੍ਰਿਸ਼ਟੀ ਵਿਚ **"ਬ੍ਰਹਮ ਗਿਆਨੀ ਕੀ ਦ੍ਰਿਸ਼ਟ ਅੰਮ੍ਰਿਤ ਬਰਸੀ"** ਦਾ ਪ੍ਰਤੱਖ ਪ੍ਰਵਾਨ ਸੀ।

ਇਨ੍ਹਾਂ (ਸੰਤ ਬਾਜ ਸਿੰਘ ਦੇ ਦਾਦੇ ਪੋਤਰੇ (ਵਡੇ ਭ੍ਰਾਤਾ) ਸੰਤ ਫਕੀਰ ਸਿੰਘ ਜੀ ਬ੍ਰਿਧ ਉਮਰ ਦੇ ਮਹਾਂ ਵਿਦਵਾਨ ਅਤੇ ਤਪੱਸ੍ਵੀ ਨਿਰਮਲੇ ਸੰਤ ਸਨ। ਉਹ ਸਾਡੇ ਨਾਰਾ ਪਿੰਡ ਵਿਚ ਵਸਦੇ ਸਨ, ਇਨ੍ਹਾਂ ਵੀ ਸੰਤ ਕਵੀ ਨਿਹਾਲ ਸਿੰਘ ਦੁੱਖ ਭੰਜਨੀ (ਥੋਹਾ ਖਾਲਸਾ) ਵਾਲਿਆਂ ਪਾਸੋਂ ਨਾਮ ਅੰਮ੍ਰਿਤ ਉਪਦੇਸ਼ ਅਤੇ ਵਿਦਿਆ ਦਾਨ ਪ੍ਰਾਪਤ ਕੀਤਾ ਸੀ। ਇਨ੍ਹਾਂ ! ਸੰਤ ਫਕੀਰ ਸਿੰਘ ਜੀ ਨੇ ਸਿਖਾਂ ਦੇ ਰਾਜ ਖੁਸੇ ਵੇਲੇ ਅਖੀਂ ਦੇਖੇ ਹਾਲ ਮੈਨੂੰ ਸੁਣਾਏ ਜਦੋਂ ਕਿ ਰਾਵਲ-ਪਿੰਡੀ ਵਿਚ ਸਿਖ ਸਰਦਾਰ ਤੇ ਹੋਰ ਹਥਿਆਰ ਬੰਦ ਸਿਖਾਂ ਪਾਸੋਂ ਅੰਗਰੇਜ਼ਾਂ ਨੇ ਹਥਿਆਰ ਖੋਹ ਕੇ ਨਿਹੱਥੇ ਕੀਤੇ ਸਨ । ਇਹੋ ਸੰਤ ਫਕੀਰ ਸਿੰਘ (ਮਹਾਨ ਤਪੱਸ੍ਵੀ) ਮੇਰੇ ਪਹਿਲੇ ਵਿਦਿਆ ਗੁਰੂ ਸਨ, ਜਿਨ੍ਹਾਂ ਪਾਸੋਂ ਪਹਿਲੀ ਉਮਰ ਵਿਚ (ਸਾਰੁਕਤਾਵਲੀ, ਭਾਵਰ ਸਾਂਮ੍ਰਿਤ ਤੁਲਸੀ ਰਾਮਾਇਣ ਵੈਰਾਗ ਸ਼ਤਕ) ਗ੍ਰੰਥ ਪੜ੍ਹੇ ਸਨ। ਇਨ੍ਹਾਂ ਵੀ ਬਾਬਾਖੇਮ ਸਿੰਘ ਬਾਬਤ ਬਹੁਤ ਹਾਲ ਸੁਣਾਏ ਜੋ ਅੱਗੇ ਦੱਸਾਂਗੇ— ਹੁਣ ਸੰਤ ਬਾਜ ਸਿੰਘ ਜੀ ਦੀ ਜਾਣ ਪਛਾਣ ਤੇ ਉਹਨਾ ਦੀ ਜ਼ਬਾਨੀ ਸੁਣੇ ਹਾਲ ਇਹ ਹਨ—

ਸੰਤ ਬਾਜ ਸਿੰਘ ਠੀਕ ਇਕ ਬਜੇ ਰਾਤ ਦੇ ਅਪਣੀ ਸਾਰੀ ਸੇਵਕ ਸੰਤ ਮੰਡਲੀ ਸਣੇ ਸਕੇਸੀ ਇਸ਼ਨਾਨ ਕਰਦੇ ਤੇ ਸਮਾਧੀ ਲਾ

ਕੇ ਬੈਠ ਜਾਂਦੇ। ਫਿਰ ਮੰਜਿਆਂ ਉਤੇ ਹੀ ਬੈਠੇ ਹੋਇ ਪੰਜ ਵਜੇ ਆਸਾ ਜੀ ਦੀ ਵਾਰ ਦਾ ਖੁਲ੍ਹੀ ਸੁਰ ਨਾਲ ਕੀਰਤਨ ਕਰਦੇ,ਤੇ ਮਗਰੋਂ ਸਰਦੀ ਗਰਮੀ ਦੀ ਰੁੱਤ ਮੁਤਾਬਕ ਅੰਨ ਜੱਲ ਛੱਕਦੇ ਸਨ। ਇਹ ਸੰਤ ਜੀ (ਬਾਜ ਸਿੰਘ) ਛੋਟੀ ਉਮਰੇ ਬਾਬਾ ਖੇਮ ਸਿੰਘ ਜੀ ਦੇ ਕਲਰ ਆ ਵਸਨ ਵੇਲੇ ਉਹਨਾਂ ਦੇ ਬਹੁਤ ਨਿਕਟ ਵਰਤੀ ਬਣੇ, ਜੈਸਾ ਕਿ ਪਿਛੇ ਲਿਖਿਆ ਹੈ। ਫਿਰ ਇਹੋ ਵਡੀ ਉਮਰ ਵੇਲੇ ਸ੍ਰੀ ਸੰਤ ਅਤਰ ਸਿੰਘ (ਮਸਤੂਆਣਾਂ) ਵਾਲਿਆਂ ਦੀ ਸੇਵਾ ਵਿਚ ਕਈ ਸਾਲ--ਸੇਵਾ ਤੇ ਕੀਰਤਨ ਕਰਨ ਸੁਣਿਨ ਦੀ ਸ਼ੋਕ ਵਿਚ ਰਹੇ । ਇਨ੍ਹਾਂ ਨੇ ਅਪਣੀ ਬ੍ਰਹਮ ਅਵਸਥਾ ਵੇਲੇ ਸੰਨ 1920 ਤੋਂ 22 ਤੀਕ ਬਾਬਾ ਖੇਮ ਸਿੰਘ ਤੇ ਸੰਤ ਅਤਰ ਸਿੰਘ ਜੀ ਬਾਬਤ ਅਖੀਂ ਦੇਖੇ ਤੇ ਨਿਸੱਚੇ ਕੀਤੇ ਬਹੁਤ ਹਾਲ ਸੁਣਾਏ ਸਨ।

ਮੈਨੂੰ ਹੁਣ ਮਾਸੂਸ ਹੋ ਰਿਹਾ ਹੈ ਕਿ ਉਹਨਾਂ ਵਲੋਂ ਪਿਆਰ ਨਾਲ ਪਾਸ ਬਿਠਾ ਬਿਠਾ ਕੇ ਮੈਨੂੰ ਐਸੇ ਮਹਾਂ ਪੁਰਖਾਂ ਦਾ ਹਾਲ ਇਸੇ ਕਰਕੇ ਸੁਣਾਂਦੇ ਰਹੇ–ਕਿ ਉਹਨਾਂ ਨੇ ਮੈਨੂੰ ਛੋਟੀ ਉਮਰ ਦਾ ਪ੍ਰਚਾਰਕ ਜਿਹਾ ਖਿਆਲ ਕੀਤਾ ਤੇ ਉਨ੍ਹਾਂ ਦੀਆ ਲੀਹਾਂ ਉਤੇ ਚਲਣ ਦਾ ਵੱਲ ਸਿਖਾਣਾ ਚਾਹੁੰਦੇ ਸਨ, ਪਰ ਮੇਰੇ ਭਾਗਾਂ ਵਿਚ ਫਕੀਰੀ ਨਹੀਂ ਸੀ, ਲਿਖਣ ਕਾਰ ਲਿਖੀ ਸੀ ਤੇ ਉਹਨਾਂ ਤੋਂ ਸੁਣਿਆ ਅਜ ਕਲਮ ਬੰਦ ਕਰਨਾ ਪਿਆ ਹੈ। ਸੰਤ ਅਤਰ ਸਿੰਘ ਬਾਬਤ ਉਹ (ਅਪਣੇ ਫਕੀਰੀ ਤਜਰਬੇ ਦੀ ਬਿਨਾ ਉਤੇ ਨਿਸਚੱਤ ਕੀਤੇ) ਦੱਸਦੇ ਕਿ **ਸੰਤ ਅਤਰ ਸ਼ਿੰਘ ਵਕਤ ਦੇ ਅਵਤਾਰ ਪ੍ਰਗਟੇ** ਅਤੇ **ਬਾਬਾ ਖੇਮ ਸਿੰਘ ਵਕਤ ਦੇ ਗੁਰੂ ਸਨ।** ਸੰਤ ਬਾਜ ਸਿੰਘ ਨੇ ਇਕ ਦਿਨ ਬਾਬਾ ਖੇਮ ਸਿੰਘ ਜੀ ਦੇ ਅੰਮ੍ਰਿਤ ਛਕਣ ਦੀ ਮੁਢੱਲੀ ਸਾਖੀ ਇਹ ਸੁਣਾਈ ਸੀ ਜੋ ਪਾਠਕਾਂ ਦੀ ਦਿਲ-ਚਸਪੀ ਵਧਾਇਗੀ।

—o—

# ਸੰਤ ਬਾਜ ਸਿੰਘ ਦੀ ਜ਼ਬਾਨੀ

ਸੰਨ 1922 ਵਿਚ ਆਪਣਾ ਸਰੀਰ ਛੱਡਣ ਤੋਂ ਪਹਿਲੇ ੧ ਸਾਲ ਅੰਮ੍ਰਿਤ ਵੇਲੇ ਬੈਠੇ ਹੋਏ (ਸੰਤ ਬਾਜ ਸਿੰਘ) ਸਾਹਮਣੇ ਪੋਠੋਹਾਰ ਇਲਾਕੇ ਵਿਚ ਸ੍ਰੀ ਬਾਬਾ ਜੀ ਦੇ ਕੀਤੇ ਪ੍ਰਚਾਰ ਦਾ ਜ਼ਿਕਰ ਚੱਲ ਪਿਆ ਤਾਂ ਉਨ੍ਹਾਂ ਨੇ ਬਾਬਾ ਖੇਮ ਸਿੰਘ ਜੀ ਸਾਹਿਬ ਦੇ ਅਪਣੇ ਅੰਮ੍ਰਿਤ ਛਕਣ ਤੋਂ ਪਹਿਲੇ ਦੀ ਸਾਖੀ ਇਹ ਸੁਣਾਈ ਸੀ, ਕਿ ਲੱਗ ਭਗ ੧੨ ਸਾਲ ਦੇ ਸਨ ਪਹਿਲੀ ਵੇਰ ਬਾਬਾ ਜੀ ਕਲੱਰ ਆਏ ਸੀ। ਇਥੇ ਅਸੀਂ ਉਹਨਾਂ ਪਾਸ ਜੋਟੀਆਂ ਦੇ ਸ਼ਬਦ ਸੁਣਾਂਦੇ ਰਹੇ ਤੇਉਹਪ੍ਰੇਮ ਨਾਲ ਸੁਣਦੇ, ਉਹ ਮੇਰੇ **"ਮਹਿਰਮ"** ਬਣ ਗਏ। ਉਹ ਖੁਦ ਵੀ ਛੋਟੀ ਉਮਰ ਤੋਂ ਸੰਤ ਸੁਭਾਉ ਦੇ ਬਹੁਤ ਧਰਮੀ ਤੇ ਤਰਸਵਾਨ ਸਨ। ਮੇਰੇ ਸੁਭਾਉ ਨੂੰ ਉਨਾਂ ਪਸੰਦ ਕੀਤਾ ਤੇ ਮੈਨੂੰ ਵੀ ਉਹ ਬਹੁਤ ਪਸੰਦ ਆਏ ਸਨ। ਵਡਿਆਂ ਨਾਲ ਉਹ ਖੁਲ੍ਹ ਕੇ ਕੋਈ ਗੱਲ ਨਹੀਂ ਕਰਦੇ ਸੀ ਪਰ ਆਪੋ ਵਿਚ ਅਸੀਂ ਬੈਠਦੇ ਤਾਂ ਕਈ ਗੱਲਾਂ ਮੇਰੇ ਤੋਂ ਸੁਣਦੇ ਅਤੇ ਆਪ ਵੀ ਸੁਣਾਂਦੇ ਹੁੰਦੇ ਸਨ।

ਬਾਬਾ ਖੇਮ ਸਿੰਘ ਜੀ ਦੇ ਵਡੇ ਜਦੋਂ ਇਸ ਪਾਸੇ ਆਉਂਦੇ ਰਹੇ ਤਾਂ ਲੋਕੀ ਉਨਾਂ ਪਾਸੋਂ ਅੰਮ੍ਰਿਤ ਛਕਦੇ "ਗੁਰੂ ਜੀ" ਆਖ ਬੁਲਾਂਦੇ ਸਨ। ਹੁਣ ਕਈ ਸਾਲਾਂ ਪਿਛੋਂ ਇਹ ਆਏ ਸੀ,ਕਈ ਵਡੇ ਛੋਟੇ ਲੋਕੀ ਇਨ੍ਹਾਂ ਨੂੰ ਆਖਦੇ ਸਨ ਗੁਰੂ ਜੀ ਅੰਮ੍ਰਿਤ ਛਕਾਉ ! ਗੁਰ ਮੰਤ੍ਰ ਸੁਣਾਕੇ ਸਾਨੂੰ ਪੂਰਾ ਸਿਖ ਬਣਾਈਏ ! ਕਈ ਮੋਨੇ ਤੇ ਸਿਖ ਸਰਧਾਲੂਆਂ ਪਾਸੋਂ ਐਸਾ ਸੁਣ ਕੇ ਬਾਲਕ ਬਾਬਾ ਹੱਸ ਪਿਆ ਕਰਦੇ,ਤੇ ਕੋਈ ਤਸਲੀ ਭਰਿਆ ਉੱਤਰ ਨਹੀਂ ਦਿੰਦੇ ਸਨ।ਫਿਰ ਇਕ ਵੇਰਵਖਰੇ ਬੈਠੇ ਸਨ, ਮੈਨੂੰ ਉਹਨਾਂ ਦਸਿਆ ਤੇ ਪੁਛਿਆ-"ਬਾਜ ਸਿੰਘ ! ਅਸੀਂ ਆਪੇ ਅਜੇ ਅੰਮ੍ਰਿਤ ਛਕਿਆ ਨਹੀਂ।ਇਨ੍ਹਾਂ ਨੂੰ ਕਿਵੇਂ ਛਕਾਈਏ ਕੀ ਉਤਰ ਦਈਏ ? ਤਦ ਅਸੀਂ (ਸੰਤ ਬਾਜ ਸਿੰਘ ਨੇ) ਆਖਿਆ-ਇਹ ਗਲ ਦਾਦੀ ਜੀ ਨਾਲ ਕਰੀਏ।ਉਹਨਾਂ ਦੀਸਲਾਹ ਨਾਲ ਜਿਥੇ ਭੇਜਨਾ

ਚਾਹੁਣ ਅੰਮ੍ਰਿਤ ਛੱਕ ਆਈਏ ! ਫਿਰ ਦੂਜੀ ਵੇਰ ਆ ਕੇ ਇਨ੍ਹਾਂ ਨੂੰ ਛਕਾਈਏ ! ਇਹ ਗਲ ਬਾਬਾ ਜੀ ਪਸੰਦ ਕੀਤੀ ।

ਸ੍ਰੀ ਮਾਤਾ (ਮੁਲਤਾਨ ਦਈ) ਦਾਦੀ ਨੇ ਸਭ ਕੁਝ ਸੁਣੇ ਪਿਛੋਂ ਪ੍ਰਸੰਤਾ ਦਰਸਾਈ ਤੇ ਸੰਤ ਸ੍ਰੀ ਬਾਬਾ ਬੀਰ ਸਿੰਘ ਪਾਸੋਂ ਜਾ ਕੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਉਹ ਨੁਰੰਗਾ ਬਾਦ (ਤਰਨ ਤਾਰਨ) ਨੇੜੇ ਵਸਦੇ ਤੇ ਬਾਬਾ ਸਾਹਿਬ ਸਿੰਘ ਜੀ ਬੇਦੀ ਦੀ ਬਖਸ਼ਸ਼ਾਂ ਦੇ ਪਾਤਰ ਸਨ, ਇਥੇ ਲੰਗਰ ਤੇ ਅੰਮ੍ਰਿਤ ਪ੍ਰਚਾਰ ਪ੍ਰਵਾਹ ਜਾਰੀ ਰਖਿਆ ਹੋਇਆ ਸੀ । ਬਾਬਾ ਖੇਮ ਸਿੰਘ ਕਲਰ ਤੋਂ ਵਾਪਸ ਦੇਸ਼ ਨੂੰ ਮੁੜੇ ਤਾ ਦਾਦੀ ਮਾਤਾ ਨੇ ਪ੍ਰੇਰਨਾਂ ਕੀਤੀ ਕਿ ਉਹ ਜਾਂਦੇ ਜਾਂਦੇ ਗੁਜਰ ਖਾਨ ਤੋਂ ਥੋੜੇ ਕੋਹ ਪੱਛਮ ਨੂੰ ਸੁਖੋ ਸ਼ਹਿਰ ਤੋਂ ਹੁੰਦੇ ਜਾਣ ! ਕਿਉਂਕਿ ਉਥੇ ਵੀ ਬਾਬਾ ਸਾਹਿਬ ਸਿੰਘ ਜੀ ਦਾ ਸਿਖ ਰਾਜ ਵੇਲੇ ਕਈ ਮਹੀਨੇ ਮਕਾਮ ਰਿਹਾ ਸੀ ਦਮਦਮਾਂ ਕਾਇਮ ਹੈ, ਯਾਤਰਾ ਅਤੇ ਜਾਣ ਪਛਾਣ ਕਰਦੇ ਜਾਣ। ਬਾਬਾ ਖੇਮ ਸਿੰਘ ਨੇ ਐਸਾ ਮੰਨ ਲਿਆ ਤੇ ਕਲੱਰ ਤੋਂ ਗੁਜਰ ਖਾਨ ਜਾ ਟਿਕੇ । ਫਿਰ ਅਗਲਾ ਮੁਕਾਮ ਸੁੱਖੋ ਦੇ ਦਮਦਮੇ ਜਾ ਕੀਤਾ*

ਇਨ੍ਹਾਂ ਦਿਨਾਂ ਵਿਚ ਸੁਖੋ ਦੇ ਸ਼ਹਿਰ ਅੰਦਰ ਸੰਤ ਦੀਵਾਨ ਸਿੰਘ ਜੀ ਬ੍ਰਿਧ ਅਤੇ ਪ੍ਰਸਿਧ ਮਹਾਤਮਾਂ (ਮੰਗੋਵਾਲ ਦੇ) ਆਇ ਹੋਏ ਸਨ । ਇਹ ਮਹਾਂ ਪੁਰਖ ! ਬਹੁਤ ਕਰਣੀ ਕਮਾਈ ਵਾਲੇ ਜੱਪੀ ਤਪੀ ਗੁਰਮੁਖ ਅਤੇ ਪੰਨੀ ਪੋਠੋਹਾਰ ਵਿਚ ਪ੍ਰਵਾਣੀਕ ਵਿਅਕਤੀ ਤੇ ਕੀਰਤਨ ਦੇ ਰਸੀਏ ਵੀ ਸਨ। ਇਨ੍ਹਾਂ ਨੂੰ ਪਤਾ ਲੱਗਾ ਜੋ ਇਕ ਬਾਲ ਉਮਰ ਬਾਬਾ ਖੇਮ ਸਿੰਘ ਬੇਦੀ, (ਸ੍ਰੀ ਬਾਬਾ ਸਾਹਿਬ ਦਾ ਪੜਪੋਤਾ) ਇਥੇ ਆਏ ਹਨ। ਮਨ ਵਿਚ ਗੁਰੂ ਅੰਸ ਦਾ ਸਤਿਕਾਰ ਕਰਨ ਦੀ ਖਾਹਸ਼ ਜਾਗੀ। ਕੁਝ ਫੱਲ ਮਿਠਾਈ ਪ੍ਰਸ਼ਾਦ ਅਤੇ ਬਸਤ੍ਰਾਂ ਦੀ ਭੇਟ ਲਿਜਾ ਕੇ ਨਿਮਸਕਾਰ ਕੀਤੀ। ਫਿਰ ਗੁਰੂ ਸਾਹਿਬ ਜਾਦੇ ਦਾ ਸਤਿਕਾਰ

---

* ਬਾਬਾ ਸਾਹਿਬ ਸਿੰਘ ਜੀ ਦੇ ਕੈਂਪ ਦੀ ਥਾਂ ਪਿਛੋਂ ਮੰਗਤਾਂ ਨੇ ਦਮਦਮਾਂ ਬਣਾਇਆ ਸੀ ਸਾਰੇ ਹਾਲ ਰਾਜਾ ਜੋਗੀ ਵਿਚ ਬਿਸਥਾਰ ਨਾਲ ਲਿਖੇ ਹਨ ।

ਵਧਾਣ ਨੂੰ ਆਪਣੇ ਪ੍ਰੇਮੀਆਂ ਤੇ ਮੰਨਣ ਵਾਲਿਆਂ ਨਾਲ ਜਾਣ ਪਛਾਣ ਕਰਾਈ* ਬਾਬਾ ਖੇਮ ਸਿੰਘ ਪਹਿਲੇ ਹੀ ਕੋਮਲ ਮਨ ਸੰਤ ਸਤਿਕਾਰ ਦੇ ਕਦਰ ਦਾਨ ਸਨ। ਮਹਾਂ ਪੁਰਖਾ ਤੋਂ ਐਸਾ ਅਨਿਛੱਤ ਸਤਿਕਾਰ ਪ੍ਰਾਪਤੀ ਦਾ ਇਨ੍ਹਾਂ ਦੇ ਪਵਿਤ੍ਰ ਮਨ ਉਤੇ ਬਹੁਤ ਅਸਰ ਹੋਇਆ ਤੇ ਮਾਨੋ ਉਹਨਾਂ ਦੇ ਪਿਆਰ ਵਿਚ ਬੱਝ ਗਏ ਸਨ। ਥੋੜੇ ਦਿਨ ਇਥੇ ਨਿੱਤ ਮਿਲਦੇ ਰਹੇ, ਫਿਰ ਬਸੀਰਪੁਰ ਜਾ ਕੇ ਸਾਰੇ ਸਮਾਚਾਰ ਮਾਤਵਾਂ ਤੇ ਭ੍ਰਾਤਾ ਸੰਪੂਰਨ ਸਿੰਘ ਜੀ ਨੂੰ ਸੁਣਾਏ।

—o—

## ਸ਼ਰਤਾਂ ਮੰਨ ਕੇ ਅੰਮ੍ਰਿਤ ਛਕਿਆ

ਇਸ ਪਿਛਲੇ ਸਾਰੇ ਕੀਤੇ ਸਫਰ ਦੇ ਸਮਾਚਾਰ ਸੁਣਾਏ ਪਿਛੋਂ ਆਪ ਨੇ ਦਸਿਆ ਕਿ ਅੰਮ੍ਰਿਤ ਛਕਣ ਦੀ ਖਾਹਸ਼ ਵਿਚ ਆਇਆ ਹਾਂ। ਦਾਦੀ ਦੀ ਪ੍ਰੇਰਨਾਂ ਸੀ ਕਿ ਅਸੀਂ ਦੋਵੇਂ ਵੀਰ ਸੰਤ ਬੀਰ ਸਿੰਘ ਤੋਂ ਅੰਮ੍ਰਿਤਪਾਨ ਕਰੀਏ। ਤੱਦ ਦੋਵੇਂ ਭ੍ਰਾਤਾ (ਬਾਬਾ ਸੰਪੂਰਣ ਸਿੰਘ ਤੇ ਖੇਮ ਸਿੰਘ ਜੀ) ਘੋੜਿਆਂ ਉਤੇ ਸਵਾਰ ਹੋਏ ਨੌਰੰਗਾਬਾਦ, ਸੰਤ ਬੀਰ ਸਿੰਘ ਪਾਸ ਗਏ।

"ਕਬੀਰ ਸਾਧੂ ਕਉ ਮਿਲਨੇ ਜਾਈਏ, ਸਾਥ ਨ ਲੀਜੈ ਕੋਇ ॥
ਪਾਛੈ ਪਾਂਉ ਨ ਦੀਜੀਐ ਆਗੈ ਹੋਇ ਸੋ ਹੋਇ ॥
(ਗੁਰੂ ਗਰੰਥ ਜੀ)

ਠੀਕ ਭਗਤ ਕਬੀਰ ਦੇ ਵਾਕਾਂ ਮੁਤਾਬਿਕ ਕਿਸੇ ਮਹਾਂਪੁਰਖ ਨੂੰ ਮਿਲਣ ਜਾਈਏ ਤਾਂ ਮਨ ਵਿਚ ਕੋਈ ਸੰਕਲਪ ਵਿਕਲਪ ਰਖ ਕੇ ਨ ਜਾਈਏ। ਕੋਈ ਤਰਕ ਫੁਰੇ ਤਦ ਵੀ ਪੈਰ ਪਿਛੇ ਨ ਮੋੜੀਏ। ਜਾਂ ਕਿਸੇ ਤਰਕ ਵਾਦੀ ਨੂੰ ਨਾਲ ਨ ਲਿਜਾਈਏ, ਤੇ ਕਿਸੇ ਦੇ ਮੋੜਿਆਂ ਨ ਮੁੜੀਏ। ਪਰ ਐਸੀ ਮੱਤ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ। ਹੁਣ

---

* ਪੁਸਤਕ-'ਸਿਖ ਫਕੀਰ' ਸਫਾ ੧੬੯-ਸਰਦਾਰ ਤੇਜਾ ਸਿੰਘ ਕਹਲੀ ਪ੍ਰੀਤ ਨਗਰ ਵਾਲੇ ਨੇ ਲਿਖਿਆ—

ਦੋਵੇਂ ਭ੍ਰਾਤਾ ਬੜੀ ਸ਼ਰਧਾ ਨਾਲ ਅੰਮ੍ਰਿਤ ਛਕੇ ਦੀ ਖ਼ਾਹਸ਼ ਵਿਚ ਆਏ ਸਨ, ਪਰ ਇਥੇ ਆ ਕੇ ਬਾਬਾ ਸੰਪੂਰਣ ਸਿੰਘ ਨੂੰ ਫੁਰਨਾ ਹੋਇਆ ਕਿ ਅਸੀਂ ਬੇਦੀ ਹਾਂ, ਗੁਰੂ ਨਾਨਕ ਅੰਸ ਹਾਂ ! ਸੰਤ ਬੀਰ ਸਿੰਘ ਜੱਟ ਹੈ, ਇਸ ਨੇ ਸਾਡੇ ਵਡਿਆਂ ਪਾਸੋਂ ਸਗੋਂ ਅੰਮ੍ਰਿਤ ਛਕਿਆ ਤੇ ਵਰ ਪ੍ਰਾਪਤ ਕੀਤੇ ਸਨ । ਇਸ ਵਾਸਤੇ ਸਾਨੂੰ ਕਿਸੇ ਬੇਦੀ ਸੋਢੀ ਪਾਸੋਂ ਅੰਮ੍ਰਿਤ ਛਕਣਾ ਚਾਹੀਏ । ਇਹ ਖਿਆਲ ਛੋਟੇ ਭ੍ਰਾਤਾ ਨੂੰ ਦਸਿਆ ਪਰ ਉਹ ਸਹਿਮਤ ਨ ਹੋਇ ਤੇ ਬਾਬਾ ਸੰਪੂਰਨ ਸਿੰਘ ਉਹਨਾਂ ਨੂੰ ਉਥੇ ਹੀ ਛੱਡ ਕੇ (ਬਿਨਾਂ ਅੰਮ੍ਰਿਤ ਛਕੇ ਦੇ) ਵਾਪਸ ਹੋ ਆਏ ਸਨ ।

ਦੂਜੇ ਦਿਨ ਉਦਾਸ ਚਿੱਤ ਬਾਬਾ ਖੇਮ ਸਿੰਘ ਜੀ ਨੇ ਸੰਤ ਜੀ ਦੇ ਦਰਸ਼ਨ ਕੀਤੇ ਅਤੇ ਅਪਣੇ ਇਥੇ ਆਉਣ ਦਾ ਕਾਰਨ ਦਸਿਆ । ਤਦ ਬਾਬਾ ਬੀਰ ਸਿੰਘ ਨੇ ਇਨ੍ਹਾਂ ਵਿਚ ਕੋਮਲਤਾ ਅਤੇ ਜਗਿਆਸਾ ਪਨ ਦੀ ਬ੍ਰਿਤੀ ਨੂੰ ਅਨੁਭਵ ਕੀਤਾ, ਪਰ ਨਾਲ ਹੀ ਪਰਖੱਣ ਵਾਸਤੇ ਐਸਾ ਕਿਹਾ ਕਿ ਮੈਂ ਤਾਂ ਜੱਟ ਹਾਂ । ਤੁਸੀਂ ਗੁਰੂ ਕੀ ਅੰਸ ਬੰਸ ਦੇ ਉਚੀ ਕੁਲ ਬੇਦੀ ਸਾਹਿਬਜ਼ਾਦੇ ਹੋ, ਕਿਸੇ ਬੇਦੀ ਸੋਢੀ ਜਾਂ ਬ੍ਰਾਹਮਨ ਪਾਸੋਂ ਅੰਮ੍ਰਿਤ ਛਕੀਏ ! ਤੱਦ ਬਾਲਕ ਬਾਬੇ ਜੀ ਨੂੰ ਬਹੁਤ ਨਿਰਾਸਤਾ ਹੋਈ। ਫਿਰ ਥੋੜੀ ਚੁਪ ਮਗਰੋਂ ਸਨਿੰਮ੍ਰ ਆਖਿਆ–ਮੈਨੇ ਆਪ ਪਾਸੋਂ ਹੀ ਅੰਮ੍ਰਿਤ ਛਕਣਾ ਹੈ । ਦਾਦੀ ਮਾਤਾ ਨੇ ਦਸਿਆ ਸੀ ਕਿ ਆਪ ਜੀ ਨੇ ਸਾਡੇ ਵਡਿਆਂ ਪਾਸੋਂ ਦਾਤ ਪਾਈ ਸੀ, ਤੁਸੀਂ ਸਾਡੇ ਤੇ ਕਿਰਪਾ ਕਰੀਏ ।

ਬਾਬਾ ਖੇਮ ਸਿੰਘ ਦੇ ਇਹਨਾਂ ਕੋਮਲ ਬਚਨਾਂ ਨੇ ਬਾਬਾ ਬੀਰ ਸਿੰਘ ਦੇ ਮਨ ਨੂੰ ਝੰਝੋੜ ਦਿਤਾ । ਉਨ੍ਹਾਂ ਨੂੰ ਅਪਣੇ ਅੰਮ੍ਰਿਤ ਛਕੇ ਦਾ ਵੇਲਾ ਅਤੇ ਬਾਬਾ ਸਾਹਿਬ ਸਿੰਘ ਤੋਂ ਅੰਤ ਸਮੇਂ ਦੇ ਵਰਦਾਨ ਬਖਸਸ਼ਾਂ ਦਾ ਵੇਲਾ ਸਾਹਮਣੇ ਆ ਗਿਆ ਸੀ । ਕੁਝ ਚਿਰ ਸਮਾਧੀ ਲੱਗ ਗਈ ਅਖਾਂ ਮੀਚੀਆਂ ਸਨ ਪਰ ਪ੍ਰੇਮ ਦਾ ਪਾਣੀ ਸਿੰਮ੍ਹ ਰਿਹਾ ਸੀ । ਸੰਤ ਜੀ ਨੇ ਅਪਣੇ ਆਤਮਕ ਬੱਲ ਨਾਲ ਸ਼ਾਇਦ ਹੁਣ

ਇਹ ਨਿਸਚਤ ਕੀਤਾ ਕਿ ਸਾਹਿਬ ਜ਼ਾਦਾ ਛੋਟਾ-ਪਰ ਬੁੱਧੀ ਬਲ ਵਡਾ ਅਤੇ ਧਰਮ ਪ੍ਰਚਾਰ ਦਾ ਬੋਝਾ ਚਕੱਣ ਨੂੰ ਮਨ ਤੱਕੜਾ ਤੇ ਮੋਟਾ ਦਿਸਦਾ ਹੈ। ਜੋ ਇਕ ਵਡੇ ਅਭਿਆਸ ਦੀ ਰਗੜ ਨਾਲ ਛੇਤੀ ਹੀ ਬਿਜਲੀ ਦੀ ਲਿਸ਼ਕ ਵਾਂਗੂੰ ਪ੍ਰਕਾਸ਼ੇਗਾ। ਤਦ ਮੁਸਕ੍ਰਾਂਦੇ ਹੋਇਆਂ ਕੁਝ ਸ਼ਰਤਾਂ ਪੇਸ਼ ਕਰ ਕੇ ਫੁਰਮਾਇਆ-ਕਿ ਮੇਰੇ ਤੋਂ ਅੰਮ੍ਰਿਤ ਪਾਨ ਕਰਨਾਂ ਹੈ ਤਾਂ ਐਸਾ ਇਕਰਾਰ ਕਰਨਾ ਜ਼ਰੂਰੀ ਹੈ।

੧. ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨਾਂ, ਫਿਰ ੨੫ ਪਾਠ ਜਪੁਜੀ ਦਾ ਨਿਤਨੇਮੀ ਹੋਣਾ ਹੈ।

੨. ਮੋਨੇ ਸਿਖਾਂ ਨੂੰ ਪ੍ਰੇਮ ਨਾਲ ਸਮਝਾ ਕੇ ਕੇਸਾ ਧਾਰੀ ਬਣਾਂਦੇ ਰਹਿਣਾ ਅਤੇ ਕੇਸਾ ਧਾਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਣਾਂ ਹੈ।

੩. ਗੁਰੂ ਕਾ ਲੰਗਰ ਚਲਾਣਾ, ਗੁਣਵਾਨ, ਅਤਿਖੀ ਦਾ ਮਨ ਪ੍ਰਚਾਣਾ-ਇਹ ਮਨਜ਼ੂਰ ਹੈ ਤਾਂ ਅੰਮ੍ਰਿਤ ਛਕਾਵਾਂਗੇ।

ਸ੍ਰੀ ਬਾਬਾ ਜੀ ਨੇ ਖਿੜੇ ਮੱਥੇ ਪ੍ਰਵਾਨ ਕੀਤਾ ਤੇ ਇਤਨਾ ਹੀ ਕਿਹਾ-ਕਿ ਬੱਲ ਗੁਰੂ ਨੇ ਦੇਣਾਂ ਹੈ, ਅਸੀਂ ਸੇਵਕ ਹੋ ਕੇ ਸੇਵਾ ਕਰਦੇ ਰਹਾਂਗੇ। ਐਸਾ ਸੁਣ ਕੇ ਸੰਤ ਬੀਰ ਸਿੰਘ ਵਧੇਰੇ ਖੁਸ਼ ਹੋਇ ਤੇ ਦੂਜੀ ਭਲਕੇ ਅੰਮ੍ਰਿਤ ਛਕਾਇਆ ਹੀ ਨਹੀਂ-ਸਗੋਂ ਨਾਲੋ ਨਾਲ ਦੂਜਿਆਂ ਨੂੰ ਅੰਮ੍ਰਿਤ ਛਕਾਉਣ ਦੀ ਵਿਧੀ ਵੀ ਸਮਝਾਂਦੇ ਰਹੇ। ਫਿਰ ਸਭ ਕੁਝ ਰਹਿਤਾਂ ਦਾ ਗ੍ਰਹਿਣ ਅਤੇ ਕੁਰਹਿਤਾਂ ਦਾ ਤਿਆਗ ਦੱਸ ਕੇ ਪੂਰਨ ਉਪਦੇਸ਼ਾਂ ਨਾਲ ਪੂਰਨ ਦੀਖਤ ਕਰ ਦਿਤਾ ਸੀ। ਨਾਲ ਹੀ ਇਕ ਹੋਰ ਵਾਧੇ ਦੀ ਗੱਲ ਇਹ ਕੀਤੀ ਕਿ ਸ੍ਰੀ ਸਾਹਿਬ (ਬਹੁਤ ਕੀਮਤੀ) ਜੋ ਅਪਣੇ ਪਾਸ ਇਨ੍ਹਾਂ ਦੇ ਵਡਿਆਂ ਦੀ (ਬਾਬਾ ਸਾਹਿਬ ਸਿੰਘ ਜੀ ਊਨਾਂ ਦੀ) ਬਖਸਸ਼ ਸੀ ਬਾਬਾ ਖੇਮ ਸਿੰਘ ਜੀ ਦੇ ਗਾਤਰੇ ਸਜਾਈ ਤੇ ਘੁੱਟ ਕੇ ਗਲੇ ਲਾ-ਫੁਰਮਾਇਆ-ਜੋ ਬਖਸਸ਼ ਮੇਰੇ ਉਤੇ ਆਪ ਦੇ ਪੜਦਾਦਾ ਜੀ ਨੇ ਕੀਤੀ ਸੀ ਅਜ ਨਾਮ ਅੰਮ੍ਰਿਤ ਦੀਦਾਤ ਨਾਲ ਉਸ ਅਮਾਨਤ ਨੂੰ ਆਪ ਦੇ ਸਮਰਪਣ ਕਰ ਦਿਤਾ ਹੈ।

ਜਾਉ ! ਜਪੁਜੀ ਕਮਾਉ ! ਨਾਮ ਜਪੋ ਜਪਾਉ ! ਫਲ ਪ੍ਰਗਟਾਇਗਾ*
ਇਨ੍ਹਾਂ ਬਖਸ਼ਸ਼ਾਂ ਤੇ ਵਰਦਾਨਾਂ ਸਹਿਤ ਸੰਤ ਬੀਰ ਸਿੰਘ ਨੇ ਬਾਬਾ ਖੇਮ ਸਿੰਘ ਜੀ ਨੂੰ ਵਿਦਾ ਕੀਤਾ, ਉਹ ਮੁੜ ਬਸੀਰਪੁਰ ਆਏ ।

ਸੰਨ 1844 ਵਿਚ 12 ਸਾਲ ਦੇ ਹੁੰਦਿਆਂ ਬਾਬਾ ਖੇਮ ਸਿੰਘ ਜੀ ਨੇ ਅੰਮ੍ਰਿਤ ਛਕਿਆ ਸੀ ਬਸੀਰਪੁਰ ਆ ਕੇ ਸਾਰੀ ਗਲ ਬਾਤ ਮਾਤਾਵਾਂ ਨੂੰ ਸੁਣਾਈ ਤੇ ਦੂਹਰੀ ਅਸੀਸ ਪਾਈ । ਫਿਰ ਕੁਝ ਦਿਨਾਂ ਮਗਰੋਂ ਮਾਤਾਵਾਂ ਨੇ ਸਮਝਾ ਬੁਝਾ ਕੁ ਦੁਬਾਰਾ ਬਾਬਾ ਸੰਪੂਰਨ ਸਿੰਘ ਨੂੰ ਸੰਤ ਬੀਰ ਸਿੰਘ ਪਾਸ ਭੇਜਿਆ--ਅਗੋਂ ਤੋਂ ਉਹਨਾਂ ਨੇ ਫੁਰਮਾਇਆ–ਜੀ ਆਇਆਂ ਨੂੰ ! ਅੰਮ੍ਰਿਤ ਛੱਕਾ ਦਿਆਂਗੇ, ਪਰ ਵਡਿਆਂ ਦੀ ਜੋ ਜੋ ਬਖਸ਼ਸ਼ ਮੇਰੇ ਉਤੇ ਸੀ ਉਹ ਅਮਾਨਤ ਸੰਭਾਲੀ ਜਾਣ ਕੇ ਤੁਸਾਡੇ ਭ੍ਰਾਤਾ ਨੂੰ ਸੌਂਪ ਦਿਤੀ ਹੈ, ਅਧਿਕਾਰੀ ਦੇਖੇ ਸਨ ।

**ਨੋਟ**—ਐਸਾ ਜ਼ਿਕਰ **"ਠੱਟਾ ਪਿੰਡ"** ਜ਼ਿਲਾ ਕਪੂਰ ਥਲਾ, ਸੰਤ ਬੀਰ ਸਿੰਘ ਸਾਹਿਬ ਦੇ ਦਮਦਮੇ ਦੇ ਇਕ ਚੁਬਾਰੇ ਵਿਚ ਸੰਤ ਜੀ ਦੀ ਫੋਟੂ ਹੇਠਾਂ ਨਿਰਨੇ ਨਾਲ ਲਿਖਿਆ ਹੈ। ਦਾਸ ਨੇ ਇਸ ਪੁਸਤਕ ਦੀ ਇਤਿ-ਹਾਸਕ ਪੜਚੋਲ ਵੇਲੇ ਜਾ ਕੇ ਪੜ੍ਹਿਆ ਸੀ ਕਿ ਸੰਤ ਜੀ ਨੇ ਬਖਸ਼ੱਸ਼ ਬਾਬਾ ਖੇਮ ਸਿੰਘ ਬੇਦੀ ਉਤੇ

---

* ਇਹ ਸ੍ਰੀ ਸਾਹਿਬ (ਬਾਬਾ ਸਾਹਿਬ ਸਿੰਘ ਜੀ ਦੀ ਬਖਸਸ਼) ਅਮਾਨਤ ਜਾਣ ਕੇ ਸੰਤ ਬੀਰ ਸਿੰਘ ਜੀ ਨੇ ਬਾਬਾ ਖੇਮ ਸਿੰਘ ਜੀ ਨੂੰ ਦਿਤੀ ਸੀ । ਇਹਨਾਂ ਪਾਸੋਂ ਫਿਰ ਇਨ੍ਹਾਂ ਦੇ ਵਡੇ ਸਾਹਿਬਜ਼ਾਦੇ (ਸਰ ਰਾਜਾ ਬਾਬਾ ਗੁਰਬਖਸ਼ ਸਿੰਘ ਜੀ ਬੇਦੀ ਕਲੱਰ) ਪਾਸ਼, ਫਿਰ ਇਹਨਾਂ ਰਾਂਹੀਂ ਆਪਣੇ ਸ੍ਰੀ ਟਿਕਾ ਜੀ (ਬਾਬਾ ਸੁਰਿੰਦਰ ਸਿੰਘ ਸਾਹਿਬ ਬੇਦੀ ਪਾਸ ਮੌਜੂਦ ਹੈ ।

ਕੀਤੀ* ਸੰਤ ਕਲਿਆਨ ਦਾਸ ਉਦਾਸੀ ਨੇ ਵੀ ਐਸਾ ਹੀ ਲਿਖਿਆ ਹੈ।

—o—

# ਸੰਤ ਬੀਰ ਸਿੰਘ ਜੀ ਦੀ ਸੰਪ੍ਰਦਾਇਕ ਲੜੀ

ਇਹ ਸੰਤ ਬੀਰ ਸਿੰਘ ਜੀ (ਨੌਰੰਗਾ ਵਾਦੀਏ) ਸਿਖ ਫੌਜ ਦੀ ਸਿਖ ਰਾਜ ਵੇਲੇ ਨੌਕਰੀ ਛੱਡ ਕੇ ਸੰਤ ਭਾਗ ਸਿੰਘ ਜੀ (ਕੁਰੀ ਜਿਲਾ ਰਾਵਲਪਿੰਡੀ) ਦੀ ਸ਼ਰਨ ਵਿਚ ਆਇ,ਇਨ੍ਹਾਂ ਤੋਂ ਵਰੋਸਾਏ। ਫਿਰ ਇਹਨਾਂ ਨੂੰ ਉੱਚ ਅਧਿਕਾਰੀ ਜਾਣ ਕੇ ਸੰਤ ਭਾਗ ਸਿੰਘ ਜੀ ਨੇ ਬਾਬਾ ਸਾਹਿਬ ਸਿੰਘ ਬੇਦੀ ਜੀ ਪਾਸ ਊਨੇ ਭੇਜਿਆ। ਉਨ੍ਹਾਂ ਨੇ ਅੰਮ੍ਰਿਤ ਛਕਾਇਆ ਤੇ ਕਿਵੇਂ ਪੂਰਾ ਪਾਇਆ ਸੀ, ਇਹ ਸਾਰੇ ਹਾਲ ਦਾਸ ਲੇਖਕ ਨੇ ਪਹਿਲੇ ਹੀ ਰਾਜਾ ਜੋਗੀ ਪੁਸਤਕ ਵਿਚ ਲਿਖੇ ਹਨ। ਬਾਬਾ ਸਾਹਿਬ ਸਿੰਘ ਜੀ ਦੀ ਅੰਤਮ ਬਖਸ਼ਸ਼ਾਂ ਪਾ ਕੇ ਇਹ ਉਹਨਾਂ ਦੇ ਹੁਕਮਾਂ ਮੁਤਾਬਕ ਨੁਰੰਗਾ ਬਾਦ (ਤਰਨ ਤਾਰਨ ਨੇੜੇ) ਰਹੇ ਤੇ ਹੁਕਮਾਂ ਨੂੰ ਸੁਫਲਾ ਕਰ ਦਸਿਆ ਸੀ। ਮਾਝੇ ਵਿਚ ਸਿਖ ਰਾਜ ਵੇਲੇ ਇਹ ਇਤਨੀ ਚੜਦੀ ਕਲਾ ਦੇ ਮਹਾਂ ਪੁਰਖ ਪ੍ਰਸਿਧ ਹੋਇ ਸੀ ਕਿ ਇਨ੍ਹਾਂ ਵਿਚ ਤੇ ਗੁਰੂ ਵਿਚ ਕੋਈ ਭੇਦ ਨ ਜਾਣਦੇ ਹੋਇਆਂ

---

*'ਸੰਤ ਫਕੀਰ' ਨਾਮ ਦੀ ਪੁਸਤਕ ਨੂੰ **ਸੰਤ ਮੱਲਾ ਸਿੰਘ ਤੇ ਸੰਤ ਦੀਵਾਨ ਸਿੰਘ** ਮੰਗੋਵਾਲ ਵਾਲਿਆਂ ਦੇ ਸਬੰਧ ਵਿਚ ਸ੍ਰ. ਤੇਜਾ ਸਿੰਘ ਕੋਹਲੀ ਪ੍ਰੀਤ ਨਗਰ ਵਾਲਿਆਂ ਨੇ ਲਿਖਿਆ ਜੋ ਕੋਹਲੀ ਪਬਲਿਸ਼ਰ ਪ੍ਰੀਤ ਨਗਰ ਨੇ ਛਾਪਿਆ ਹੈ। ਉਸ ਵਿਚ ਸ਼ਫਾ ੧੬੯ ਉਤੇ ਲਿਖਿਆ ਹੈ ਕਿ ਸੰਤ ਦੀਵਾਨ ਸਿੰਘ ਜੀ ਨੇ ਬਾਬਾ ਖੇਮ ਸਿੰਘ ਜੀ ਨੂੰ ੨੫ ਪਾਠ ਜੱਪੁ ਜੀ ਸਾਹਿਬ ਦੇ ਕਰਨੇ ਮਨਾਇਆ ਸੀ। ਪਰ ਇਹ ਗਲਤ ਹੈ ਅਤੇ ੨੫ ਪਾਠ ਦੀ ਸ਼ਰਤ ਨਾਲ ਸੰਤ ਬੀਰ ਸਿੰਘ ਵਲੋਂ ਬਾਬਾ ਜੀ ਨੂੰ ਅੰਮ੍ਰਿਤ ਛਕਾਇਆ ਗਿਆ। ਇਤਿਹਾਸਕ ਤੇ ਉਹਨਾਂ ਦੇ ਘਰਾਣੇ ਵਿਚ ਪ੍ਰਚਲਤ ਰਵਾਇਤੀ ਸਬੂਤ ਹੈ। ਫਿਰ ਸੰਤ ਬਾਜ ਸਿਘ ਨੇ ਬਾਬਾ ਜੀ ਦੀ ਜ਼ਬਾਨੀ ਦਾ ਦਸਿਆ ਸੁਣਾਇਆ ਸੀ ਜੋ ਪਿਛੇ ਲਿਖਿਆ ਹੈ।

ਲੋਕੀ ਇਨ੍ਹਾਂ ਨੂੰ "ਗੁਰੂ ਬੀਰ ਸਿੰਘ ਆਖਦੇ । ਇਨ੍ਹਾਂ ਨੇ ਬਾਬਾ ਖੇਮ ਸਿੰਘ ਜੀ ਨੂੰ ੨੫ ਪਾਠ ਜਪੁਜੀ ਦੇ ਨਿਤਨੇਮ ਨਾਲ ਸ਼ਰਤ ਮਨਾ ਕੇ ਅੰਮ੍ਰਿਤ ਛਕਾਇਆ ਸੀ ਤਾਂ ਇਸੇ ਲਈ ਕਿ ਆਪ ਦੀ ਪਾਰਖੂ ਅੱਖ ਨੇ ਬਾਬਾ ਸਾਹਿਬ ਨੂੰ ਕੌਮੀ ਅਗਵਾਈ ਕਰਨ ਦੇ ਯੋਗ ਜਾਣ ਕੇ ਇਨ੍ਹਾਂ ਪਾਸੋਂ ਨਾਲੋ ਨਾਲ ਜਪ ਤੱਪ ਕਰਾਣਾ ਜ਼ਰੂਰੀ ਜਾਣਿਆ ਸੀ। ਪਰ ਸੰਤ ਬਾਬਾ ਬੀਰ ਸਿੰਘ ਜੀ ਪਾਸੋਂ ਹੋਰ ਵੀ ਬਹੁਤੇ ਵਰੋਸਾਇ ਤੇ ਗੁਰਮੁੱਖ ਪਦ ਪ੍ਰਾਪਤ ਕੀਤੇ ਸਨ, ਨਾਮ ਇਹ ਹਨ–

੧. ਸਭ ਤੋਂ ਪਹਿਲੇ ਸ਼ਿਸ਼ ਸੰਤ ਮਹਾਰਾਜ ਸਿੰਘ ਜੀ ਸਨ। ਜੋ ਇਤਿਹਾਸਕ ਵਿਅਕਤੀ ਸਾਬਤ ਹੋਏ ਤੇ ਪਹਿਲਾ ਨਾਮ ਇਨ੍ਹਾਂ ਦਾ ਭਾਈ ਨਿਹਾਲ ਸਿੰਘ ਸੀ।
੨. ਦੂਜੇ ਇਨ੍ਹਾਂ ਤੋਂ ਛੋਟੇ ਭਾਈ ਵੀਰ ਸਿੰਘ ਜੀ (ਸਰਨਾਮੀ ਸਨ)।
੩. ਬਾਬਾ ਟੇਕ ਸਿੰਘ ਜੀ।
੪. ਸੰਤ ਮਤਾਬ ਸਿੰਘ ਜੀ।
੫. ਸੰਤ ਮੋਹਰ ਸਿੰਘ ਜੀ।
੬. ਸੰਤ ਬਾਬਾ ਪਤਾਸਾ ਸਿੰਘ (ਗੁਜਰਾਂ ਵਾਲੇ ਦੇ) ਜੋ ਬਹੁਤ ਪ੍ਰਸਿਧ ਪੁਰਸ਼ ਸਨ।

ਉੱਕਤ ਪਹਿਲੇ ਸੇਵਕ–(ਸੰਤ ਮਹਾਰਾਜ ਸਿੰਘ ਜੀ) ਪਾਸੋਂ ਵਰੋਸਾਏ ਬਾਬਾ ਰਾਮ ਸਿੰਘ ਅਤੇ ਇਨ੍ਹਾਂ ਪਾਸੋਂ ਕਿਰਤਾਰਥ ਹੋਇ **"ਸੰਤ ਕਰਮ ਸਿੰਘ ਸਾਹਿਬ"** ਹੋਤੀ ਮਰਦਾਨ ਵਾਲੇ ਸਨ। ਜਿਨ੍ਹਾਂ ਦਾ ਜਨਮ ਹੀ ਸ੍ਰੀ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਵਰਦਾਨ ਨਾਲ ਹੋਇਆ ਸੀ। ਇਹ ਜ਼ਿਕਰ ਨਿਰਮਲਾ ਇਤਿਹਾਸ ਹਿੱਸਾ ੧ ਉਤੇ ਲਿਖਿਆ ਹੈ, ਕਿ ਅਪਣੇ ਸਮੇਂ ਪੋਠੋਹਾਰ ਫੇਰੀ ਵੇਲੇ ਜਦੋਂ ਬਾਬਾ ਸਾਹਿਬ ਸਿੰਘ ਜੀ ਬੇਦੀ ਕਲਰ ਤੋਂ ੬ ਕੋਹਾਂ ਉੱਤੇ

"**ਕਾਜ਼ੀਆਂ**" ਪਿੰਡ (ਤਸੀਲ ਗੁਜਰਖਾਨ) ਆਏ ਸਨ। ਇਥੋਃ ਦੇ ਭਾਈ ਕਿਰਪਾ ਸਿੰਘ ਨੇ ਬਹੁਤ ਸੇਵਾ ਕੀਤੀ ਤੇ ਰੀਝਾਇਆ ਸੀ। ਇਸ ਦੇ ਘਰ ਪੁੱਤਰ ਦੀ ਥੁੜ ਦੇਖੀ ਤਾਂ ਹਜ਼ੂਰ ਨੇ ਫੁਰਮਾਇਆ– ਕਿਰਪਾ ਸਿੰਘਾ ਚਿੰਤਾ ਨ ਕਰੀਂ ! ਤੇਰੇ ਉਤੇ ਸਤਿਗੁਰੂ ਕਿਰਪਾ ਕਰੇਗਾ ਐਸਾ ਪੁਤਰ ਆਇਗਾ ਜੋ ਦੂਜਿਆਂ ਦੀਆਂ ਥੁੜਾਂ ਨੂੰ ਪੂਰੀਆਂ ਕਰੇਗਾ। ਠੀਕ ਹੀ ਇਸ ਦੇ ਘਰ (ਕਰਮ ਸਿੰਘ) ਪੁਤਰ ਦਾ ਜਨਮ ਹੋਇਆ ਜੋ ਸ਼ੁਭ ਕਰਮਾਂ ਦਾ ਭੰਡਾਰ ਸੰਤ ਕਰਮ ਸਿੰਘ ਨਾਮ ਦੇ ਹੋਤੀ ਮਰਦਾਨ ਵਾਲੇ ਹੋ ਬੀਤੇ ਪਰ ਨਾਮ ਆਤਮਾਂ ਕਰਕੇ ਅਮਰ ਹਨ।

ਇਨ੍ਹਾਂ ਹੀ ਮਹਾਂ ਪੁਰਖਾਂ (ਸੰਤ ਕਰਮ ਸਿੰਘ) ਦੇ ਚੇਲੇ ਸੰਤ ਆਇਆ ਸਿੰਘ ਸੇਵਾ ਦੇ ਪੁੰਜ ਤੇ ਪਵਿਤ੍ਰ ਆਤਮਾਂ ਹੋਇ। ਜਿਨਾਂ ਦੇ ਦਰਸ਼ਨ (ਦਾਸ ਲੇਖਕ ਨੇ) ਹੋਤੀ ਮਰਦਾਨ ਜਾ ਕੇ ਨਿਕੀ ਉਮਰੇ ਕੀਤੇ ਸਨ। ਇਨ੍ਹਾਂ ਦੇ ਸੇਵਕ ਫਿਰ ਸੰਤ ਹਰੀ ਸਿੰਘ (ਕਹਾਰਪੁਰੀਏ) ਅਤੇ ਸੰਤ ਜਵਾਲਾ ਸਿੰਘ ਸਾਹਿਬ ਹਰਖੋ ਵਾਲੀਏ (ਇਸ ਸਦੀ ਦੇ) ਮਸ਼ਹੂਰ ਪੰਥਕ ਵਿਅਕਤੀ ਮਹਾਂ ਪੁਰਖ ਹੋਇ। ਜਿਨ੍ਹਾਂ ਨੇ ਗੁਰੂ ਧਾਮਾਂ ਦੀ ਅਤੁੱਟ ਸੇਵਾ ਕੀਤੀ, ਕਰਾਈ ਤੇ ਅਮਰ ਪਦਵੀ ਪਾ ਚੁਕੇ ਹਨ।

ਐਸੇ ਹੀ ਸੰਤ ਕਰਮ ਸਿੰਘ ਜੀ (ਹੋਤੀ ਮਰਦਾਨ) ਦੇ ਦੂਜੇ ਚਰਨ ਸੇਵਕ ਸੰਤ ਅਤਰ ਸਿੰਘ ਰੇਰੂ ਸਾਹਿਬ (ਜ਼ਿਲਾ ਲੁਧਿਆਣਾ) ਵਾਲੇ ਹੋਇ। ਜਿਨ੍ਹਾਂ ਤੋਂ ਵਰੋਸਾਏ ਇਸ ਜ਼ਮਾਨੇ ਦੇ ਪ੍ਰਸਿਧ ਮਹਾਤਮਾਂ ਗੁਰਮੁਖ ਪਿਆਰੇ (ਸੰਤ ਈਸ਼ਰ ਸਿੰਘ ਜੀ) ਰਾੜੇ ਵਾਲੇ ਹਨ। ਇਨ੍ਹਾਂ ਨੇ ਦੁਰਾਹਾ ਨੈਹਰ ਕਿਨਾਰੇ ਪਵਿਤ੍ਰ ਅਸਥਾਨ (ਕਰਮ ਸਰ ਨਾਮ ਦਾ) ਗੁਰਦਵਾਰਾ ਬਣਾਇਆਂ ਤੇ ਅਤੁੱਟ ਲੰਗਰ ਚਲਾਇ ਦੇ ਨਾਲ ਨਾਲ ਨਾਮ ਬਾਣੀ ਅਤੇ ਵਿਦਿਆ ਪ੍ਰਚਾਰ ਦਾ ਪ੍ਰਵਾਹ (ਹਾਈ ਸਕੂਲ) ਚਲਾਇਆ ਹੈ।

ਐਸਾ ਲਿਖੇ ਦਾ ਮਤਲਬ ਇਹ ਹੈ ਕਿ ਉੱਕਤ ਸਾਰੀਆਂ ਮਹਾਨ ਵਿਅਕਤੀਆਂ ਦਾ ਸਿੱਧਾਂ ਸਬੰਧ ਸੰਤ ਵੀਰ ਸਿੰਘ ਸੀ

ਨੁਰੰਗਾ ਬਾਦੀਏ ਦੀ ਧਾਰਮਕ ਲਹਿਰ ਚਲਾਈ ਨਾਲ ਹੈਜਿਸਦਾ ਫਲ ਇਹ ਪ੍ਰਗਟਾਇਆ ਹੈ, ਤੇ ਸੰਤ ਬੀਰ ਸਿੰਘ ਜੀ ਦਾ ਸਿੱਧਾ ਸੋਮਾਂ ਸਬੰਧ (ਬਾਬਾ ਸਾਹਿਬ ਸਿੰਘ ਜੀ ਬੇਦੀਊਨਾਂ ਵਾਲੇ) ਗੁਰ ਦਰਿਆਉ ਨਾਲ ਸੀ। ਅਜ ਕੋਈ ਇਕ ਵੀ ਪੰਥਕ ਐਸਾ ਲੀਡਰ ਜਾਂ ਜਥੇਦਾਰ ਸਾਹਮਣੇ ਨਹੀਂ ਹੈ ਕਿਜਿਸਨੇ ਅਪਣਾ ਇਕ ਵੀ ਕੋਈ ਐਸਾ ਸਾਬਤ ਕਦਮ ਜਾਂ ਨਸ਼ੀਨ ਚੁਣਿਆ ਹੋਵੇ ਤੇ ਉਸ ਨੇ ਪੂਰਾ ਉੱਤਰ ਕੇ ਵਿਖਾਇਆ ਹੋਵੇ। ਇਸ ਵਾਸਤੇ ਕਿ ਇਸ ਵੋਟਾਂ ਦੇ ਜ਼ਮਾਨੇ ਵਿਚ ਧਰਮ ਨਾਲੋਂ ਧੜੇ ਦੀ ਲਗਨ ਜ਼ਿਆਦਾ ਹੈ। ਪਰ ਬਾਬਾ ਸਾਹਿਬ ਸਿੰਘ ਜੀ ਨੇ ਅਪਣੇ ਸਾਹਿਬ ਜ਼ਾਦਿਆਂ ਤੋਂ ਵਧੀਕ ਸੰਤ ਭਾਈ ਬੀਰ ਸਿੰਘ ਨੂੰ ਧਰਮੀ ਦੇਖਿਆ ਤੇ ਅੰਤਮ ਅਸੀਸਾਂ ਨਾਲ ਅਪ-ਣਾਇਆ ਸੀ।ਇਥੇ ਪਾਠਕਾਂ ਦੀ ਦਿਲਚਸਪੀ ਵਾਸਤੇ ਬਾਬਾ ਸਾਹਿਬ ਸਿੰਘ ਬੇਦੀ ਜੀ ਦੀ ਦੀਰਘ ਦਰਸਤਾ ਅਤੇ ਉੱਤਮ ਉੱਚੀ ਸੁੱਚੀ ਪਾਰਖੂ ਬੁੱਧੀ ਦਾ ਇਕ ਨਮੂਨਾ ਪੇਸ਼ ਕਰਨਾਂ ਜ਼ਰੂਰੀ ਹੈ।

**ਬਾਬਾ ਸਾਹਿਬ ਸਿੰਘ** ਜੀ ਦੀ ਸੇਵਾ ਤੇ ਹੁਕਮ ਪਾਲਣਾਂ ਦਾ ਸਬੂਤ ਸੰਤ ਬੀਰ ਸਿੰਘ ਜੀ ਨੇ ਜਿਵੇਂ ਦਿਤਾ ਸੀ ? ਉਹ ਜ਼ਿਕਰ ਸਵਿਸਥਾਰ ਅਸੀਂ ਰਾਜਾ ਜੋਗੀ ਪੁਸਤਕ ਵਿਚ ਲਿਖਿਆ ਹੈ,ਪਰ ਬੀਰ ਮ੍ਰਿਗੇਸ਼ ਗ੍ਰੰਥ ਸਫਾ ੧੦੮੧ ਉਤੇ ਲਿਖਿਆ ਇਕ ਜ਼ਿੱਕਰ ਇਹ ਹੈ-ਜੋ ਬਾਬਾ ਸਾਹਿਬ ਸਿੰਘ ਵਲੋਂ ਇਕ ਦਿਨ ਪਾਸ ਬੈਠੇ ਸੰਤ ਬੀਰ ਸਿੰਘ ਪ੍ਰਥਾਂਇ (ਹੁਣ ਤੋਂ ਲਗ ਭਗ ੧੫੦ ਸਾਲ ਪਹਿਲੇ) ਕਹਿਆ ਸੀ।

ਬੀਰ ਹਰੀ ਹੇ ਪ੍ਰਾਨ ਪਿਆਰੇ,
ਸਿਖ ਸਖਾ ਬਹੁ ਤੈ ਨੇ ਤਾਰੇ ॥
ਮੈਂ ਸਰਬੱਸ ਸਭੀ ਤੋਹਿ ਚੀਨਾ,
ਜਾਹੁ ਮਮਰੂਪ ਪਰਹੁ ਸਦ ਲੀਨਾ ॥
ਮਮ ਦਰਸ਼ਨ ਕੋ ਜੋ ਨਰ ਚਾਹੈ,
ਤੇਰੋ ਦਰਸ ਕਰੈ ਸੁਖ ਪਾਹੈ ॥

ਤੂੰ ਬਹੁਤ ਗੁਰ ਕੋ ਸੁਖ ਦਾਈ,
ਸਿਖ ਸੰਗਤ ਬਹੁ ਲਿਹੁ ਤਰਾਈ ॥
ਮੈਂ ਅਬ ਤੁਮਰੋ ਰੂਪ ਸਧਾਰਾ,
ਯਾਂਹੇ ਨਿਰਖ ਜੱਗ ਉਤਰੈ ਪਾਰਾ ।

—o—

ਫੇਰ ਅਗੇ ਸਫਾ ੧੦੮੨ ਉਤੇ ਐਸਾ ਲਿਖਿਆ ਹੈ ਜੋ ਬਾਬਾ ਸਾਹਿਬ ਸਿੰਘ ਵਲੋਂ ਅਪਣੇ ਭਤੀਜੇ ਬਾਬਾ ਕਾਹਨ ਸਿੰਘ ਬੇਦੀ ਤੇ ਹੋਰ ਕਈ ਸਾਹਿਬਜ਼ਾਦਿਆਂ (ਗੁਰੂ ਅੰਸਾਂ ਦੇ ਬੈਠੇ ਸਨ) ਪ੍ਰਥਾਂਇ ਫੁਰਮਾਇਆ ਸੀ–

ਹੇ ਸੋਢੀ ਬੇਦੀ ਤ੍ਰਿਹਣ ਭਲੇ ਸਾਹਿਬ ਜ਼ਾਦਿਓ ! ਅਬ ਸੰਸਾਰ ਮੈਂ ਬਡੀ ਆਗ ਲਗ ਰਹੀ ਹੈ । ਚਾਰੋਂ ਓਰ ਸੇ ਬੜੀ ਜਲਤੀ ਬਲਤੀ ਪਵਨ ਆਵਤੀ ਹੈ । ਨ ਰਣਜੀਤ ਸਿੰਘ ਕੇ ਪੀਛਾ ਨ ਮੇਰਾ ਪਿਛਾ ! ਰਣਜੀਤ ਸਿੰਘ ਬੀ ਔਤ ਗਿਆ, ਔਰ ਮੈਂ ਬੀ ਔਤ ਗਿਆ । ਮੁੱਝ ਕੋ ਔਰ ਕਿਸੀ ਓਰ ਸੇ ਠੰਡੀ ਪਵਨ ਨਹੀਂ ਆਤੀ ਹੈ । ਇਕ ਭਾਈ ਭਾਗ ਸਿੰਘ ਕੇ ਬੇਟੇ ਕੀ ਓਰ ਸੇ ਠੰਡੀ ਪਵਨ ਆਤੀ ਹੈ । ਇਕ ਭਾਈ ਵੀਰ ਸਿੰਘ ਨੂੰ ਦੇਖਕੇ ਮੇਰੀਆਂ ਅਖਾਂ ਠੰਡੀਆਂ ਹੋਤੀਆਂ ਹੈਂ । ਐਸੇ ਐਸੇ ਬਚਨ ਮਹਾਰਾਜ ਕੇ ਮੁਖਾਰ ਬਿੰਦ ਸੇ ਸੁਣ ਕੇ ਸ੍ਰੀ ਬੀਰ ਮ੍ਰਿਗੇਸ ਜੀ ਕੇ ਸ੍ਰੀਰ ਪਰ ਬਾਬਾ ਕਾਹਨ ਸਿੰਘ ਜੀ ਕੀ ਅਤੀਵ ਸਰਧਾ ਬਣੀ ਰਹਿਤੀ ਥੀ ।

—o—

**ਨੋਟ**—ਉੱਕਤ ਲਿਖੇ ਵਿਚ ਪਾਠਕਾਂ ਨੂੰ ਸੰਸਾ ਨ ਹੋਵੇ ਕਿ ਬਾਬਾ ਸਾਹਿਬ ਸਿੰਘ ਜੀ ਨੇ ਅਪਣੇ ਸਾਹਿਬ

ਜ਼ਾਦਿਆਂ ਦੇ ਹੁੰਦਿਆਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਜੀਂਦੇ ਹੋਇਆਂ (ਉਸਦੇ ਸ਼ਾਹਜ਼ਾਦੇ ਵੀ ਹੈਗੇ ਸਨ) ਫਿਰ ਅਪਣੇ ਨੂੰ ਤੇ ਰਣਜੀਤ ਸਿੰਘ ਨੂੰ (ਔਤ ਗਿਆ) ਐਸਾ ਕਿਉਂ ਕਿਹਾ ਹੈ ? ਉਤਰ ਇਹ ਹੈ–ਕਿ ਉਹ ਸੱਚ ਦੇ ਅਵਤਾਰ ਸਨ। ਸ੍ਰੀ ਬਾਬਾ ਸਾਹਿਬ ਸਿੰਘ ਜੀ ਨੇ ਸਚ ਜਾਣਿਆ ਤੇ ਸੱਚ ਫੁਰਮਾਇਆ ਹੈ। ਉਹਨਾਂ ਨੂੰ ਸਿਰਫ ਰਾਜ ਭਾਗ ਪਿਆਰਾ ਨਹੀਂ ਸੀ। ਸਿਖੀ ਜੀਵਨ-ਸਿਖ ਸਿਧਾਂਤ ਤੇ ਸਿਖੀ ਰਹਿਤ (ਸਚਹੁ ਉਰੈ ਸਭੁ ਕੋ ਉਪਰਿ ਸਚੁ ਆਚਾਰ) ਨਾਲ ਪਿਆਰ ਸੀ। ਐਸਾ ਜੀਵਨ ਖੁੱਦ ਜੀ ਕੇ ਦਸਿਆ ਤੇ ਰਾਜਸੀ ਸਾਜ ਸਮਾਜ ਦੇ ਹੁੰਦਿਆਂ ਵੀ ਉਹ ਮਨ ਕਰਕੇ ਅਤੀਤ ਜੋਗੀ ਰਹੇ। ਉਹਨਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਸੰਤਾਨ ਨੂੰ ਉਸ ਦੇ ਨਿਸ਼ਾਨਿਆਂ ਤੇ ਸਿਖੀ ਅਸੂਲਾਂ ਤੋਂ ਥਿੜਕੇ ਹੋਇ ਦੇਖਿਆ ਸੀ। ਮਹਾਰਾਜਾ ਜੀ ਨੇ ਸਿਖੀ ਅਸੂਲਾਂ ਦੀ ਕਦਰ ਅਤੇ ਜਥੇਬੰਦੀ ਦੇ ਵਕਾਰ ਨੂੰ ਕਾਇਮ ਰਖਦੇ ਹੋਏ ਨੰਗੇ ਬਦਨ ਕੋਰੜੇ ਖਾਣੇ ਪ੍ਰਵਾਨ ਕਰ ਲਏ ਸਨ, ਪਰ ਸੰਤਾਨ (ਸ਼ਾਹਜ਼ਾਦੇ) ਐਸੇ ਪਾਏ ਦੇ ਨਹੀਂ ਡਿਠੇ ਸੀ।

ਬਾਬਾ ਸਾਹਿਬ ਸਿੰਘ ਜੀ ਦਾ ਆਪਣਾ ਵਿਚਕਾਰਲਾ ਵਿਆਹਿਆ ਸਾਹਿਬਜ਼ਾਦਾ(ਬਾਬਾ ਤੇਗਸਿੰਘ)ਪਿਤਾ ਦੀ ਨਜ਼ਰ ਵਿਚ ਮਨਜ਼ੂਰ ਨਹੀਂ ਸੀ। ਉਹਨੂੰ ਚੰਚਲ ਸੁਭਾਉ ਦੇਖਿਆ ਤੇ ਸੁਮਤਿ ਦੇਣ ਵਾਸਤੇ ਨਜ਼ਰਬੰਦ ਕੀਤਾ ਸੀ, ਯਾਦਗਾਰੀ ਫਾਟਕ ਊਨੇ ਵਿਚ ਅਜੇ ਤੀਕ ਥਾਂ ਕਾਇਮ ਹੈ। ਇਹ ਬਾਅਦ ਵਿਚ ਛੇਤੀ ਚੜਾਈ ਕਰ ਗਿਆ ਸੀ। ਸਭ ਤੋਂ ਵਡੇ

ਬਾਬਾ ਬਿਸ਼ਨ ਸਿੰਘ, ਤੇ ਛੋਟੇ ਬਾਬਾ ਬਿੱਕ੍ਰਮ ਸਿੰਘ ਵੀ ਵਧੇਰੇ ਰਾਜ ਭਾਗ ਤੇ ਸੁੱਖ ਸੰਪਤੀ ਵਿਚ ਰੁੱਝ ਗਏ ਦੇਖੇ। ਕਿਸੇ ਇਕ ਤਾਂਈਂ ਵੀ ਅਪਣੀ ਕਸੱਵਟੀ ਉਤੇ ਧਾਰਮਕ ਰਹਿਨੁਮਾਈ ਦੇ ਯੋਗ ਨਹੀਂ ਜਾਣਿਆ ਸੀ। ਜਿਸ ਤੇ ਅਪਣੇ ਹੀ ਵਡੇਰੇ (ਸਤਿਗੁਰੂ ਨਾਨਕ) ਦਾ ਰਸਤਾ ਅਪਣਾਇਆ. ਕਿ ਉਨਾਂ ਸੇਵਕ ਲਹਿਣਾਂ ਜੀ ਨੂੰ ਗੁਰੂ ਅੰਗਦ ਬਣਾਇਆ ਸੀ, ਐਸੇ ਹੀ ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਸੰਤ ਭਾਈ ਬੀਰ ਸਿੰਘ ਜੀ ਨੂੰ ਪੰਥਕ ਅਗਵਾਈ ਦੇ ਯੋਗ ਜਾਣਿਆ ਸੀ, ਬਖਸ਼ਸ਼ ਕੀਤੀ, ਜਾ ਨਸ਼ੀਨ ਬਣਾਇਆ ਤੇ ਇਨ੍ਹਾਂ ਵੀ ਨਿਭਾਹ ਕੇ ਦਸਿਆ ਸੀ, ਤਵਾਰੀਖੀ ਜ਼ਿਕਰ ਹੈ। —o—

ਹੁਣ ਪਾਠਕਾਂ ਨੂੰ ਸੰਤ ਭਾਈ ਬੀਰ ਸਿੰਘ ਜੀ ਦੀ ਮਹਾਂਨ ਵਿਅਕਤੀ ਦਾ ਸਹਿਜੇ ਗਿਆਨ ਹੋਇਆ ਹੋਣਾ ਹੈ ਕਿ ਬਾਬਾ ਸਾਹਿਬ ਸਿੰਘ ਜੀ ਨੇ ਗੁਰੂ ਨਾਨਕ ਵਾਕਾਂ ਮੁਤਾਬਕ ਹੀ ਫੁਰਮਾਇਆ ਸੀ ਕਿ ਉਹ ਕਿਸ ਨੂੰ ਜੀਂਦਾ ਤੇ ਕਿਸਨੂੰ ਮੋਇਆ ਜਾਣਦੇ ਸਨ–

"ਸੋ ਜੀਵਿਆ ਜਿਸ ਮਨਿ ਵਸਿਆ ਸੋਇ,
ਨਾਨਕ ਅਵਰ ਨ ਜੀਵਿਆ ਕੋਇ ॥

—o—

ਬਾਬਾ ਸਾਹਿਬ ਸਿੰਘ ਜੀ ਨੇ ਅਪਣੀ ਪਾਰਖੂ ਬੁੱਧੀ ਅਨੁਸਾਰ ਸਿਰਫ ਸੰਤ ਭਾਈ ਬੀਰ ਸਿੰਘ ਜੀ ਨੂੰ ਐਸਾ ਗੁਰਮੁਖੀ ਜੀਵਨ ਜੀਂਦੇ ਡਿਠਾ ਸੀ ਤਦੇ ਕਿਰਪਾਲਤਾ ਕੀਤੀ ਸੀ। ਹੁਣ ਅਪਣੇ ਵੇਲੇ ਅਪਣੀ ਅਨੁਭਵੀ ਸੂਝ ਬੂਝ ਤੇ ਵਿਚਾਰ ਨਾਲ-ਸੰਤ ਬੀਰ ਸਿੰਘ ਜੀ ਨੇ ਬਾਬਾ ਖੇਮ ਸਿੰਘ ਬੇਦੀ ਜੀ ਨੂੰ ਐਸਾ ਜੀਵਨ ਜੀਣ ਜੋਗਾ ਤੇ ਕੌਮੀ ਅਗਵਾਈ ਕਰਨ ਜੋਗਾ ਡਿਠਾ ਸੀ।ਤਦ ਉਨ੍ਹਾਂ ਪ੍ਰਥਾਂਏ ਨਾਮ ਅੰਮ੍ਰਿਤ ਦੀ ਦਾਤ ਨਾਲ ਅਪਣੀ ਹੋਰ ਦਾਤਾਂ ਦੀ ਬਖਸ਼ਸ਼ ਵੀ ਕੀਤੀ, ਜੋ ਆਪ

ਨੂੰ ਬਾਬਾ ਸਾਹਿਬ ਸਿੰਘ ਬੇਦੀ ਤੋਂ ਪ੍ਰਾਪਤ ਹੋਈਆਂ ਸਨ, ਇਹ ਸਚਾਈ ਹੈ ਤੇ ਇਤਿਹਾਸਕ ਸਬੂਤਾਂ ਦੇ ਅਧਾਰ ਤੇ ਲਿਖਿਆ ਹੈ।

ਸੰਤ ਬੀਰ ਸਿੰਘ ਜੀ ਨੇ ਬਾਲ ਉਮਰ ਦੇ ਬਾਬਾ ਖੇਮ ਸਿੰਘ ਜੀ ਨੂੰ ਅੰਮ੍ਰਿਤ ਛਕਾਇਆ ਤੇ ਬਖਸ਼ਸ਼ ਕਰਕੇ ਕੌਮ ਦਾ ਰਾਹਬਰ ਵੀ ਬਣਾਇਆ ਸੀ, ਪਰ ਜਦੋਂ ਤੀਕ ਮੌਜੂਦ ਰਹੇ, ਕਈ ਵੇਰ ਜਾ ਕੇ ਬਾਬਾ ਖੇਮ ਸਿੰਘ ਜੀ ਦੀ ਪ੍ਰਭੁੱਤਾ ਨੂੰ ਵਧਾਇਆ ਤੇ ਖੁੱਦ ਪ੍ਰਗ-ਟਾਇਆ ਸੀ। ਇਹ ਜ਼ਿੱਕਰ ਵੀ ਬੀਰ ਮ੍ਰਿਗੇਸ਼ ਗ੍ਰੰਥ ਦੇ ਸਫਾ ੧੪੭੬ ਉਤੇ ਐਸਾ ਲਿਖਿਆ ਹੈ–

> "ਇਸ ਪ੍ਰਕਾਰ ਅਪਣੇ ਪਰਮ ਪਿਆਰੇ ਸਿਖੋਂ ਕੋ ਸਤਿਨਾਮ ਕਾ ਉਪਦੇਸ ਦੇ ਕੇ ਸਤਿ ਪੱਦ ਕੋ ਪ੍ਰਾਪਤ ਕਰਤੇ ਹੂਏ ਸਨੇ ਸਨੇ ਬਿਚਰਤੇ ਹੂਏ ਮਲਸੀਹਾਂ ਨਗਰ (ਜ਼ਿਲਾ ਜਾਲੰਧਰ) ਮੈਂ ਬਾਬਾ ਖੇਮ ਸਿੰਘ ਕਾ ਪ੍ਰਤਾਪ ਵਧਾਵਨੇ ਵਾਜਤੇ ਤਹਾਂ ਜਾਇਕੇ ਹੋਲਾ ਮਹਲਾ ਕਰਤੇ ਭੁਏ।

ਐਸੇ ਮਹਾਂਨ ਵਿਅਕਤੀ (ਜੋ ਅਪਣੇ ਸਮੇਂ ਗੁਰੂ ਤੁੱਲ ਪੂਜੇ ਤੇ ਸਤਿਕਾਰੇ ਗਏ ਸਨ) ਸੰਤ ਬੀਰ ਸਿੰਘ ਜੀ ਨੇ ਸ੍ਰੀ ਬਾਬਾ ਖੇਮ ਸਿੰਘ ਸਾਹਿਬ ਵਿਚ ਬਾਲ ਉਮਰੇ ਹੀ ਬੁਢਿਆਂ ਜਿਤਨੀ ਸਿਆਣਪ ਤੇ ਗੁਰੂ ਨਾਨਕ ਮਾਰਗ ਦੀ ਰਾਹਬਰੀ ਦੀ ਜੁਗਤਿ ਵਾਲੇ ਜਾਣਿਆਂ ਸੀ, ਇਸੇ ਕਰਕੇ ਬਾਬਾ ਸਾਹਿਬ ਸਿੰਘ ਜੀ ਬੇਦੀ ਵਲੋਂ ਪ੍ਰਾਪਤ ਬਖਸ਼ਸ਼ ਦੇ ਨਾਲ ਹੀ ਅਪਣੀ ਆਤਮਕ ਸੱਤਾ ਨੂੰ ਬਾਬਾ ਖੇਮ ਸਿੰਘ ਦੇ ਸਮਰਪੱਣ ਕੀਤਾ ਸੀ। ਅਗਲੇ ਕੁੱਝ ਹੋਰ ਚਮਾਚਾਰ ਸੰਤ ਬੀਰ ਸਿੰਘ ਜੀ ਦੇ ਪੜ੍ਹੀਏ, ਕਿ ਕਿਵੇਂ ਉਹਨਾਂ ਨੇ ਸ਼ਹੀਦੀ ਪ੍ਰਾਪਤ ਕੀਤੀ ਤੇ ਦਿਤੇ ਬਚਨ ਨੂੰ ਪਾਲਿਆ ਸੀ?

—o—

# ਸੰਤ ਬੀਰ ਸਿੰਘ ਜੀ ਦੀ ਸ਼ਹੀਦੀ

"ਰਾਣਾਂ ਰਾਉ ਨ ਕੋ ਰਹੈ ਰੰਗ ਨ ਤੂੰਗ ਫਕੀਰ,
ਵਾਰੀ ਆਪੋ ਆਪਣੀ ਕੋਈ ਨ ਬੰਧੈ ਧੀਰ।"

ਹੁਕਮ ਕਰਤਾਰ ਦਾ ਸੱਤ ਹੋਣਾ ਸੀ। ਸਿਖ ਪੰਥ ਅਤੇ ਸਿਖ ਰਾਜ ਉਤੇ ਕਰੜਾ ਭਾਣਾਂ ਵਰਤਣਾਂ ਸੀ । ਸਾਹਿਬ ਜ਼ਾਦੇ ਬਾਬਾ ਖੇਮ ਸਿੰਘ ਜੀ ਨੂੰ ਸੰਤ ਬੀਰ ਸਿੰਘ ਜੀ ਨੇ ਅੰਮ੍ਰਿਤ ਛੱਕਾ ਕੇ ਜਦੋਂ ਤੋਰਿਆ ਸੀ–ਫਿਰ ਥੋੜੇ ਮਹੀਨੇ ਬੀਤੇ ਮਗਰੋਂ ਹੋਲਾ ਮਹੱਲਾ ਵੇਲੇ ਮਲਸੀਹਾਂ ਜਾ ਕੇ (ਭਾਰੀ ਸਿਖ ਸੰਗਤਾਂ ਦੇ ਇਕਠ ਵਿਚ) ਬਾਬਾ ਖੇਮ ਸਿੰਘ ਦੀ ਪ੍ਰਭੱਤਾ ਨੂੰ ਪ੍ਰਗਟਾਇਆ ਸੀ। ਉਪਰੰਤ ਇਥੇ ਕਈ ਦਿਨ ਰਹਿ ਕੇ ਅੰਮ੍ਰਿਤ ਪ੍ਰਚਾਰ ਕੀਤਾ ਤੇ ਪ੍ਰਚਾਰ ਢੰਗ ਤੋਂ ਬਾਬਾ ਜੀ ਨੂੰ ਜਾਣੂੰ ਕਰਾਇਆ। ਇਥੋਂ ਚਲੇ ਤੇ ਅਲਾਕੇ ਵਾਰ ਪ੍ਰਚਾਰ ਕਰਦੇ ਸੰਤ ਬੀਰ ਸਿੰਘ ਜੀ (ਸਣੇ ਜਥੇ ਦੇ) ਹਰੀ ਕੇ ਪਤਨ ਆਏ । ਇਥੇ ਸਰਦਾਰ ਅਤਰ ਸਿੰਘ ਜੀ (ਸੰਧਾ ਵਾਲੀਆ) ਰਾਜਾ ਹੀਰਾ ਸਿੰਘ ਡੋਗਰੇ ਤੋਂ ਡਰਦਾ ਸੰਤ ਜੀ ਦੀ ਪਨਾਹ ਵਿਚ ਆਇਆ। ਉਸ ਨੇ ਲਾਹੌਰ ਦਰਬਾਰ ਵਿਚ ਹੋ ਬੀਤੀ ਸਾਰੀ ਵਾਰਤਾ ਸੁਣਾਈ ਤੇ ਅਪਣੇ ਬਚਾਉ ਦੀ ਮੰਗ ਕੀਤੀ।

ਸਰਦਾਰ ਅਤਰ ਸਿੰਘ ਨੇ ਦਸਿਆ ਕਿ ਇਸ ਵੇਲੇ ਪੰਜ ਸਾਲ ਦੇ ਮਹਾਰਾਜਾ ਦਲੀਪ ਸਿੰਘ ਨੂੰ ਤਖਤ ਬਹਾ ਕੇ ਰਾਜਾ ਹੀਰਾ ਸਿੰਘ ਵਜ਼ੀਰ ਬਣਿਆ ਤੇ ਅਪਣੇ ਪਿਉ (ਰਾਜਾ ਧਿਆਨ ਸਿੰਘ) ਦਾ ਬਦਲਾ ਲੈਣ ਵਾਸਤੇ ਮੈਨੂੰ ਮਾਰਨਾ ਚਾਹੰਦਾ ਹੈ, ਆਪ ਹੀ ਬਚਾ ਸਕਦੇ ਹੋ ! ਹੋਰ ਕੋਈ ਸੂਰਤ ਨਹੀਂ, ਤਾਂ ਸੰਤ ਬੀਰ ਸਿੰਘ ਜੀ ਨੇ ਭਰੋਸਾ ਦਿੰਦੇ ਹੋਇਆਂ ਪਾਸ ਟਿਕਾ ਲਿਆ ਸੀ। ਪਰ ਇਸ ਗਲ ਦਾ ਪਤਾ ਰਾਜਾ ਹੀਰਾ ਸਿੰਘ ਨੂੰ ਲੱਗ ਗਿਆ ਤੇ ਉਸ ਨੇ ਫੜਾ ਦੇਣ ਦੀ ਮੰਗ ਕੀਤੀ। ਤੱਦ ਸੰਤ ਮਹਾਰਾਜ ਨੇ ਕਿਸੇ ਕੀਮਤ ਉਤੇ ਫੜਾ ਦੇਣ ਤੋਂ ਇਨਕਾਰ ਕੀਤਾ ਤੇ ਐਸਾ ਫੁਰਮਾਇਆ ਸੀ–

# ਸ੍ਰੀ ਮਾਨ ੧੦੮ ਸੰਤ ਭਾਈ ਬੀਰ ਸਿੰਘ ਜੀ

## ਜਿਨ੍ਹਾਂ ਨੇ ਬਾਬਾ ਸਾਹਿਬ ਸਿੰਘ ਜੀ ਦੀ ਅੰਤਮ ਬਖਸ਼ਸ਼ ਪ੍ਰਾਪਤ ਕੀਤੀ



ਨੋਟ—ਪੁਸਤਕ ਵਿਚ ਇਥੇ ਛੋਟੇ ਅਕਾਰ ਦੀ ਫੋਟੂ ਆ ਸਕਦੀ ਸੀ ਜਿਸਦੇ ਹੇਠਾਂ ਬਲਾਕ ਦੇ ਅਖਰ ਵੀ ਬਹੁਤ ਛੋਟੇ ਆਏ ਜੋ ਪੜ੍ਹੇ ਨਹੀਂ ਜਾ ਸਕਦੇ ਜਿਸ਼ ਤੇ ਅਸਲ ਪੁਰਾਤਨ ਲਿਖਤ ਦਾ ਉਤਾਰਾ ਇਹ ਲਿਖਿਆ ਗਿਆ ਹੈ—

'ਸਿੰਘ ਸਾਹਿਬ ਗੁਰੂ ਵੀਰ ਸਿੰਘ ਜੀ ਜਿਨ੍ਹਾਂ ਨੇ ਸ੍ਰੀ ਕਲਗੀਧਰ ਦਸਮ ਗੁਰੂ ਜੀ ਦੇ ਅਵਤਾਰ ਬੇਦੀ ਬੰਸ ਅਵਿਤੰਸ ਗੁਰੂ ਬਾਬਾ ਸਾਹਿਬ ਸਿੰਘ ਜੀ ਮਹਾਰਾਜ ਪਾਸ ਬਖਸ਼ਸ਼ ਪਾ ਕੇ ਮਾਝਾ ਨਿਵਾਇਆ ਅਤੇ ਅਗੇ ਔਨਰੇਬਲ ਬਾਬਾ ਖੇਮ ਸਿੰਘ ਬੇਦੀ ਕੇ. ਸੀ. ਆਈ. ਨੂੰ ਬਖਸ਼ ਦਿਤੀ। ਇਨ੍ਹਾਂ ਦਾ ਸਥਾਨ ਸਿੰਘ ਪੁਰੇ (ਨੌਰੰਗਾਬਾਦ) ਤਰਨ ਤਾਰਨ ਜੀ ਦੇ ਪਾਸ ਮਾਝੇ ਨੂੰ ਨਿਹਾਲ ਕਰ ਰਿਹਾ ਹੈ। ਦੁਰਛੇ ਗਰਦੀ ਵਿਚ ਮਠਿਯਾਂ ਵਾਲੇ ਇਨ੍ਹਾਂ ਦੀ ਦੇਹ ਦਾ ਭਾਣਾ ਵਰਤਿਆ ੨੭ ਵਸਾਖ ਸੰਮਤ ਨੰ: ੩੭੫ ਜਿਸ ਕਰਕੇ ਗੁਰੂ ਮਾਰੀਆਂ ਫ਼ੌਜਾਂ ਦਾ ਨਾਮ ਪਾਇਆ।

"ਕੇਹਰ ਮੁੱਛ ਭੁਯੰਗ ਮਣ ਸੂਰੇ ਸਰਣ ਪਇਆਂ ।
ਕਿਰਪਣ ਦੇ ਘਰ ਲਛਮੀ ਚਾਰੇ ਦੇਣ ਮੁਇਆਂ ।।

ਇਹ ਸੁਣ, ਨਤੀਜੇ ਵਜੋਂ ਰਾਜਾ ਹੀਰਾ ਸਿੰਘ ਨੇ ਖਿੱਝ ਕੇ ਸਿਖ ਫੌਜ ਪਾਸੋਂ ਤੋਪ ਦੇ ਫੈਰ ਸ਼ੁਰੂ ਕਰਾ ਦਿਤੇ। ਜਿਸ ਵੇਲੇ ਕਿ ਹਰੀ ਕੇ ਪੱਤਨ ਅਸਥਾਨ ਉਤੇ ਸੰਤ ਬੀਰ ਸਿੰਘ ਗੁਰੂ ਗ੍ਰੰਥ ਜੀ ਦੀ ਤਾਬੇ ਬੈਠੇ ਦੀਵਾਨ ਸਜਿਆ ਸੀ। ਪਹਿਲੇ ਗੋਲੇ ਨਾਲ ੧ ਚੌਰ ਬਰਦਾਰ ਤੇ ਦੋ ਤਿੰਨ ਦੂਜੇ ਸੇਵਾ ਦਾਰ ਨਾਲ ਖਲੋਤੇ ਸਨ ਉੱਡ ਗਏ, ਦੂਜੇ ਗੋਲੇ ਨੇ ਤਾਬਿਆ ਬੈਠੇ ਸੰਤ ਬੀਰ ਸਿੰਘ ਨੂੰ ਸ਼ਹੀਦ ਕਰ ਦਿਤਾ । ਸਿਖ ਕੌਮ ਵਾਸਤੇ ਇਹ ਦਿਨ ਮਹਾਂ ਕਾਲਾ, ਮਹਾਂ ਦਾਗ-ਦਾਰ ਦੁਖਦਾਈ ਸੀ ਜਦੋਂ ਕਿ ਇਕ ਪਵਿਤ੍ਰ ਆਤਮਾਂ ਨੇ ਦਿਤੇ ਬਚਨ ਦੀ ਪਾਲਨਾਂ ਵਿਚ ਤਾਬੇ ਬੈਠੇ ਹੋਇਆਂ ਹਤਿਆਰੇ ਸਿਖਾਂ ਦੇ ਹਥੋਂ 27 ਵਸਾਖ 1844 (ਮੁਤਾਬਿਕ ਸੰਮਤ ੧੯੦੧) ਜੇਠ ਵਦੀ ਪੰਚਮੀ ਨੂੰ ਸ਼ਹੀਦੀ ਪ੍ਰਾਪਤ ਕੀਤੀ। ਪਿਛੋਂ ਭੇਤ ਖੁਲਿਆ ਤਾਂ ਇਸ ਫੌਜ ਦਾ ਨਾਮ **'ਗੁਰੂ ਮਾਰੀ ਫੌਜ'** ਮਸ਼ਹੂਰ ਹੋਇਆ ਸੀ। ਗੁਰੂ ਫੁਰਮਾਣ ਹੈ-

"ਸੰਤ ਕਾ ਦੋਖੀ ਮਹਾਂ ਹਤਿਆਰਾ,
ਸੰਤ ਕਾ ਦੋਖੀ ਪਰਮੇਸਰ ਮਾਰਾ ।

ਇਹ ਵਾਕ ਠੀਕ ਸਚਾ ਸਾਬਤ ਹੋਇਆ । ਉਕਤ ਗੁਰੂ ਮਾਰੀ ਉਸ ਫੌਜ ਵਿਚ ਨਵਾਂ ਕੋਈ ਸਿਖ ਫਿਰ ਭਰਤੀ ਨਹੀਂ ਹੋਇਆ ਉਹ ਸ਼ਰਮ ਸਾਰੀ ਤੇ ਲਾਹਨਤਾਂ ਦੀ ਮਾਰ ਨ ਸਹਿੰਦੇ ਛੇਤੀ ਟੁੱਟ ਕੇ ਬਿਖਰ ਗਈ ਸੀ । ਇਸ ਭਾਰੀ ਪਾਪ ਕਾਰਨ ਸਿਖਾਂ ਦਾ ਤੱਪ ਤੇਜ ਘਟਿਆ, ਤੇ ਪਿਛੋਂ ਕਿਤਨੇ ਜੁਧ ਜੰਗ ਲੜੇ ਨਾਲ ਵੀ ਰਾਜਸੀ ਤੌਰ ਤੇ ਉਖੜੇ ਪੈਰ ਨਹੀਂ ਜੰਮ ਸਕੇ ਸਨ ।

—o—

# ਬਾਬਾ ਖੇਮ ਸਿੰਘ ਤੇ ਮਾਤਾਵਾਂ ਨੂੰ ਸਦਮਾਂ

ਸੰਤ ਬੀਰ ਸਿੰਘ ਦੀ ਦੁਖਦਾਈ ਹਤਿਆ ਦੀ ਖਬਰ ਜੰਗਲ ਦੀ ਅੱਗ ਵਾਂਗੂ ਪੰਥ ਖਾਲਸਾ ਵਿਚ ਫੈਲ ਗਈ। ਸਿਖ ਹਿਰਦੇ ਜੱਲ ਬਲ ਉਠੇ ਪਰ ਹੁਣ ਕੀ ਹੋ ਸਕਦਾ ਸੀ ? ਬਾਬਾ ਖੇਮ ਸਿੰਘ ਦੇ ਪਿਆਰ ਨੂੰ ਜਿਵੇਂ ਸੰਤ ਜੀ ਨੇ ਜਿਤਿਆ ਸੀ ਤਿਵੇਂ ਬਾਬਾ ਜੀ ਦੇ ਮਨ ਨੂੰ ਇਸ ਖਬਰ ਨੇ ਤੜਪਾ ਦਿਤਾ ਸੀ। ਮਾਤਾ ਭਾਨ ਕੌਰ ਤੇ ਬਾਬਾ ਜੀ ਨੂੰ ਸਖਤ ਸੱਦਮਾ ਪੁੱਜਾ। ਦੁਖੀ ਹਿਰਦੇ ਵਿਚੋਂ ਦੁਸ਼ਟ ਹਾਤਿਆਰਿਆਂ ਬਾਬਤ ਬਹੁਤ ਕੁਝ ਆਖਿਆ–

ਸਾਧੂ ਬੋਲੇ ਸਹਿਜ ਸੁਭਾਇ ॥
ਸਾਧੂ ਕਾ ਬੋਲਿਆ ਬਿਰਥਾ ਨ ਜਾਇ ॥

ਕਲਪਦੇ ਹੋਇਆਂ ਜੋ ਜੋ ਬਚਨ ਨਿਕਲੇ ਸਨ। ਉਹ ਥੋੜੇ ਮਹੀਨੇ ਮੱਸਾਂ ਬੀਤੇ ਤੇ ਪੂਰੇ ਹੋਕੇ ਰਹੇ। ਤਵਾਰੀਖੀ ਜ਼ਿਕਰ ਇਹ ਹੈ-

੭ ਮਹੀਨੇ ਦੀ ਵਜ਼ੀਰੀ ਮਗਰੋਂ ਰਾਜਾ ਹੀਰਾ ਸਿੰਘ ਡੋਗਰਾ ਅਪਣੇ ਪਾਪਾਂ ਤੋਂ ਡਰਦਾ ਹੋਇਆ ਜਦੋਂ ਜਾਨ ਬਚਾ ਕੇ ਨਸਿਆ, ਉਹ ਅਪਣਾ ਮਾਲ ਅਸਬਾਬ ਤੇ ਕੁਝ ਹੋਰ ਸ਼ਾਹੀ ਖ਼ਜ਼ਾਨਾਂ ਲੱਦ ਕੇ ਲਾਹੌਰ ਤੋਂ ਭਜਿਆ ਸੀ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਪਤਾ ਹੋਇਆ ਤਾਂ ਉਨ੍ਹਾਂ ਅਪਣੀ ਫੌਜ ਨੂੰ ਪਿਛਾ ਕਰਨ ਨੂੰ ਭੇਜਿਆ। ਲਾਹੌਰ ਥੀਂ ੧੨ ਕੋਹਾਂ ਉਤੇ ਉਹ ਘੇਰਿਆ ਗਿਆ ਤਾਂ ਰਾਜਾ ਹੀਰਾ ਸਿੰਘ ਸਣੇ ਅਪਣੇ ਸਾਥੀਆਂ ਦੇ (ਸ੍ਰ: ਸੋਹਣ ਸਿੰਘ, ਲਾਭ ਸਿੰਘ ਤੇ ਜੱਲ੍ਹਾ ਮਿਸ਼ਰ ਸੀ) 21 ਦਸੰਬਰ ਸੰਨ 1844 ਨੂੰ ਮਾਰਿਆ ਗਿਆ। ਉਪਰੰਤ ਮਾਲ ਅਸਬਾਬ ਤੇ ਸ਼ਾਹੀ ਖਜ਼ਾਨਾ ਵੀ ਮੋੜ ਲਿਆਂਦਾ ਗਿਆ। *ਸਰਦਾਰ ਸ਼ਾਮ ਸਿੰਘ ਦਾ ਇਹ ਕਿਤਨਾਂ ਕਾਰਨਾਮਾਂ ਸੀ ? ਕਿਸੇ ਠੀਕ ਕਿਹਾ ਹੈ–

ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ

---

*ਤਵਾਰੀਖ ਰਾਜ ਖਾਲਸਾ ਉਰਦੂ ਸਫਾ ੨੨੯–ਗਿਆਨੀ ਗਿਆਨ ਸਿੰਘ ਜੀ

ਸਿਖ ਰਾਜ ਨੂੰ ਬਰਬਾਦ ਕਰਨ ਵਾਲੇ ਐਸੇ ਲੋਕਾਂ ਦੇ

## "ਕਾਲੇ ਕਾਰਨਾਮਿਆਂ ਦਾ ਜ਼ਿਕਰ ਵਧੇਰੇ"

ਇਸ ਪੁਸਤਕ ਦਾ ਅੰਗ ਨਹੀਂ, ਪਰ ਇਤਨਾਂ ਕੁਝ ਇਸ ਵਾਸਤੇ ਲਿਖਿਆ ਕਿ ਜਿਸ ਮਹਾਨ ਸਿਖ ਵਿਅਕਤੀ ਨੇ ੨੫ ਪਾਠ ਜਪੁਜੀ ਦੀ ਸ਼ਰਤ ਮਨਾ ਕੇ ਬਾਬਾ ਖੇਮ ਸਿੰਘ (ਗੁਰੂ ਵੰਸ਼ ਸਾਹਿਬ ਜ਼ਾਦੇ) ਨੂੰ ਅੰਮ੍ਰਿਤ ਛਕਾਇਆ ਸੀ ਉਹਨਾਂ ਦੀ ਬਾਬਾ ਜੀ ਨੂੰ ਪਰਖੱਣ ਵਾਲੀ ਦਿੱਬ ਦ੍ਰਿਸ਼ਟੀ ਅਤੇ ਪੰਥਕ ਹੈਸੀਅਤ ਦਾ ਪਾਠਕਾਂ ਨੂੰ ਗਿਆਨ ਕਰਾਇਆ ਜਾਏ।

ਬਾਬਾ ਖੇਮ ਸਿੰਘ ਜੀ ਨੇ ਅਪਣੇ ਸਮੇਂ ਵਿਚ ਅਪਣੇ ਨੂੰ ਕੌਮ ਦਾ ਸੁਫੱਲ ਰਾਹਬਰ ਹੋ ਕੇ ਦੱਸ ਦਿੱਤਾ ਸੀ ਪਰ ਅਫਸੋਸ ਹੈ ਕਿ ਸੰਤ ਬੀਰ ਸਿੰਘ ਨੇ ਬਾਬਾ ਖੇਮ ਸਿੰਘ ਦਾ ਪ੍ਰਤਾਪ ਵਧਿਆ ਅਖੀਂ ਨ ਵੇਖ ਪਾਇਆ ਕਿ ਜਿਨ੍ਹਾਂ ਦੀ ਯੋਗਤਾ ਤੇ ਪ੍ਰਭੁੱਤਾ ਨੂੰ ਸ੍ਵੈ ਸੰਗਤਾਂ ਵਿਚ ਹੋਲੇ ਮਹੱਲੇ ਵੇਲੇ ਪ੍ਰਗਟਾਇਆ ਸੀ। ਐਸੇ ਹੀ ਬਾਬਾ ਖੇਮ ਸਿੰਘ ਵਾਸਤੇ (ਅੰਮ੍ਰਿਤ ਦਾਤੇ) ਸੰਤ ਬੀਰ ਸਿੰਘ ਦਾ ਸਦੀਵੀ ਵਿਛੋੜਾ ਅਸਹਿ ਸੀ ਕਿ ਮੁੜ ਕਦੀ ਦਰਸ਼ਨ ਮੇਲੇ ਨਹੀਂ ਹੋਣੇ ਸਨ।

ਆਪ ਬਹੁਤ ਚਿਰ ਤੀਕ ਉਦਾਸ ਰਹੇ। ਤੇ ਪੋਠੋਹਾਰ ਵਿਚਾਲੇ (ਕਲਰ) ਦੇ ਸਿਖ ਬਚਿਆਂ ਨੂੰ ਛੇਤੀ ਵਾਪਸ ਆ ਕੇ ਅੰਮ੍ਰਿਤ ਛਕਾਉਣ ਦਾ ਜੋ ਬਚਨ ਦੇ ਆਇ ਸਨ ਉਹ ਉਤਸ਼ਾਹ ਵੀ ਨ ਰਿਹਾ ਸੀ, ਜਿਸ ਤੇ ਘਰ ਵਿਚ ਰਹਿੰਦੇ ਹੋਇਆਂ ਨਿੱਤ ਨੇਮ ਕਰਦੇ, ਜਾਂ ਜ਼ਮੀਨ ਦੀ ਦੇਖ ਭਾਲ ਸੰਭਾਲ ਵਿਚ ਵਡੇ ਭ੍ਰਾਤਾ ਬਾਬਾ ਸੰਪੂਰਨ ਸਿੰਘ ਦਾ ਹੱਥ ਵਟਾਣ ਲਗੇ ਸਨ।

—o—

## ਬਾਬਾ ਸੰਪੂਰਨ ਸਿੰਘ ਦੀ ਸ਼ਾਹ ਖਰਚੀ

ਬਾਬਾ ਸੰਪੂਰਨ ਸਿੰਘ ਇਸ ਵੇਲੇ ੧੭-੧੮ ਸਾਲਾਂ ਦੇ ਸਨ, ਜੋ ਸੋਹਣੇ ਅਤੇ ਸੁਤੰਤ੍ਰ ਵਾਯੂ ਮੰਡਲ ਵਿਚ ਪਲ ਰਹੇ ਸਨ। ਇਹ

ਵੀ ਬਹੁਤ ਖ਼ੂਬ ਸੂਰਤ, ਸਡੋਲ, ਖੁੱਲ੍ਹ ਦਿਲੇ ਸ਼ਾਹ ਖਰਚ ਬਣ ਗਏ ਸਨ, ਸ਼ਿਕਾਰ ਖੇਡਨਾਂ ਵਡਿਆਂ ਪਾਸੋਂ ਵਿਰਸੇ ਵਿਚ ਮਿਲਿਆ ਸੀ। ਘੋੜੇ ਕੁਤੇ ਅਤੇ ਬਾਜ਼ ਸ਼ਿਕਰੇ ਕਈ ਰਖੇ ਸਨ। ਸ਼ਿਕਾਰ ਦੇ ਸਾਮਾਨ ਤੋਂ ਵਖਰੇ ਸ੍ਰੀਰਕ ਠਾਟ ਬਾਠ ਰਖਣ ਵਿਚ ਬਹੁਤ ਮਸ਼ਹੂਰ ਹੋ ਚੁਕੇ ਸਨ। ਇਨਾਂ ਬਾਬਾ (ਸੰਪੂਰਨ ਸਿੰਘ) ਜੀ ਬਾਬਤ ਉਸ ਵੇਲੇ ਵੀ ਇਕ ਕਹਾਵਤ ਮਸ਼ਹੂਰ ਹੋ ਗਈ ਸੀ ਜੋ ਸ੍ਰੀਰਕ ਸ਼ੋਕੀਨੀ ਅਤੇ ਸ਼ਿਕਾਰ ਸ਼ੋਕੀਨੀ ਵਿਚ ਲਖਨਊ ਦੇ ਨਵਾਬ (ਅਮੀਰ ਵਾਹਜ਼ਦ ਅਲੀ ਸ਼ਾਹ) ਨੂੰ ਮਾਤ ਪਾਇਆ ਹੈ। ਜਿਸ ਤੇ ਪੰਜਾਬ ਦੇ ਅਮੀਰਾਂ ਤੇ ਰਜਵਾੜੇ ਨਵਾਬਾਂ ਵਿਚ ਇਸ ਜਵਾਨੀ ਚੜਦੇ ਬਾਬੇ ਦਾ ਨਾਮ ਬਹੁਤ ਪ੍ਰਸਿਧ ਹੋ ਚੁਕਾ ਸੀ।

ਚੰਗੀ ਨਸਲ ਦੇ ਘੋੜੇ ਕੁਤੇ ਪਾਲਨ ਦਾ ਸੁਭਾਉ ਵੱਧ ਗਿਆ ਸੀ। ਇਨ੍ਹਾਂ ਪਾਸ ਇਕ ਨਿਰਾਲੀ ਚਾਲ ਦਾ ਚੰਚਲ ਘੋੜਾ ਸੀ ਜਿਸ ਉਤੇ ਸਵਾਰੀ ਵੇਲੇ ਕਾਬੂ ਵਿਚ ਰਖਣਾਂ ਕੇਵਲ ਇਨਾਂ ਦਾ ਕੰਮ ਸੀ। ਐਸਾ ਸੁਣਿਆ ਹੈ ਕਿ ਜਿਸ ਵੇਲੇ ਇਸ ਉਤੇ ਸ੍ਵਾਰੀ ਕਰਦੇ ਹੁੰਦੇ ਤਾਂ ਅਗਲੇ ਦੋਹਾਂ ਕਦਮਾਂ ਨੂੰ ਚੁੱਕ ਕੇ ਦੇਰ ਤੀਕ ਪਿਛਲੇ ਪੈਰਾਂ ਤੇ ਖਲੋਤਾ ਟਪੱਦਾ ਕੁਦੱਦਾ ਰਹਿੰਦਾ ਜਾਂ ਦੂਰ ਤੀਕ ਚਲਦਾ ਜਾਂਦਾ ਸੀ। ਉਤੇ ਦੀ ਸ੍ਵਾਰੀ (ਬਾਬਾ ਸੰਪੂਰਣ ਸਿੰਘ) ਸਮੇਤ ਅਪਣੇ ਭਾਰ ਨੂੰ ਥੰਮ ਚਲਦਾ ਅਤੇ ਪਾਇਲਾਂ ਵੀ ਪਾਂਦਾ ਸੀ। ਐਸੇ ਘੋੜੇ ਦੀ ਚਾਲ ਨੂੰ ਦੇਖਣ ਵਾਸਤੇ ਦੂਰ ਦੂਰ ਤੋਂ ਲੋਕੀ ਆਉਂਦੇ ਅਤੇ ਪੰਜਾਬ ਦਾ ਲਾਟ ਵੀ ਇਕ ਵੇਰ ਆਇਆ ਸੀ।

ਬਾਬਾ ਸੰਪੂਰਨ ਸਿੰਘ ਵਲੋਂ ਜਿਥੇ ਐਸੇ ਘੋੜੇ ਘੋੜੀਆਂ ਦੀ ਦੇਖ ਭਾਲ ਪਾਲਨਾ ਤੇ ਸੋਹਜ ਸਜਾਵਟ ਦਾ ਪੂਰਾ ਖਿਆਲ ਰਖਿਆ ਜਾਂਦਾ ਸੀ ਉਹ ਅਪਣੀ ਖਾਦ ਖੁਰਾਦ ਤੇ ਸ਼ੋਕੀਨੀ ਵਿਚ ਵੀ ਕਿਸੇ ਨੂੰ ਵਧਣ ਨਹੀਂ ਦਿੰਦੇ ਸਨ, ਸਾਲ ਦੇ ਪਿਛੋਂ ਕਈ ਤਰ੍ਹਾਂ ਦਾ ੧੦੦ ਪੁਸ਼ਾਕਾ ਤਿਆਰ ਕਰਾਂਦੇ ਤੇ ੧੦੦ ਦਸਤਾਰ ਢਾਕੇ ਦੀ ਮਲਮੱਲ ਮੰਗਾਂਦੇ। ਫਿਰ ਦਾਹੜਾ ਵਧੇ ਵੇਲੇ ੧੦੦ ਠਾਠਾ ਰਖਦੇ,

ਅਤੇ ਦਸਤਾਰ ਨੂੰ ਕੱਸ ਬਨਦੇ। ਉਹ ਦੋ ਚਾਰ ਦਿਨਾਂ ਮਗਰੋਂ ਉਤਾਰੇ ਬਸੱਤ੍ਰ ਗ੍ਰੀਬਾਂ ਲੋਕਾਂ ਨੂੰ ਵੰਡ ਦਿੰਦੇ ਤੇ ਐਸੇ ਹੋਰ ਨਵੇਂ ਤਿਆਰ ਕਰਾਏ ਪਾਇਆ ਕਰਦੇ ਸਨ। ਉਸ ਵੇਲੇ ਦਾ ਇਕ ਹਜ਼ਾਰ ਰੁਪਿਆ ਇਨ੍ਹਾਂ ਦੇ ਨਵੀਨ ਪਲੰਘ (ਚਾਂਦੀ ਦੇ ਪਾਵਿਆਂ ਵਾਲੇ ਦੇ) ਅਤੇ ਬਿਸਤ੍ਰੇ ਦਾ ਘਟੋ ਘੱਟ ਖਰਚਾ ਸੀ। ਇਸ ਸ਼ਾਹ ਖਰਚੀ ਦਾ ਸੁਭਾਉ ਇਨ੍ਹਾਂ ਨੂੰ ਅਪਣੇ ਪਿਤਾ ਬਾਬਾ ਅਤਰ ਸਿੰਘ ਜੀ ਨੂੰ ਦੇਖ ਕੇ ਹੋਇਆ ਸੀ।*

**ਨੋਟ**—ਪਾਠਕ ਐਸਾ ਸੰਸਾ ਨ ਕਰਨ ਕਿ ਇਹ ਸੁਭਾਉ ਅਯਾਸ਼ੀ ਸਮਿਲਤ ਸੀ। ਬਲਕਿ ਉਸ ਸਮੇਂ ਦੇ ਰਈਸੀ ਰਿਵਾਜ ਮੁਤਾਬਕ ਸੀ। ਫਿਰ ਇਸ ਵਾਸਤੇ ਵੀ ਸ਼ਾਹ ਖਰਚ ਸਨ ਕਿ ਰਾਜਾ ਜੋਗੀ (ਬਾਬਾ ਸਾਹਿਬ ਸਿੰਘ ਬੇਦੀ ਊਨਾਂ) ਜੀ ਦੇ ਪੜਪੋਤੇ ਸਨ। ਇਹ ਉਹ ਬੇਦੀ ਘਰਾਣਾ ਸੀ ਜਿਸ ਅਗੇ ਤਾਜਦਾਰ ਮਹਾਰਾਜਾ ਰਣਜੀਤ ਸਿੰਘ ਤੇ ਹੋਰ ਵੀ ਸਿਖ ਸਰਦਾਰ ਨਿਵੰਦੇ ਤੇ ਧਨ ਦੌਲਤ ਭੇਟ ਕਰਨ ਵਿਚ ਖੁਸ਼ੀ ਮਨਾਂਦੇ ਸਨ। ਉਹ ਘਰਾਣਾਂ ਤੇ ਉਹਦੇ ਪੜਪੋਤੇ ਸਾਹਿਬ ਜ਼ਾਦੇ ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਸਨ।

—o—

ਬਾਬਾ ਖੇਮ ਸਿੰਘ ਦਾ ਸੁਭਾਉ ਸੰਤਾਂ ਦੇ ਮਿਲਾਪ ਕਾਰਨ ਸੰਤ ਤੱਬਾ ਜਿਹਾ ਹੋ ਗਿਆ ਸੀ। ਇਹ ਸਰੀਰਕ ਸਜਾਵਟ ਤੋਂ ਬ੍ਰਿਤੀ ਨੂੰ ਉਠਾ ਕੇ ਨੇਮ ਨਿਭਾਹੁਣ ਵਿਚ ਜੁਟ ਚੁਕੇ ਸਨ। ਗੁਰੂ ਨਾਕਨ ਵਾਕ

---

*ਬਾਬਾਂ ਅਤਰ ਸਿੰਘ ਵੀ ਸ਼ਾਹ ਸਵਾਰ ਮਸ਼ਹੂਰ ਸਨ। ਇਨ੍ਹਾਂ ਦੇ ਮਸ਼ਹੂਰ ਘੋੜੇ ਦਾ ਨਾਮ ਗੰਮ ਬਿਡਾਰ—ਡਾਕਟਰ ਗੰਡਾ ਸਿੰਘ ਨੇ ਲਿਖਿਆ ਜੋ ਪਿਛੇ ਜ਼ਿਕਰ ਕੀਤਾ ਹੈ।

ਅਖੀਰ ਦੀ ਚੌਥੀ ਲੜਾਈ 'ਸਭਰਾਵਾਂ' ਦੇ ਮੁਕਾਮ ਉਤੇ ੧੦ ਫਰਵਰੀ ਸੰਨ 1846 ਨੂੰ ਹੋਈ ਜਿਸ ਵਿਚ ਸਿਖਾਂ ਨੂੰ ਪੂਰੀ ਤਰ੍ਹਾਂ ਹਾਰ ਹੋਈ। ਇਸ ਲੜਾਈ ਤੋਂ ਪਿਛੋਂ ਬਹੁਤ ਲਾਚਾਰ ਹੋ ਕੇ ਲਹੌਰ ਦੇ ਮਹਾਰਾਜਾ ਦਲੀਪ ਸਿੰਘ ਦੀ ਮਾਤਾ (ਜਿੰਦ ਕੌਰ) ਨੂੰ ਅੰਗਰੇਜ਼ਾਂ ਨਾਲ ਅਹਿਦ ਨਾਂਮੇ ਕਰਨੇ ਪਏ। ਜੋ ਕਿ ਪਹਿਲਾ 9 ਮਾਰਚ 1846 ਨੂੰ 16 ਸ਼ਰਤਾਂ ਵਾਲਾ ਸੀ। ਦੂਜਾ 11 ਮਾਰਚ 1846 ਨੂੰ 8 ਸ਼ਰਤਾਂ ਵਾਲਾ ਅਤੇ ਤੀਜਾ ਭੈਰੋਵਾਲ ਦਾ ਜੋ 16 ਦਸੰਬਰ 1846 ਨੂੰ ਹੋਇਆ*।

ਇਸ ਅਹਿਦਨਾਮੇ ਮੁਤਾਬਕ ਮਹਾਰਾਜਾ ਦਲੀਪ ਸਿੰਘ ਅਥਵਾ (ਲਾਹੌਰ ਦਰਬਾਰ) ਨੂੰ ਸਤਲੁਜ ਪਾਰ ਦਾ ਸਾਰਾ ਅਲਾਕਾ ਛਡਣਾ ਪਿਆ। ਸਗੋਂ ਲਾਹੌਰ ਦਰਬਾਰ ਉਤੇ ਵੀ (ਮਹਾਰਾਜਾ ਦਲੀਪ ਸਿੰਘ ਦੀ ਸਰਪ੍ਰਸਤੀ ਦਾ) ਅਧਿਕਾਰ ਅੰਗਰੇਜ਼ਾਂ ਦਾ ਹੋਇ, ਜਿਨ੍ਹਾਂ ਵਲੋਂ **"ਸਰ ਹਨਰੀ ਲਾਰੰਸ"** ਲਾਹੌਰ ਦਾ ਰੇਜ਼ੀਡੰਟ ਮੁਕੱਰਰ ਹੋਇਆ ਤੇ ਜਿਸ ਨੇ ਅੰਗਰੇਜ਼ੀ ਫੌਜ ਨੂੰ ਅਮਨ ਅਮਾਨ ਵਾਸਤੇ ਬੁਲਾਇਆ ਸੀ। ਐਸਾ ਹੋ ਜਾਣ ਉਤੇ ਵੀ ਅੰਗਰੇਜ਼ਾਂ ਨੂੰ ਸਿਖਾਂ ਬਾਬਤ ਸ਼ੱਕ ਅਤੇ ਬੱਦ ਅਮਨੀ ਦਾ ਡਰ ਬਰਾਬਰ ਸੀ ਤੇ ਉਨ੍ਹਾ ਨੇ ਪੂਰੇ ਪੰਜਾਬ ਵਿਚ ਐਸੇ ਪ੍ਰਬੰਧ ਕਰ ਰਖੇ ਸਨ। ਫਿਰ ਬਾਬਾ ਖੇਮ ਸਿੰਘ ਇਸ ਵੇਲੇ ੧੫ ਸਾਲਾਂ ਦੇ ਸਨ, ਜਿਸ ਤੇ ਦੁਰਾਡੇ (ਪਛਮੀ ਪੰਜਾਬ) ਜਾਣਾਂ ਯੋਗ ਨ ਜਾਣਿਆਂ ਤੇ ਇਥੇ ਮਲਸੀਹਾਂ ਵਿਚ ਹੀ (ਵਡਿਆਂ ਦਾ ਬਣਾਇਆ) ਗੁਰਦਵਾਰਾ ਸੀ। ਸਤਿਸੰਗ ਕਰਦੇ, ਲੰਗਰ ਚਲਾਇਆ ਤੇ ਆਇ ਗਏ ਅਤਿਥੀ ਦੀ ਅਸੀਸਾਂ ਪਾਂਦੇ ਸਨ।

ਉਧਰ ਸੰਨ 1846 ਦੀਆਂ ਸਿਖਾਂ ਤੇ ਅੰਗਰੇਜ਼ਾਂ ਦੀ ਲੜਾਈਆਂ ਵਿਚ ਬਾਬਾ ਬਿਕ੍ਰਮਾਂ ਸਿੰਘ ਜੀ ਬੇਦੀ (ਬਾਬਾ ਸਾਹਿਬ ਸਿੰਘ ਦੇ ਛੋਟੇ ਸਾਹਿਬ ਜ਼ਾਦੇ) ਮਹਾਰਾਜਾ ਸ਼ੇਰ ਸਿੰਘ ਤੇ ਸ੍ਰ:

---

* ਇਤਿਹਾਸਕ ਫੁਲਵਾੜੀ ਨੰਬਰ ਰਸਾਲਾ ਪੋਹ-ਮਾਘ ਸੰਮਤ ੧੯੯੬-ਸਫਾ ੩੬੫ (ਗਿਆਨੀ ਹੀਰਾ ਸਿੰਘ ਦਰਦ),

ਸ਼ਾਮ ਸਿੰਘ ਅਟਾਰੀ ਵਾਲਿਆਂ ਵਲੋਂ ਸਿਖ ਫੌਜਾਂ ਮੋਢੀ ਹੋ ਕੇ ਲੜੇ ਪਰ ਸਿਖਾਂ ਨੂੰ ਹਾਰ ਹੋਈ ਸੀ। ਬਾਬਾ ਬਿਕ੍ਰਮਾਂ ਸਿੰਘ ਸਾਹਿਬ ਨੂੰ ਇਸ ਹਾਰ ਦਾ ਦੁਖ ਇਸ ਕਰਕੇ ਵੀ ਸੀ ਕਿ ਇਨ੍ਹਾਂ ਦੀ ਹਮਦਰਦੀ ਮਹਾਰਾਜਾ ਸ਼ੇਰ ਸਿੰਘ ਨਾਲ ਸੀ। ਇਹ ਚਾਹੁੰਦੇ ਸਨ ਕਿ ਅੰਗਰੇਜ਼ਾਂ ਦਾ ਦਖਲ ਲਾਹੌਰ ਦਰਬਾਰ ਉਤੇ ਨ ਰਹੇ। ਕਿਉਂਕਿ ਇਹਨਾਂ ਦੇ ਪਿਤਾ (ਬਾਬਾ ਸਾਹਿਬ ਸਿੰਘ ਜੀ) ਨੇ ਸਿਖ ਰਾਜ ਦਾ ਤਿਲਕ ਮਹਾਰਾਜਾ ਰਣਜੀਤ ਸਿੰਘ ਨੂੰ ਅਪਣੇ ਹਥੀਂ ਦਿਤਾ ਸੀ ਇਹ ਚਾਹੁੰਦੇ ਸਨ ਕਿ ਸਿਖ ਰਾਜ ਕਾਇਮ ਰਹੇ ਅਤੇ ਸੁਤੰਤ੍ਰ ਹੋਵੇ।

—o—

# ਛੋਟੇ ਮਹਾਰਾਜਾ ਦਲੀਪ ਸਿੰਘ ਨੂੰ ਮਿਲੇ

ਇਧਰ ਬਾਬਾ ਸੰਪੂਰਣ ਤੇ ਬਾਬਾ ਖੇਮ ਸਿੰਘ ਚਾਹੇ ਛੋਟੇ ਤੇ ਪਹਿਲੀ ਜਵਾਨੀ ਦੇ ਸਨ ਇਨ੍ਹਾਂ ਸੰਦੀ ਹਮਦਰਦੀ ਵੀ ਇਸ ਰਾਜ ਘਰਾਣੇ ਨਾਲ ਪੂਰੀ ਪੂਰੀ ਸੀ। ਅੰਗਰੇਜ਼ਾਂ ਦੇ ਦਖਲ ਤੇ ਮਹਾਰਾਣੀ ਦਾ ਕੈਦ ਕੀਤਾ ਜਾਣਾ ਸੁਣ ਕੇ ਇਨ੍ਹਾਂ ਦੀ ਮਾਤਾ ਭਾਨ ਕੌਰ ਨੂੰ ਖਾਸ ਦੁੱਖ ਸੀ। ਮਾਤਾ ਜੀ ਨੇ ਇਨ੍ਹਾਂ ਦੋਹਾਂ ਸਪੁੱਤ੍ਰਾਂ ਨੂੰ ਲਾਹੌਰ ਭੇਜਿਆ ਕਿ ਮ: ਦਲੀਪ ਸਿੰਘ ਨੂੰ ਮਿਲਣ ਤੇ ਅਫਸੋਸ ਪ੍ਰਗਟ ਕਰਨ ਕਿ ਹਮਦਰਦੀ ਜਤਾਂਣੀ ਜ਼ਰੂਰੀ ਸੀ। ਬਾਬਾ ਖੇਮ ਸਿੰਘ ਤੇ ਸੰਪੂਰਨ ਸਿੰਘ ਲਾਹੌਰ ਗਏ ਅਤੇ ਮਹਾਰਾਜਾ ਦਲੀਪ ਸਿੰਘ (ਛੋਟੇ ਸਨ) ਇਨ੍ਹਾਂ ਤੇ ਇਨ੍ਹਾਂ ਦੇ ਹਿੱਤਕਾਰੀਆਂ ਨਾਲ ਮਿਲ ਕੇ ਅਪਣੀ ਮਾਤਾ ਵਲੋਂ ਵੀ ਹਮਦਰਦੀ ਪ੍ਰਗਟ ਕੀਤੀ।

ਪਾਠਕਾਂ ਨੂੰ ਪਿਛੇ ਦਸਿਆ ਹੈ ਕਿ ਇਸ ਵੇਲੇ ਮਹਾਰਾਜਾ ਦਲੀਪ ਸਿੰਘ ਦੀ ਸਰਪ੍ਰਸਤੀ ਅਤੇ ਲਾਹੌਰ ਦਰਬਾਰ ਦੀ ਵਾਗ ਡੋਰ ਅੰਗਰੇਜ਼ਾਂ ਹੱਥ ਸੀ। ਬਾਬਾ ਸਪੂਰਣ ਸਿੰਘ ਤੇ ਬਾਬਾ ਖੇਮ ਸਿੰਘ ਨੂੰ ਲਾਹੌਰ ਵਿਚ ਆਇ ਹੋਇਆਂ ਅੰਗਰੇਜ਼ਾਂ ਵਲੋਂ ਇਨ੍ਹਾਂ ਨੂੰ ਦਰਬਾਰ ਦਾ ਹਮਦਰਦ ਜਾਣਿਆ ਗਿਆ। ਜਿਸ ਤੇ ਉਹਨਾਂ ਨੇ

ਇਨ੍ਹਾਂ ਨੂੰ ਅਪਣੇ ਹੱਕ ਦਾ ਬਨਾਣ ਦੀ ਪੂਰੀ ਕੋਸ਼ਿਸ਼ ਕੀਤੀ । ਇਸ ਵਾਸਤੇ ਵੀ ਕਿ ਦੂਜੇ ਪਾਸੇ ਅੰਗਰੇਜ਼ ਬਾਬਾ ਬਿਕ੍ਰਮਾਂ ਸਿੰਘ ਦੇ ਸਖਤ ਖਿਲਾਫ ਸਨ। ਉਹ ਉਮਰ ਤੇ ਰਿਸ਼ਤੇ ਵਿਚ ਇਨ੍ਹਾਂ ਦੇ ਦਾਦਾ ਸਮਾਨ ਸਨ, ਅਤੇ ਇਹ ਦੋਵੇਂ ਭ੍ਰਾਤਾ ਉਨ੍ਹਾਂ ਦੇ ਪੋਤ੍ਰਿਆਂ ਤੁੱਲ ਸਨ। ਅੰਗਰੇਜ਼ਾਂ ਨੇ ਇਨ੍ਹਾਂ ਨੌ ਉਮਰ ਭਰਾਵਾਂ ਨੂੰ ਕਾਫੀ ਦਿਨ ਲਹੌਰ ਵਿਚ ਰਖਿਆ ਤੇ ਸ਼ਾਹੀ ਤਰੀਕੇ ਦੀ ਮਹਿਮਾਨ ਨਿਵਾਜ਼ੀ ਵਰਤੀ ਜੈਸਾ ਕਿ ਇਨ੍ਹਾਂ ਦੇ ਵਡਿਆਂ ਨਾਲ ਦਰਬਾਰ ਵਲੋਂ ਹੁੰਦੀ ਰਹੀ,ਇਹ ਵੀ ਸਬੂਤ ਹਨ। ਅਸਲ ਵਿਚ ਇਹ ਅੰਗ੍ਰੇਜ਼ਾਂ ਦੀ ਅਪਣੀ (ਫੁੱਟ ਪਾਊ) ਨੀਤੀ ਦਾ ਇਸ ਬੇਦੀ ਘਰਾਣੇ ਵਿਚ ਪਹਿਲਾ ਦਾਉ ਸੀ ਤੇ ਉਨ੍ਹਾਂ ਨੇ ਇਨਾਂ ਦੀ ਆਉ ਭਗਤ ਵਿਚ ਸ਼ਾਹੀ ਸਤਿਕਾਰ ਨੂੰ ਵਰਤਿਆ ਤੇ ਪੁਰਾਣੇ ਰਾਜਸੀ ਘਾਘਾਂ ਨੇ ਨਵੀਨ ਬਾਬਿਆਂ ਦਾ ਮਨ ਮੋਹ ਕੇ ਅਪਣੇ ਹੱਕ ਦਾ ਬਨਾਣ ਡੀ ਕੋਸ਼ਸ਼ ਕੀਤੀ*।

ਅੰਗਰੇਜ਼ਾਂ ਦੀ ਐਸੀ ਨੀਤੀ ਨੂੰ ਉਹੀ ਜਾਣ ਸਕਦੇ ਸਨ,ਜਿਨ੍ਹਾਂ ਨੇ ਲਹੌਰ ਦਰਬਾਰ ਉਤੇ ਕਬਜ਼ਾ ਕਰਨ ਦੀ ਖਾਹਸ਼ ਵਿਚ ਮਹਾ-ਰਾਣੀ ਨੂੰ ਕੈਦ ਕੀਤਾ ਤੇ ਸਿਖਾਂ ਵਲੋਂ ਛੇਤੀ ਦੂਜੀ ਲੜਾਈ ਛੇੜ ਦੇਣ ਦਾ ਬਹਾਨਾ ਵੀ ਲਭਿਆ ਸੀ। ਇਹ ਲੜਾਈ 22 ਨਵੰਬਰ 1848 ਨੂੰ ਰਾਮ ਨਗਰ ਵਿਚੋਂ ਸ਼ੁਰੂ ਹੋਈ। ਫਿਰ ਤਿੰਨ ਦਸੰਬਰ ਨੂੰ ਸੈਦਲਪੁਰ 31 ਜਨਵਰੀ 1849 ਨੂੰ ਚੇਲੀਆਂ ਵਾਲੇ(ਜ਼ਿਲਾ ਗੁਜਰਾਤ ਵਿਚ ਫਿਰ 22 ਜਨਵਰੀ ਨੂੰ ਮੁਲਤਾਨ ਦਾ ਕਿਲਾ ਫਤੇ ਕੀਤਾ ਤੇ 21 ਫਰਵਰੀ ਨੂੰ ਗੁਜਰਾਤ ਦੀ ਲੜਾਈ ਨੇ ਸਾਰੇ ਪੰਜਾਬ ਵਿਚ ਸਿਖਾਂ ਦੀ ਤਾਕਤ ਨੂੰ ਭੰਨ ਰਖਿਆਸੀ। ਉਪਰੰਤ 29 ਮਾਰਚ 1849 ਨੂੰ ਅੰਗਰੇਜ਼ਾਂ

---

* ਤਜ਼ਕਰਾ ਰਉਸਾਏ ਪੰਜਾਬ (ਸਰ ਲਿਪਨ ਗਿਰਫਨ ਵਲੋਂ) ਸਫਾ 388 ਉਤੇ ਉਰਦੂ ਤਰਜਮਾਂ ਕਾਰਕ ਲਾਲਾ ਭਗਵਾਨ ਦਾਸ ਚੀਫ ਜੱਜ ਸਾਹਿਬ ਐਸਾ ਲਿਖਦੇ ਕਿ ਸੰਨ 1848-49 ਵਿਚ ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਲਾਹੌਰ ਦਰਬਾਰ ਦੇ ਵਫਾਦਾਰ ਰਹੇ ਅਤੇ ਬਾਬਾ ਬਿਕਰਮਾਂ ਸਿੰਘ ਲੜਦੇ ਰਹੇ ਸ਼ਨ।

ਵਲੋਂ (ਸਿਖਾਂ ਨਾਲ ਕੀਤੇ ਅਹਿਦਨਾਮੇ ਵਿਰੁਧ) ਲਾਰਡ ਡਲਹੌਜ਼ੀ ਨੇ ਸਾਰੇ ਦੇਸ਼ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰਨ ਦਾ ਐਲਾਨ ਕਰਕੇ ਸਿਖ ਸਲਤਨਤ ਨੂੰ ਖਤਮ ਕਰ ਦਿਤਾ।

ਇਸ ਲੜਾਈ ਵਿਚ ਬਾਬਾ ਬਿਕ੍ਰਮਾ ਸਿੰਘ ਨੇ ਸਿਖ ਫੌਜਾਂ ਦੀ ਅਗਵਾਜੀ ਵਿਚ ਹੱਦ ਦੀ ਲੜਾਈ ਲੜੀ। ਪਰ ਹਾਰ ਹੋਇ ਮਗਰੋਂ ਉਹ ਅਪਣੇ ਨਗਰ (ਊਨੇ ਸਾਹਿਬ) ਚਲੇ ਗਏ ਸਨ, ਕਈ ਦਿਨਾਂ ਤੀਕ ਗ਼ਮਗੀਨ ਰਹੇ, ਪਰ ਦਿਲ ਨਹੀਂ ਹਰਾਇਆ ਸੀ। ਘਰ ਆ ਕੇ ਇਸ ਹਾਰ ਦਾ ਅੰਗਰੇਜ਼ਾਂ ਪਾਸੋਂ ਬਦਲਾ ਲੈਣ ਦੀ ਸੋਚਦੇ ਰਹੇ। ਫਿਰ ਊਨੇ ਨਾਲ ਲਗਦੀਆਂ ਕੁਝ ਪਹਾੜੀ ਸਟੇਟਾਂ (ਅੰਬ-ਦਾਤਾਰਪੁਰ-ਗੜ੍ਹਸ਼ੰਕਰ-ਮਹਿਲ ਮੋਰੀਆਂ ਤੇ ਕਾਂਗੜਾ) ਦੇ ਰਾਜਿਆਂ ਨਾਲ ਗੰਢ ਤ੍ਰੁਪ ਕੀਤੀ, ਅਤੇ ਲਹੌਰ ਉਤੇ ਹੱਲਾ ਬੋਲਣ ਦੀਆਂ ਵਿਉਂਤਾਂ ਸੋਚ ਰਹੇ ਸਨ ਕਿ ਮੁਖਬੱਰੀ ਹੋਣ ਪਰ ਡਿਪਟੀ ਕਮਿਸ਼ਨਰ (ਜ਼ਿਲਾ ਹੁਸ਼ਿਆਰ ਪੁਰ) ਮਿਸਟਰ ਰਾਬਰਟ" ਨੇ ਪੰਜ ਸੌ ਹਥਿਆਰ ਬੰਦ ਘੋੜ ਸਵਾਰਾਂ ਦਾ ਘੇਰਾ ਪਾ ਕੇ ਬਾਬਾ ਬਿਕ੍ਰਮਾਂ ਸਿੰਘ ਜੀ ਨੂੰ ਫੜ ਲਿਆ ਤੇ ਅੰਮ੍ਰਿਤਸਰ ਲਿਜਾ ਕੇ ਉਮਰ ਭਰ ਵਾਸਤੇ ਨਜ਼ਰ ਬੰਦ ਕਰਾ ਦਿਤਾ ਸੀ। ਨਾਲ ਦੂਜੀ ਸਟੇਟਾਂ ਦੇ ਰਜਵਾੜਿਆਂ ਨੂੰ ਜਲਾ ਵਤਨ ਕਰਕੇ ਦੇਸ ਤੋਂ ਬਾਹਰ ਕੱਢਵਾ ਦਿਤਾ।

ਅੰਗਰੇਜ਼ਾਂ ਨੇ ਇਤਨਾਂ ਹੀ ਬੱਸ ਨਹੀਂ ਕੀਤਾ ਬਲਕਿ ਬਾਬਾ ਬਿਕ੍ਰਮਾਂ ਸਿੰਘ ਜੀ ਤੇ ਦੁਖੇ ਹੋਇਆਂ ਉਨ੍ਹਾਂ ਦੇ ਊਨੇ ਕਿਲ੍ਹੇ ਨੂੰ ਤੋਪਾਂ ਨਾਲ ਗਿਰਾਇਆ—ਮਾਲ ਖਜ਼ਾਨਾ ਲੁੱਟ ਲਿਆ, ਤੇ ਲਗ ਭਗ ਦੋ ਲੱਖ ਆਮਦਨ ਵਾਲੀ ਜਾਗੀਰ ਜਬਤ ਕਰ ਲਈ ਸੀ। ਭਾਵੇਂ ਇਹ ਜਾਗੀਰ ਸਾਰੀ ਦੀ ਸਾਰੀ ਬਾਬਾ ਬਿਕ੍ਰਮਾਂ ਸਿੰਘ ਦੇ ਕਬਜ਼ੇ ਵਿਚ ਸੀ ਪਰ ਇਸ ਜਾਗੀਰ ਦਾ ਕੁਝ ਹਿੱਸਾ ਐਸਾ ਸੀ ਜਿਸਦੇ ਜੱਦੀ ਵਾਰਸ (ਬਾਬਾ ਸਾਹਿਬ ਸ਼ਿੰਘ ਜੀ ਦੇ ਪੜਪੋਤੇ) ਇਹ ਦੋਵੇਂ ਭ੍ਰਾਤਾ ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਵੀ ਆਪਣਾ ਹੱਕ ਮੰਨਦੇ ਸਨ, ਪਰ ਇਨ੍ਹਾਂ ਤਾਈਂ ਉਸਦੇ ਮਿਲਨ ਦੀ ਕੋਈ ਉਮੀਦ ਨਹੀਂ ਸੀ

ਕਿਉਂਕਿ ਅਗੇ ਵੀ ਥੋੜਾ ਬਹੁਤ ਜੋ ਮਿਲਿਆ ਸੀ ਉਹ ਵੀ ਜਨਰਲ ਵੰਤੂਰੇ ਨੇ ਆ ਕੇ ਦਿਲਾਇਆ ਸੀ। ਇਹ ਸਾਰਾ ਜ਼ਿਕਰ ਪਿਛੇ ਲਿਖ ਦਸਿਆ ਹੈ।

—o—

## ਜਗੀਰਾਂ ਤੇ ਜਾਇਦਾਦਾਂ ਦੀ ਵੰਡ

ਉੱਕਤ ਤਰ੍ਹਾਂ ਨਾਲ ਸੰਨ 1848 ਵਿਚ ਅੰਗ੍ਰੇਜ਼ਾਂ ਨੇ ਸਿਖ ਰਾਜ ਨੂੰ ਖਤਮ ਕਰਕੇ ਅਪਣੇ ਵਿਰੋਧੀਆਂ ਨੂੰ ਕੁਚਲ ਦਿਤਾ ਅਤੇ ਬੇਖਟਕੇ ਹੋ ਕੇ ਪੰਜਾਬ ਦਾ ਰਾਜ ਚਲਾ ਰਹੇ ਸਨ। ਇਸ ਵੇਲੇ ਬਾਬਾ ਸੰਪੂਰਨ ਸਿੰਘ ੨੨ ਸਾਲਾਂ ਦੇ ਬਾਬਾ ਖੇਮ ਸਿੰਘ ੧੭ ਦੇ ਪਰ ਇਹ ਬਿਲਕੁਲ ਸੰਤ ਸੁਭਾਉ ਦੇ ਸਾਦੀ ਮੁਰਾਦੀ ਤਬਾ ਦੇ ਸਨ। ਇਨਾਂ ਦੀ ਸੁਰਤ ਪਾਠ ਸਿਮ੍ਰਨ ਵਿਚ ਵਧੇਰੇ ਅਤੇ ਬਾਬਾ ਸੰਪੂਰਨ ਸਿੰਘ ਜ਼ਮੀਨਾਂ ਦੀ ਪੂਰੀ ਸੰਭਾਲ ਤੇ ਜਾਣਕਾਰੀ ਰਖਦੇ ਸਨ, ਦੋਵੇਂ ਇਕ ਦੂਜੇ ਨਾਲ ਪਿਆਰ ਰਖਦੇ, ਤੇ ਮਾਤਾ ਭਾਨ ਕੌਰ ਦੇ ਆਗਿਆਕਾਰੀ ਹੁੰਦੇ ਛੱਤਰ ਛਾਇਆ ਹੇਠ ਰਹਿੰਦੇ ਸਨ।

ਪੰਜਾਬ ਦੇ ਲਾਰਡ (ਐਚ.ਐਮ.–H.M. ਲਾਰੰਸ) ਜੋ ਬਾਬਾ ਸਾਹਿਬ ਸਿੰਘ ਬੇਦੀ ਜੀ ਦੇ ਘਰਾਣੇ ਨੂੰ ਬਾਗੀ ਮੰਨ ਬੈਠੇ ਸਨ, ਉਹ ਵੱਡੀ ਸ਼ਾਖ ਦੇ ਘਰਾਣੇ (ਬਾਬਾ ਸਪੂਰਨ ਸਿੰਘ ਬਾਬਾ ਖੇਮ ਸਿੰਘ) ਪਾਸ ਵੀ ਇਕੋ ਸਟੇਟ ਦੀ ਸ਼ਕਲ ਵਿਚ ਕੋਈ ਜਾਇਦਾਦ ਰਖਣਾ ਪਸੰਦ ਨਹੀਂ ਕਰਦੇ ਸਨ, ਲਾਰਡ ਲਾਰੰਸ ਨੇ ਆਪ ਹੀ ਇਨ੍ਹਾਂ ਦੀ ਜਾਇਦਾਦ ਤਾਂਈਂ ਵੀ ਵੰਡਿਆ ਤੇ ਵੱਖ ਵੱਖ ਕਰ ਦਿਤਾ ਦਿਤਾ ਸੀ। ਇਸ ਗੱਲ ਦੀ ਪੁਸ਼ਟੀ ਐਸੇ ਸਬੂਤ ਤੋਂ ਹੁੰਦੀ ਹੈ ਕਿ ਹੁਜੱਰੇ ਦੀ ਜਾਗੀਰ ਉਸੇ ਵੇਲੇ ੩੦੦੦੦) ਦੀ ਆਮਦਨ ਵਾਲੀ ਮਹਾਰਾਜਾ ਰਣਜੀਤ ਸਿੰਘ ਨੇ ਜੋ ਬਾਬਾ ਸਾਹਿਬ ਸਿੰਘ ਬੇਦੀ ਜੀ ਦੇ ਭੇਟ ਕੀਤੀ ਸੀ–ਪਹਿਲੇ ਰਾਜਾ ਧਿਆਨ ਸਿੰਘ ਡੋਗਰੇ ਦੇ ਆਖੇ ਲਗ ਕੰਵਰ ਨੌਨਿਹਾਲ ਸਿੰਘ ਨੇ ਜਬਤ ਕਰ ਲਈ ਸੀ। ਹੁਣ ਇਨ੍ਹਾਂ ਭਰਾਵਾਂ ਨੂੰ ਬਾਕੀ ਦੀ ਵੰਡ ਦੇ ਕੇ ਹੱਸਦੇ ਮੁਸਕਰਾਂਦੇ ਲਾਰਡ ਲਾਰੰਸ ਨੇ ਐਸਾ

ਆਖਿਆ–

"ਏਕ ਚਨਾ ਦੋ ਫਾੜ-ਏਕ ਚਨਾ ਦੋ ਫਾੜ"

ਹਮ ਨੇ ਕੀਆ ਹੈ। ਵੰਡ ਦਿਤੀ ਜਗੀਰ ਇਹ ਸੀ।

੧. ਦੁਆਬਾ ਜਲੰਧਰ ਵਿਚ (ਮਲਸੀਹਾਂ ਆਦਿਕ) ਰੁਪੈ ੧੨੭੨੫-੦੦

੨. ਮਿੰਟਗੁਮਰੀ (ਪਾਕਪਟਨ ਦੀ) ਰੁਪੈ ੧੫੦੦੦-੦੦
(ਇਨ੍ਹਾਂ ਜਾਗੀਰਾਂ ਦੇ ੨੭ ਪਿੰਡ ਸਨ)

੨. ਤਅਲਕਾ ਹੁਜਰਾ ਦੇ ੧੪ ਪਿੰਡਾਂ ਦੀ ੫੦੦੦-੦੦

**ਨੋਟ**—ਹੁਜਰੇ ਦੀ ਜਗੀਰ ਜਬਤ ਹੋਣ ਪਿਛੋਂ ਸਿਰਫ ਪੰਜ ਹਜ਼ਾਰ ਦੀ ਰਹਿਣ ਦਿਤੀ ਸੀ ਬਾਕੀ ਦੀ ਬਸੀਰਪੁਰ ਵਾਲੀ ਸਾਰੀ ਜਿੰਦਗੀ ਤੀਕ ਦੋਹਾਂ ਭਰਾਵਾਂ ਵਾਸਤੇ ਖੋਹਲ ਦਿਤੀ ਗਈ। ਫਿਰ ਇਕ ਹੋਰ ਵਖਰੇ ਹੁਕਮ ਨਾਲ ਇਸ ਵਿਚੋਂ ਅੱਧੀ ਜਾਗੀਰ ਹਮੇਸ਼ਾਂ ਇਨ੍ਹਾਂ ਦੀ ਸੰਤਾਨ ਨੂੰ ਰਹਿਣ ਦਿਤੀ ਸੀ।

—o—

ਉੱਕਤ ਸਾਰੀ ਜਾਗੀਰ ਦੀ ਸਰਕਾਰੀ ਖਾਹਸ਼ ਮੁਤਾਬਕ ਇਸ ਤਰ੍ਹਾਂ ਦੀ ਵੰਡ ਕੀਤੀ ਗਈ ਕਿ ਮਲਸੀਹਾਂ ਸਣੇ, ਬਸੀਰਪੁਰ, ਤੇ ਦੀਪਾਲਪੁਰ (ਜ਼ਿਲਾ ਮਿੰਟਗੁਮਰੀ) ਦੀ ਦੋਹਾਂ ਭਰਾਵਾਂ ਨੂੰ ਅੱਧੋ ਅੱਧੀ ਮਿਲੀ। ਫਿਰ "ਚਾਹ ਗਿਲਹਨ" ਮਲੀਵਾਲ ਅਤੇ ਕੁਲ ਗ੍ਰਾਮ (ਜ਼ਿਲਾ ਹੁਸ਼ਿਆਰ) ਦੀ ਛੋਟੇ ਬਾਬਾ ਖੇਮ ਸਿੰਘ ਨੂੰ ਅਤੇ ਐਸੇ ਹੀ ਮੁਕਾਬਲੇ ਦੇ ਕੁਝ ਹੋਰ ਪਿੰਡ ਬਾਬਾ ਸੰਪੂਰਨ ਸਿੰਘ ਨੂੰ ਮਿਲੇ। ਇਹ ਸਾਰਾ ਰਕਬਾ ਜੋ ਦੋਹਾਂ ਭਰਾਵਾਂ ਪਾਸ ਪਹਿਲੇ ਇਕਠਾ ਸੀ। ੧੬੦੦੦ ਘੁਮਾਂਉ ਸੀ। ਹੁਣ ਅੱਧਾ ਅੱਧਾ ਕਰੀਬਨ ੮-੮ ਹਜ਼ਾਰ ਘੁਮਾਂਉ ਦੋਹਾਂ ਨੂੰ ਮਿਲਿਆ। ਜਿਸ ਵਿਚੋਂ ਬਹੁਤਾ ਵਾਹੀ ਹੇਠ ਕੁਝ ਬਰਾਨੀ (ਬੰਜਰ ਦੀ ਸ਼ਕਲ) ਵੀ ਸੀ ਪਰ ਬਸੀਰਪੁਰ ਤੇ ਮਲਸੀਹਾਂ

ਦੇ ਕਿਲਿਆਂ ਸਮੇਤ ਸਿਕੱਨੀ ਜਾਇਦਾਦ ਸਾਰੀ ਦੀ ਸਾਰੀ ਵਡੇ ਬਾਬ ਸੰਪੂਰਨ ਸਿੰਘ ਨੂੰ ਮਿਲੀ। ਕਿਉਂਕਿ ਇਸ ਘਰਾਣੇ ਦੀ ਉਸ ਵੇਲੇ ਇਹੋ ਰੀਤ ਸੀ, ਵਡੀ ਤੇ ਪਹਿਲੀ ਥਾਂ ਵੱਡੇ ਨੂੰ ਮਿਲਦੀ। ਹੁਣ ਦੋਵੇਂ ਵਖ ਵਖ ਵੀ ਕੀਤੇ ਸਨ ਪਰ ਲਾਰਡ ਲਾਰੰਸ ਨੇ ਦੋਹਾਂ ਨੂੰ ਪ੍ਰਵਿੰਸਲ ਪੁਸ਼ਤੀਨੀ ਦਰਬਾਰੀ ਬਣਾ ਦਿਤਾ ਸੀ ਜਿਸ ਤੇ ਸਰਕਾਰੀ ਰੀਕਾਰਡ ਮੁਤਾਬਕ ਪੰਜਾਬ ਦੇ ਦਰਬਾਰੀਆਂ ਵਿਚੋਂ ੧੩ਵਾਂ ਨੰਬਰ ਬਾਬਾ ਸੰਪੂਰਨ ਸਿੰਘ ਅਤੇ ੧੪ਵਾਂ ਨੰਬਰ ਬਾਬਾ ਖੇਮ ਸਿੰਘ ਜੀ ਮੰਨੇ ਗਏ ਸਨ।

ਐਸੀ ਹਾਲਤ ਹੋਇ ਪਿਛੋਂ ਹੁਣ ਮਾਤਾ ਭਾਨ ਕੌਰ ਨੇ ਛੋਟੇ ਬਾਬਾ ਖੇਮ ਸਿੰਘ ਨਾਲ ਰਹਿਣਾਂ ਪਸੰਦ ਕੀਤਾ ਕਿਉਂਕਿ ਇਹ ਵੀ ਨਿਤ ਨੇਮੀ ਤੇ ਸੰਜਮੀ ਸੁਭਾਉ ਦੇ ਸਨ। ਇਸ ਤੋਂ ਵਖਰੇ ਅਪਣੀ ਸਰਪ੍ਰਸਤੀ ਵਿਚ ਇਹ ਬਾਬਾ ਖੇਮ ਸਿੰਘ ਦੀ ਜਿੰਦਗੀ ਨੂੰ ਵਡਿਆਂ ਵਾਂਗੂ ਹੋਰ ਉਚੇਰਾ ਲਿਜਾਣਾਂ ਚਾਹੁੰਦੇ ਸਨ,ਜੈਸਾ ਕਿ ਆਪਣੇ ਪੂਜਿਯ (ਬਾਬਾ ਸਾਹਿਬ ਸਿੰਘ ਜੀ) ਨੂੰ ਰਾਜਾ ਜੋਗੀ ਰੂਪ ਦਾ ਧਾਰਮਕ ਤੇ ਰਾਜਸੀ ਸ਼੍ਰੋਮਣੀ ਦੇਖਿਆ ਸੀ। ਮਾਤਾ ਦੀ ਕਿ ਖਾਹਸ਼ ਸੀ ਕਿ ਇਹ ਸਾਹਿਬਜ਼ਾਦਾ ਫੇਰ ਐਸਾ ਪ੍ਰਸਿਧ ਹੋਵੇ ਤੇ ਇਸਦਾ ਪ੍ਰਤਾਪ ਵਧਿਆ ਵੀ ਅਖੀਂ ਦੇਖ ਸਕੇ। ਇਸ ਖਿਆਲ ਵਿਚ ਇਨ੍ਹਾਂ ਨੇ ਜ਼ਮੀਨ ਤੇ ਜਾਗੀਰਾਂ ਦੀ ਸੰਭਾਲ ਦਾ ਬੋਝਾ ਬਾਬਾ ਖੇਮ ਸਿੰਘ ਜੀ ਉਤੇ ਨਹੀਂ ਪੈਣ ਦਿਤਾ ਪਰ ਸੰਭਾਲ ਵਾਸਤੇ ਇਕ ਦੋ ਮੁਨਸ਼ੀ ਤੇ ਕਾਂਮੇ ਵਧਾ ਕੇ ਸਾਰਾ ਭਾਰ ਉਨ੍ਹਾਂ ਉਤੇ ਪਾਇਆ ਸੀ। ਇਸ ਤਰ੍ਹਾਂ ਨਾਲ ਹੁਣ ਦੋਵੇਂ ਭ੍ਰਾਤਾ ਵੱਖ ਵੱਖ ਹੋਏ ਤੇ ਅਪਣੇ ੨ ਨਫੇ ਨੁਕਸਾਨ ਦੇ ਮਾਲਕ ਆਪ ਬਣ ਗਏ ਸਨ। ਮਸਲੀਹਾਂ ਦੇ ਕਿਲੇ ਵਿਚ ਬਾਬਾ ਸੰਪੂਰਨ ਸਿੰਘ ਵਸੇ ਤੇ ਇਥੋਂ ਉਠ ਪਹਿਲੀ ਵੇਰ ਬਾਬਾ ਖੇਮ ਸਿੰਘ "ਮੱਲੀ ਵਾਲ" (ਜ਼ਿਣਾ ਜਲੰਧਰ) ਵਿਚ ਜਾ ਕੇ ਰਹੇ ਸਨ।

—o—

# ਭਾਗ ਤੀਜਾ

## ਦੂਜੀ ਵੇਰ ਮੀਰਪੁਰ ਵਿਚ

ਕਿਸੇ ਮਨ ਦਾ ਵਿਹਲਾ ਰਹਿਣਾ ਪਸੰਦ ਨਹੀਂ ਕਰਦਾ। ਵਿਕਾਰੀ ਲੋਕ ਨਿੰਦਾ ਉਸਤਤ ਵਿਚ ਰੁਝੇ ਤੇ ਮਨ ਪਰਚਾਂਦੇ ਤੇ ਭਲੇ ਸੁਭਾਉ ਦੇ ਭਲਿਆਂ ਪਾਸ ਬੈਠਦੇ ਨੇਕੀ ਦੀ ਸੋਚਦੇ ਹਨ,ਪਰ ਧੰਨ ਸੰਤ ਭਾਈ ਬੀਰ ਸਿੰਘ ! ਜਿਨ੍ਹ' ਨੇ ਬਾਬਾ ਖੇਮ ਸਿੰਘ ਜੀ ਦੇ ਮਨ ਰੂਪੀ ਘੋੜੇ ਉਤੇ ਜਪੁਜੀ ਦੇ ਪਾਠ ਅਭਿਆਸ ਦਾ ਐਡਾ ਭਾਰ ਧਰ ਦਿਤਾ ਸੀ ਜੋ ਕਿਸੇ ਵੇਲੇ ਵੀ ਵਾਧੂ ਸੰਕਲਪ ਵਿਕਲਪ ਵੱਲ ਦੌੜਦਾ ਨਹੀਂ ਸੀ। ਸੁਰਤ ਇਕ ਰਸ ਪਾਠ ਵਿਚ ਰੁਝੀ ਤੇ ਰੰਗੀ ਰਹਿੰਦੀ ਸੀ ਅਪਣੇ ਖੇਤਾਂ ਵਿਚ ਵੀ ਜਾਂਦੇ ਤਾ ਹਰੇ ਭਰੇ ਦੇਖ ਕੇ "ਬਲਿਹਾਰੀ ਕੁਦਰਤ ਵਸਿਆ" ਜਾਣਦੇ ਸਨ। ਇਸੇ ਇਕ ਸਾਰਤਾ ਵਿਚ ਮਾਨਸਿਕ ਇਕਾਗਰਤਾ ਵਧ ਜਾਂਦੀ ਤੇ ਐਸੇ ਲੋਕੀ ਸਦਾ ਬੇ ਪ੍ਰਵਾਹ ਤੱਬਾ ਦੇ ਹੋ ਜਾਂਦੇ ਹਨ ਗੁਰੂ ਸਾਹਿਬ ਦਾ ਫੁਰਮਾਨ ਹੈ—

ਬੇ ਪ੍ਰਵਾਹ ਸਦਾ ਰੰਗ ਹਰਿ ਕੈ ਜਾਕਉ ਪਾਖ ਸੁਆਮੀ।

ਸ੍ਰੀ ਬਾਬਾ ਜੀ ਦੇ ਭ੍ਰਾਤਾ ਨੂੰ ਜਿਵੇਂ ਅਪਣੀ ਜਗੀਰਾਂ ਦੀ ਆਮਦਨ ਕਾਰਨ ਸ਼ਾਹ ਖਰਚ ਹੋਣ ਦਾ ਸੁਭਾਉ ਸੀ। ਬਾਬਾ ਖੇਮ ਨੂੰ ਮੁਨਸ਼ੀਆਂ ਤੇ ਕਾਮਿਆਂ ਦੇ ਖਰਚੇ ਕੱਟ ਕੱਟਾ ਕੇ ਲੰਗਰ ਲਈ ਖਰਚਾ ਵਖਰਾ ਸੀ ਫਿਰ ਵੀ ਬਹੁਤ ਕੁਝ ਅਜੇ ਲੋੜੀਂਦਾ ਸੀ ਕਿ ਸੰਤ ਬੀਰ ਸਿੰਘ ਦੇ ਹੁਕਮਾਂ ਵਾਂਗੂੰ ਖੁਲ੍ਹਾ ਲੰਗਰ ਚਲਾਣਾ ਤੇ ਅੰਮ੍ਰਿਤ ਛਕਾਣਾ

ਜ਼ਰੂਰੀ ਸੀ। ਤਦ ਅਪਣੀ ਮਾਤਾ ਦੀ ਸਲਾਹ ਨਾਲ ਪਿਛੋਂ ਦਾ ਸਭ ਕੁਝ ਅਪਣੇ ਸਾਲੇ (ਸਰਦਾਰ ਗੁਲਾਬ ਸਿੰਘ) ਦੇ ਸਪੁਰਦ ਕੀਤਾ ਤੇ ਮੀਰਪੁਰ ਨੂੰ ਗਏ। ਥੋੜੇ ਘੋੜ ਸਵਾਰ ਅਤੇ ਸੇਵਾਦਾਰ ਨਾਲ ਸਨ। ਉਥੇ ਪੁਜੇ ਵੇਲੇ ਪਹਿਲੇ ਤੋਂ ਵੱਧ ਕੇ ਸੁਆਗਤ ਹੋਇਆ ਤੇ ਦਮਦਮੇਂ ਜਾ ਕੇ ਡੇਰਾ ਕੀਤਾ।

ਪਹਿਲੀ ਵੇਰ ੧੨ ਸਾਲਾਂ ਦੇ ਬਾਲਕ ਹੁੰਦੇ ਮੀਰਪੁਰ ਆਇ ਸਨ ਹੁਣ ੭-੮ ਸਾਲਾਂ ਮਗਰੋਂ ੧੯–੨੦ ਸਾਲਾਂ ਦੇ ਸੋਹਣੇ ਜਵਾਨ ਤੇ ਮੁਖੜੇ ਉਤੇ ਮੱਸ (ਦਾਹੜੀ) ਆ ਰਹੀ ਸੀ। ਧਾਰਮਕ ਤੇ ਵਿਵਹਾਰਕ ਬੁਧੀ ਅਗੇ ਨਾਲੋਂ ਬਹੁਤ ਵੱਧ ਚੁਕੀ ਤੇ ਜਪੁਜੀ ਸਿੰਮ੍ਰਨ ਕਾਰਨ ਗੰਭੀਰਤਾ ਭਰਿਆ ਸੁਭਾਉ ਸੀ। ਨਿਤ ਨੇਮ ਅਭਿਆਸ ਇਥੇ ਵੀ ਐਸਾ ਕਿ ਅੰਮ੍ਰਿਤ ਵੇਲੇ ਦਾ ਇਸ਼ਨਾਨ ਤੇ ਦਿਨ ਚੜੇ ਤੀਕ ਪਾਠ ਧਿਆਨ ਵਿਚ ਲੀਨ ਰਹਿੰਦੇ। ਫਿਰ ਦੀਵਾਨ ਅਸਥਾਨ ਵਿਚ ਜਾਂਦੇ ਤੇ ਰਬਾਬੀਆ ਪਾਸੋਂ ਕੀਰਤਨ ਫਿਰ ਕਿਸੇ ਵਿਦਵਾਨ ਪਾਸੋਂ ਕਥਾ ਵਿਚਾਰ ਸੁਣਦੇ।

ਪਸ਼ਾਵਰ ਦੇ ਅਲਾਕੇ ਦੇ ਪ੍ਰੇਮੀ ਸਿਖ, ਬਾਬਾ ਸਾਹਿਬ ਸਿੰਘ ਜੀ ਦੇ ਦਰਸ਼ਨ ਨੂੰ ਕਦੀ ਊਨੇ ਜਾਇਆ ਕਰਦੇ ਫਿਰ ਉਨ੍ਹਾਂ ਦੇ ਸਾਹਿਬ ਜ਼ਾਦਿਆਂ ਪਾਸ ਜਾਂਦੇ ਰਹੇ ਸਨ। ਇਨ੍ਹਾਂ ਨੂੰ ਸਿਖ ਰਾਜ ਦੀ ਵਰਤੀ ਖੇਡ ਤੇ ਫੁੱਟ ਦੇ ਨਤੀਜਿਆਂ ਦਾ ਪਤਾ ਸੀ! ਇਸ ਘਰ ਨਾਲ ਬਹੁਤ ਪਿਆਰ ਸੀ। ਇਨ੍ਹਾਂ ਨੂੰ ਪਤਾ ਹੋਇਆ ਕਿ ਇਹ ਘਰਾਣਾ ਵੀ ਵੱਖ ਵੱਖ ਹੋਇਆ ਤੇ ਵਡੀ ਸ਼ਾਖ (ਬਾਬਾ ਬਿਸ਼ਨ ਸਿੰਘ) ਦੇ ਪੋਤਰੇ ਬਸੀਰਪੁਰ ਰਹਿੰਦੇ। ਇਹ ਲੋਕੀ ਪਹਿਲੇ ਇਥੇ ਆਏ, ਫਿਰ ਮਲੀ-ਵਾਲ ਜਾ ਕੇ ਮਾਤਾ ਭਾਨ ਕੌਰ ਨੂੰ ਮਿਲੇ। ਇਨ੍ਹਾਂ ਪਾਸੋਂ ਵੀ ਸਭ ਕੁਝ ਸੁਣਿਆ ਤੇ ਬਾਬਾ ਖੇਮ ਸਿੰਘ ਮੀਰਪੁਰ ਜਾ ਚੁਕੇ ਸਨ, ਇਹ ਲੋਕੀ ਉਥੇ ਜਾ ਮਿਲੇ। ਪਰਸ ਪਰ ਹੁਣ ਨਵੀਂ ਜਾਣ ਪਛਾਣ ਸੀ ਬਹੁਤ ਕੁਝ ਇਨ੍ਹਾਂ ਭੇਟਾ ਕੀਤਾ ਤੇ ਸਰਧਾ ਪਿਆਰ ਵਿਚ ਭਰਿਆਂ ਨੇ ਬਾਬਾ ਜੀ ਨੂੰ ਪਸ਼ਾਵਰ ਲੈ ਜਾਣ ਦੀ ਖਾਹਸ਼ ਪ੍ਰਗਟਾਈ। ਪਰ ਬਾਬਾ ਜੀ ਨੇ

ਕੁਝ ਮਹੀਨਿਆਂ ਮਗਰੋਂ ਪੋਠੋਹਾਰ ਜਾਣ ਵੇਲੇ ਪਸ਼ਾਵਰ ਨੂੰ ਜਾਣ ਦਾ ਬਚਨ ਦੇ ਕੇ ਵਿਦਾ ਕੀਤੇ।

ਜਦੋਂ ਪਹਿਲੀ ਵੇਰ 1844 ਵਿਚ ਬਾਬਾ ਜੀ ਮੀਰਪੁਰ ਆਏ ਸੀ ਲਾਹੌਰ ਵਿਚ ਤਖਤ ਉਤੇ ਮਹਾਰਾਜਾ ਦਲੀਪ ਸਿੰਘ (ਛੋਟੀ ਉਮਰ) ਤੇ ਰਾਜਾ ਹੀਰਾ ਸਿੰਘ ਵਜ਼ੀਰ ਸੀ। ਇਹ ਅਲਾਕਾ (ਜੰਮੂ ਕਸ਼ਮੀਰ) ਲਾਹੌਰ ਦਰਬਾਰ ਦੇ ਅਧੀਨ ਸੀ। ਹੁਣ ਸੰਨ 1851-52 ਵਿਚ ਆਏ ਤੇ ਪੰਜਾਬ ਉਤੇ ਦੋ ਸਾਲਾਂ ਤੋਂ ਅੰਗਰੇਜ਼ਾਂ ਦਾ ਕਬਜ਼ਾ ਹੋ ਚੁਕਾ ਸੀ। ਡੋਗਰੇ ਭਰਾਵਾਂ ਦੀ ਅੰਗਰੇਜ਼ਾਂ ਨਾਲ ਕੀਤੀ ਵਫਾਦਾਰੀ ਦਾ ਪੂਰਾ ਪੂਰਾ ਧਿਆਨ ਰੱਖ, ਅੰਗਰੇਜ਼ੀ ਸਰਕਾਰ ਨੇ ੧ ਕਰੋੜ ਰੁਪੈ ਬਦਲੇ ਅਲਾਕਾ ਜੰਮੂ, ਕਸ਼ਮੀਰ ਨੂੰ ਰਾਜਾ ਗੁਲਾਬ ਸਿੰਘ (ਡੋਗਰੇ) ਹੱਥ ਵੇਚ ਦਿਤਾ ਸੀ ਜਿਸ ਕਾਰਨ ਹੁਣ ਮੀਰਪੁਰ ਦਾ ਸ਼ੈਹਰ ਅਤੇ ਅਲਾਕਾ ਸਾਰਾ ਜੰਮੂ ਰਾਜ ਵਿਚ ਸ਼ਾਮਲ ਹੋਇਆ ਤੇ ਢੰਡੋਰਾ ਫਿਰਵਾ ਕੇ ਸਭ ਨੂੰ ਪਤਾ ਕਰਾਇਆ ਗਿਆ ਸੀ।

ਸਿਖ ਸੰਗਤਾਂ ਨੂੰ ਇਥੇ ਵੀ ਸਿਖ ਰਾਜ ਖਾਤਮੇ ਦੇ ਹਾਲ ਸੁਣ ਸੁਣ ਕੇ ਬਹੁਤ ਦੁਖ ਸੀ। ਉਹ ਪੰਜਾਬ ਦੇ ਕਿਸੇ ਵੀ ਆਏ ਬੰਦੇ ਪਾਸੋਂ ਸਾਰੇ ਹਾਲ ਸੁਣਿਆ ਕਰਦੇ ਕਿ ਸਿਖਾਂ ਦੀ ਹਾਰ ਕਿਵੇਂ ਤੇ ਫਰੰਗੀ ਦੀ ਜਿੱਤ ਕਿਵੇਂ ਹੋਈ ਸੀ ? ਸਮਝਣ ਦੀ ਕੋਸ਼ਸ਼ ਕਰਦੇ ਤੇ ਵਿਹਲਿਆਂ ਬੁਢਿਆਂ ਜਵਾਨਾਂ ਦਾ ਇਥੇ ਇਹੋ ਸ਼ੁਗਲ ਸੀ। ਹੁਣ 1851 ਵਿਚ ਜਦੋਂ ਬਾਬਾ ਜੀ ਮੀਰਪੁਰ ਆਏ ਸਨ ਤਾਂ ਦੀਵਾਨ ਦੀ ਸਮਾਪਤੀ ਮਗਰੋਂ ਲੋਕੀ ਇਨ੍ਹਾਂ ਪਾਸੋਂ ਸਭ ਕੁਝ ਨਿਰਨੇ ਨਾਲ ਸੁਣਨ ਦੀ ਖਾਹਸ਼ ਰਖਦੇ, ਪਰ ਬਾਬਾ ਸਾਹਿਬ ! ਹੁਣ ਚੜ੍ਹਦੀ ਕਲਾ ਤੇ ਬ੍ਰਿਧ ਬੁਧੀ ਦੇ ਮਾਲਕ ਸਨ। ਉਨ੍ਹਾਂ ਨੂੰ ਪਤਾ ਸੀ ਡੋਗਰਾ ਕਿ ਰਾਜ ਵਿਚ ਬੈਠੇ ਹਾਂ, ਤੇ ਉਹਨਾ ਦੇ ਕਈ ਬੰਦੇ ਕਈ ਰੂਪਾਂ ਵਿਚ ਸੰਗਤ ਅੰਦਰ ਮੌਜੂਦ ਹਨ। ਇਸ ਵਾਸਤੇ ਉਹ ਐਸੇ ਪ੍ਰਸ਼ਨਾਂ ਦਾ ਉੱਤਰ ਦੇਣ ਦੀ ਬਜਾਏ ਐਸਾ ਉਪਦੇਸ ਕਰਦੇ ਹੁੰਦੇ ਸਨ–

ਖਾਲਸਾ ਜੀਉ ! ਜਦੋਂ ਗੁਰੂ ਨਾਨਕ ਪ੍ਰਗਟਾਇ ਸਨ, ਉਸ

ਵੇਲੇ ਨ ਕੋਈ ਸਾਡੇ ਵਾਂਗੂੰ ਸਿਖ ਤੇ ਨਾ ਹੀ ਸਿਖ ਰਾਜ ਸੀ। ਬਲਕਿ ਰਾਜ ਹਿਰਸ ਵਿਚ ਹਲਕੇ ਹੋਇਆਂ ਨੂੰ ਉਪਦੇਸ਼ ਸੁਣਾਇਆ ਤੇ ਮਨੁੱਖਾਂ ਨੂੰ ਮਿਲਵਰਤਣਾ ਸਦਾ ਸਿਖਾਇਆ ਸੀ। ਜਿਨਾਂ ਗੁਰ ਉਪਦੇਸ਼ ਸੁਣਿਆ, ਤੇ ਸਿਖਿਆ ਨੂੰ ਕਮਾਇਆ ਸੀ ਉਹਾ ਸਿਖ ਕਹਾਇ ਸਨ। ਫਿਰ ਦੱਸ ਜਾਂਮਿਆਂ ਤੀਕ ਗੁਰੂ ਜੋਤ ਨੇ ਸਾਡੀ ਅਗ-ਵਾਈ ਕੀਤੀ ਤੇ ਸੇਵਾ ਸਿੰਮ੍ਰਨ, ਨਾਲ ਤੱਪ ਤੇਜ ਵੀ ਆਇਆ ਸੀ। ਜਦ ਤੀਕ ਸੇਵਾ ਸਿੰਮ੍ਰਨ, ਰਹਿਤ ਪਿਆਰ ਤੇ ਸਾਧੂ ਸਤਿਕਾਰ ਹੁੰਦਾ ਸੀ ਰਾਜ ਭਾਗ ਬਣਿਆ ਰਿਹਾ, ਪਰ ਜਦ ਤੋਂ ਰਾਜ ਹਿੱਰਸ ਵਿਚ ਕਾਹਲੀ ਕੀਤੀ ਗਈ, ਕੰਵਰ ਨੌ ਨਿਹਾਲ ਸਿੰਘ ਨੇ ਪਿਤਾ ਮਹਾਰਾਜਾ ਖੜਕ ਸਿੰਘ ਨੂੰ ਨਜ਼ਰ ਬੰਦ ਰਖਿਆ ਤੇ ਆਪੇ ਮਹਾਂਰਾਜਾ ਬਣ ਗਿਆ ਸੀ, ਝਗੜੇ ਦੀ ਗੱਲ ਵਧ ਗਈ ਜੋ ਪਾਪ ਸੀ,ਗੁਰੂ ਵਾਕ ਹੈ-

"ਕਾਹੇ ਪੂਤ ਝਗਰਤ ਹਉ ਸੰਗਿ ਬਾਪ,
ਜਿਨ ਕੇ ਜਣੇ ਬੀਡਰੇ ਤੁਮ ਹਊ ਤਿਨ ਸਿਉ ਝਗਰਤ
ਪਾਪੁ ॥ (ਗੁਰੂ ਗ੍ਰੰਥ ਜੀ)

ਪਿਤਾ ਨਾਲ ਝਗੜਾ ਕਰਕੇ ਐਸਾ ਪਾਪ ਪ੍ਰਿਥੀ ਚੰਦ ਨੇ ਕੀਤਾ-ਕੀ ਖਟਿਆ ਸੀ? ਪਰ ਕੰਵਰ ਨੌ ਨਿਹਾਲ ਸਿੰਘ ਨੇ ਸੰਤ ਰੂਪ ਪਿਤਾ ਦਾ ਦਿਲ ਦੁਖਾਇਆ ਸੀ ਕੀ ਫੱਲ ਪਾਇਆ ਹੈ? ਪਿਤਾ ਮਗਰੋਂ ਇਕ ਦਿਨ ਵੀ ਜੀਂਦੇ ਰਹਿਣਾ ਨਹੀਂ ਮਿਲਿਆ। ਲਾਹੌਰ ਵਿਚ ਇਕ ਪਿਛੋਂ ਦੂਜੇ ਸਰਦਾਰਾਂ ਦੇ ਕਤੱਲ ਇਸੇ ਕਰਕੇ ਹੁੰਦੇ ਰਹੇ ਜੋ ਸਿਖੀ ਅਸੂਲਾਂ ਨੂੰ ਭੁੱਲ ਕੇ ਔਰੰਗਜ਼ੇਬ ਵਾਂਗੂੰ ਜ਼ਾਲਮ ਹੋ ਕੇ ਰਾਜ ਹਿਰਸ ਵਿਚ ਭਰਾਵਾਂ ਨੂੰ ਕਤੱਲ ਕਰਦੇ ਰਹੇ, ਜੋ ਅਪਣੇ ਪਰਾਏ ਦੀ ਪਹਿਚਾਨ ਤੋਂ ਵਾਂਜੇ ਸਨ। ਐਸੇ ਲੋਕਾਂ ਪਾਸੋਂ ਰਾਜ ਭਾਗ ਦਾ ਖੁਸ ਜਾਣਾ ਜ਼ਰੂਰੀ ਸੀ ਹੁਣ ਚਿੰਤਾ ਕੀਤੇ ਕੀ ਬਣੇਗਾ? ਬਾਬਾ ਜੀ ਦੇ ਵਿਚਾਰ ਇਹ ਸਨ।

ਬਾਬਾ ਖੇਮ ਸਿੰਘ ਐਸਾ ਫੁਰਮਾਂਦੇ ਕਿ ਕਰਤਾਰ ਸਿਰਜਨ ਹਾਰ ਵਾਸਤੇ ਸਾਰੀ ਸਿਰਸ਼ਟੀ ਦੇ ਲੋਕ ਉਹਦੇ ਸਿਰਜੇ ਤੇ ਪੁੱਤ੍ਰਾਂ

ਸਮਾਨ ਹਨ। ਤਦੇ ਗੁਰੂ ਨਾਨਕ ਨੇ ਵਿਦੇਸ਼ੀਂ ਜਾ ਕੇ ਉਹਨਾਂ ਤਾਂਈਂ ਵੀ ਭਾਈ ਜਾਣਿਆ ਤੇ ਕਿਰਤ ਕਰਨੀ, ਵੰਡ ਛਕਣਾ ਸਿਖਾਇ ਆ ਸੀ। ਉਨ੍ਹਾਂ ਦੇ ਐਸੇ ਭਾਵ ਸਨ–

"ਵਿਚ ਦੁਨੀਆ ਸੇਵ ਕਮਾਈਏ,
ਤਾਂ ਦਰਗਹਿ ਬੈਸਣ ਪਾਈਏ।"

ਤਾਂ ਤੇ ਹੁਣ ਸਾਨੂੰ ਰਾਜ ਖੁਸੇ ਦੀ ਚਿੰਤਾ ਛੱਡ ਉਸ ਰਾਹ ਤੇ ਮੁੜ ਆ ਜਾਣਾ ਚਾਹੀਏ, ਜਿਥੋਂ ਕਿ ਭੱਟਕੇ ਸੀ। ਉਹ ਰਸਤਾ "ਗੁਰ ਸਿਖੀ ਮਾਰਗ" ਹੈ। ਜਿਸ ਤੇ ਚਲਦੇ ਹੋਇਆਂ ਸਭ ਖੁਝ ਅਪਣਾ ਹੈ। ਐਸਾ ਹੀ ਫਰੀਦ ਜੀ ਫੁਰਮਾਂਦੇ ਹਨ ਕਿ ਰਬ ਨੇ ਮੈਨੂੰ ਆਪ ਕਿਹਾ ਸੀ–

"ਆਪੁ ਸਵਾਰਹਿ ਮੈਂ ਮਿਲਹਿ,
ਮੈਂ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ,
ਰਹਹਿ ਸਭੁ ਜੱਗ ਤੇਰਾ ਹੋਇ ॥ (੧੩੮੨)

ਬਾਬਾ ਜੀ ਐਸਾ ਉਪਦੇਸ਼ ਸੁਣਾਂਦੇ ਤੇ ਲੋਕਾਂ ਦੀ ਬਿਰਤ ਚਿੰਤਾ ਖਪਾਰੇ ਤੋਂ ਹਟਾ ਕੇ ਸੇਵਾ ਸਿੰਮ੍ਰਨ ਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਨਾਲ ਸਿਖੀ ਵਿਚ ਸਰਧਾ ਵਧਾਂਦੇ ਸਨ। ਇਥੋਂ ਦੇ ਬਹੁਤ ਮਹਾਜਨ ਤੇ ਜੈਨੀ ਲੋਕ ! ਗੁਰਮੰਤ੍ਰ ਸੁਣ ਕੇ ਕਈ ਸਿਖ ਬਣਾਇ ਅਤੇ ਕਈ ਕੇਸਾ ਧਾਰੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ। ਇਹ ਖਬਰਾਂ ਬਹੁਤ ਦੂਰ ਤੀਕ ਹੋਈਆਂ ਤੇ ਲਗਦੇ ਪਿੰਡਾਂ ਦੇ ਲੋਕੀ ਵੀ ਆਉਂਦੇ ਰਹੇ। ਜਿਸ ਤੇ ਮੀਰਪੁਰ ਰਹੇ ਮਗਰੋਂ ਫਿਰ ਬਾਬਾ ਜੀ **ਕਲੱਰ ਵੜੀ** ਅਤੇ **ਚੋਮਖ** ਆਏ ਸੀ। ਇਹ ਥਾਂ ਮੀਰ ਪੁਰ ਤੋਂ ਚਾਰ ਪੰਜ ਕੋਹਾਂ ਉਤੇ ਚੋਮਖ ਦਰਿਯਾ ਦੇ ਕਿਨਾਰੇ ਸੀ।

ਬਾਬਾ ਖੇਮ ਸਿੰਘ ਮੀਰਪੁਰ ਤੋਂ ਵਿਦਾਇਗੀ ਪਾ ਕੇ ਆਏ ਸੀ ਤਾਂ ਕਈ ਸੌ ਸਰਧਾਲੂ ਵੀ ਚੋਮਖ ਤੀਕ ਨਾਲੇ ਆਏ। ਫਿਰ। ਇਥੋਂ

ਦੇ ਲੋਕਾਂ ਭਾਰੀ ਗਿਨਤੀ ਦੀ ਸੰਗਤ ਵਾਸਤੇ ਕਈ ਬਕਰੇ ਝਟਕਾਏ ਤੇ ਮਹਾਂ ਪ੍ਰਸ਼ਾਦ ਦਾ ਲੰਗਰ ਛਕਾਇਆ । ਇਸ ਗੱਲ ਦੇ ਹੋਏ ਤੇ ਇਥੋਂ ਦੇ ਮੁਸਲਮਾਨਾਂ ਨੇ ਬਾਅਦ ਵਿਚ (ਹਿੰਦੂ ਸਿਖਾਂ ਦਾ) ਬਾਈ ਕਾਟ ਕੀਤਾ ਤੇ ਖੂਹਾਂ ਉਤੋਂ ਪਾਨੀ ਭਰਨਾਂ ਵੀ ਬੰਦ ਕਰਾਇਆ ਗਿਅ । ਇਸ ਗਲ ਦੀ ਖਬਰ ਜਦੋਂ ਰਾਜਾ ਗੁਲਾਬ ਸਿੰਘ ਡੋਗਰਾ ਨੂੰ ਹੋਈ ਤਾਂ ਉਸ ਨੇ ਮੁਸਲਮਾਨਾਂ ਨੂੰ ਬਹੁਤ ਝਾੜਾਂ ਪਾਈਆਂ ਤੇ ਅਗੇ ਵਾਸਤੇ ਸਗੋਂ ਝੱਟਕੇ ਦੀ ਉਥੇ ਦੁਕਾਨ ਖੁਲ੍ਹਾ ਦਿਤੀ। ਦਾਸ (ਲੇਖਕ) ਨੇ ਚੜ੍ਹਦੀ ਜਵਾਨੀ ਵੇਲੇ ਇਹ ਅਲਾਕਾ ਵੇਖਿਆ ਸੀ, ਪ੍ਰਚਾਰ ਕੀਤਾ ਤੇ ਸੁਣੇ ਹਾਲ ਨੂੰ ਲਿਖਿਆ ਹੈ ਜੋ ਇਹ ਜ਼ਿਕਰ ਮਹਾਰਾਜਾ ਰਣਬੀਰ ਸਿੰਘ ਵੇਲੇ ਦਾ ਹੈ ।

—o—

## ਬਾਬਾ ਖੇਮ ਸਿੰਘ ਦੁਬਾਰਾ ਕਲੱਰ ਵਿਚ

ਚੋਮਖ ਤੋਂ ਵਿਦਾ ਹੋਇ ਹਿੱਲ ਗ੍ਰਾਂਮ ਆਇ–ਜੋ ਕਿ ਜਿਹਲਮ ਦਰਿਆ ਕਿਨਾਰੇ ਹੈ । ਕੁਝ ਦਿਨ ਰਹੇ। ਫਿਰ ਹਿੱਲ ਬਘਾਂਮ ਦਾ ਪਤਨ ਪਾਰ ਕਰਕੇ **'ਕਲਰ ਸਯੱਦਾਂ'** (ਜ਼ਿਲਾ ਰਾਵਲਪਿੰਡੀ ਵਿਚ) ਪ੍ਰਵੇਸ਼ ਕੀਤਾ । ਬੇਅੰਤ ਸਤਿਕਾਰ ਹੋਇਆ ਤੇ ਚੜ੍ਹਦੀ ਜਵਾਨੀ ਦੇ ਬਾਬਾ ਨੂੰ ਦੇਖ ਕੇ ਲੋਕੀ ਖੁਸ਼ ਹੋਏ । ਸਭ ਤੋਂ ਬਹੁਤੀ ਖੁਸ਼ੀ (ਸੰਤ) ਬਾਜ ਸਿੰਘ ਨੂੰ ਹੋਈ। ਜੋ ਪੁਰਾਤਨ ਬਾਲ ਸਖਾਈ ਤੇ ਨਿਕੱਟ ਵਰਤੀ "ਸੱਖਾ" ਹੋ ਗਿਆ ਸੀ। ਇਹ ਸਹਿਕਦਾ ਸੀ–ਫੇਰ ਕਦੋਂ ਆਉਣਗੇ ? ਹੁਣ ਬਾਬਾ ਜੀ ਆਇ ਤਾਂ ਇਸਨੇ ਚਰਨਾਂ ਨਾਲ ਚਿੰਮਟ ਕੇ ਹੱਸਦੇ ੨ ਆਖਿਆ–ਸਾਹਿਬ ਜੀ ! ਹੁਣ ਵੀ ਅੰਮ੍ਰਿਤ ਛੱਕ ਕੇ ਆਇ ਕਿ ਨਹੀਂ ? ਤਾਂ ਬਾਬਾ ਜੀ ਹੱਸ ਕੇ ਫੁਰਮਾਇਆ-ਛੱਕ ਆਏ ਹਾਂ, ਫਿਰ ਸਮਾਂ ਮਿਲੇ ਤੇ ਸਾਰੀ ਵਿਥਿਆ ਅਪਣੇ ਅੰਮ੍ਰਿਤ ਛਕੇ ਦੀ ਬਾਜ ਸਿੰਘ ਨੂੰ ਸੁਣਾਈ ।

**ਨੋਟ**—ਇਹ ਸਾਰੀ ਗੱਲ ਬਾਤ ਸੰਤ ਬਾਜ ਸਿੰਘ ਜੀ ਨੂੰ ਯਾਦ ਸੀ, ਤੇ **'ਦਾਸ ਲੇਖਕ'** ਨੂੰ ਉਨ੍ਹਾਂ ਨੇ ਅਪਣੇ ਅਖੀਰ ਦੇ ਸਾਲ 1922 ਵਿਚ ਸੁਣਾਈ ਸੀ। ਇਸ ਸਾਰੇ ਜ਼ਿਕਰ ਨੂੰ ਪਿਛੇ ਵੀ ਦਸਿਆ ਹੈ।

—o—

ਪਹਿਲੀ ਵੇਰ ੧੨ ਸਾਲਾਂ ਦੇ ਸਨ 1844 ਵਿਚ ਕਲੱਰ ਆਇ ਸੀ। ਉਸ ਵੇਲੇ ਸਿਖਾਂ ਦਾ ਰਾਜ ਸੀ ਹੁਣ ੨੦ ਸਾਲ ਦੇ ਹੋ ਕੇ ਆਏ ਸਨ, ਰਾਜ ਅੰਗਰੇਜ਼ਾਂ ਦਾ ਅਤੇ ਕਲੱਰ ਵਿਚ ਥਾਣਾਂ ਕਾਇਮ ਸੀ। ਇਨ੍ਹਾਂ ਦੇ ਆਉਣ ਦੀ ਸਾਰਿਆਂ ਨੂੰ ਖੁਸ਼ੀ, ਪਰ ਸਿਖ ਰਾਜ ਖਾਤਮੇਂ ਦਾ ਸ਼ੋਕ ਵੀ ਬਹੁਤ ਸੀ। ਦੀਵਾਨ ਸਮਾਪਤੀ ਮਗਰੋਂ ਜਾਂ ਅਪਣੀ ਥਾਂ ਬੈਠੇ ਲੋਕੀ ਚਰਚਾ ਚਲਾਂਦੇ ਸਨ। ਉਹ ਆਖਦੇ ਕਿ ਕਿਵੇਂ ਬੁਕੱਲ ਵਿਚ ਬੈਠੇ ਸਿਖ ਸੂਰਤ ਦੇ ਸੱਪਾਂ ਨੇ ਰਾਜ ਘਰਾਣੇ ਨੂੰ ਡਸਿਆ ਹੈ? ਹੁਣ ਐਸੇ ਲੋਕੀ ਬਾਬਾ ਜੀ ਪਾਸੋਂ ਵੀ ਪੁਛਦੇ ਕਿ ਕੀ ਬਣੇਗਾ? ਤੱਦ ਬਾਬਾ ਜੀ ਵਲੋਂ ਉਹੀ ਉੱਤਰ ਹੁੰਦਾ ਜੋ ਮੀਰ ਪੁਰ ਦੇ ਲੋਕਾਂ ਨੂੰ ਸੁਣਾਂਦੇ ਰਹੇ ਸੀ। ਉਹ ਸਾਰਿਆਂ ਨੂੰ ਇਹੋ ਆਖਦੇ ਕਿ ਹੁਣ ਰਾਜ ਗਏ ਦੀ ਚਿੰਤਾ ਛੱਡ ਕੇ ਸਿਖੀ ਬਚਾਣ ਦਾ ਜਤਨ ਕਰੀਏ। ਸਿਖੀ ਨੂੰ ਢਾਹ ਲਗ ਚੁਕੀ ਹੈ। ਸਿਖੀ ਤੋਂ ਖਾਲੀ ਹੁੰਦਿਆਂ ਰਾਜ ਵੀ ਕਿਸੇ ਕਾਜ ਦਾ ਨਹੀਂ। ਗੁਰਵਾਕ ਹੈ—

"ਐਸੋ ਰਾਜ ਨ ਕਿਤੈ ਕਾਜ ਜਿਤ ਹਰ ਬਿਸਰਾਏ!"

ਬਾਬਾ ਖੇਮ ਸਿੰਘ ਜੀ ਨੇ ਐਸੇ ਉਪਦੇਸ਼ਾਂ ਨਾਲ ਸਿਖ ਦਿਲਾਂ ਦੀ ਮਾਯੂਸੀ ਨੂੰ ਦੂਰ ਕਰਨਾਂ ਅਤੇ ਸਿਖੀ ਗੁਣਾਂ ਦਾ ਧਾਰਨੀ ਬਨਾਣਾਂ ਸ਼ੁਰੂ ਕੀਤਾ। ਆਪ ਫੁਰਮਾਂਦੇ—ਕਿ ਜਿਸ ਮੈਤ੍ਰੀ ਭਾਵ ਅਤੇ ਤਿਆਗ ਭਾਵ ਦੇ ਗੁਣਾਂ ਨੂੰ ਗਵਾ ਕੇ ਰਾਜ ਗੰਵਾ ਲਿਆ ਹੈ ਉਨ੍ਹਾਂ ਗੁਣਾਂ ਨੂੰ ਫੇਰ ਪੈਦਾ ਕਰੀਏ ਤਾਂ ਫਿਰ ਕਿਤੇ ਆਸ ਬੱਝ ਸਕਦੀ ਹੈ। ਪਰ ਹਾਲਾਂ ਤਾਂ ਸਿਖ਼ੀ ਜੀਵਨ ਦੀ ਲੋੜ ਬਹੁਤੀ ਹੈ।

ਜਿਸ ਦੀ ਘਾਟ ਹੈ। ਸਿਖਾਂ ਦੇ ਰਾਜ ਤੋਂ ਪਹਿਲੇ ਵੀ ਸਿਖ ਹੈਗੇ ਤੇ ਸਿਖੀ ਜੀਵਨ ਵਿਚ ਜੀਂਦੇ ਸਨ, ਫਿਰ ਰਾਜ ਭਾਗ ਪ੍ਰਾਪਤ ਹੋਇਆ। ਪਰ ਮਹਾਰਾਜਾ ਰਣਜੀਤ ਸਿੰਘ ਤੋਂ ਪਿਛੋਂ ਸਾਰਿਆਂ ਦੀ ਰਾਜ ਹਿਰਸ ਨੇ ਰਾਜ ਘਰਾਣੇ ਵਿਚ ਬਰਬਾਦੀ ਲਿਆਂਦੀ। ਇਸ ਰਾਜ ਹਿਰਸ ਨੇ ਸੰਤ ਸ਼੍ਰੋਮਣੀ ਭਾਈ ਬੀਰ ਸਿੰਘ ਨੂੰ ਸ਼ਹੀਦ ਕਰਾਇਆ ਤੇ ਸੰਤ ਹਤਿਆ ਦਾ ਫਲ ਸੀ ਕਿ ਸਿਖ ਰਾਜ ਨਾਸ਼ ਹੋਇਆ ਹੈ। ਹੋਰ ਕੀ ਪੁਛਦੇ ਹੋ ? ਹੁਣ ਛਡੀਏ ਇਸ ਕਥਾ ਨੂੰ ਤੇ ਅਪਣੇ ਆਪ ਤਾਂਈ ਸੰਵਾਰੀਏ ! ਇਹ ਦਸੱਣ ਨੂੰ ਆਇ ਹਾਂ।

ਬਾਬਾ ਜੀ ਦੇ ਪਿਆਰ ਤੇ ਸਚਾਈ ਭਰੇ ਉਪਦੇਸ਼ਾਂ ਨੇ ਸਾਰਿਆਂ ਦਾ ਮਨ ਮੋਹ ਲਿਆ ਸੀ। ਬੇਸ਼ੁਮਾਰ ਲੋਕੀ ਅਲਾਕੇ ਦੇ ਪਿੰਡਾਂ ਵਿਚੋਂ ਆਉਂਦੇ ਸਨ ਜੋ ਆਪਣੇ ਨੂੰ ਬਾਬਾ ਸਾਹਿਬ ਸਿੰਘ ਜੀ ਤੇ ਬਾਬਾ ਬਿਸ਼ਨ ਸਿੰਘ ਜੀ ਦੇ ਇਸ ਪਾਸੇ ਫੇਰੀ ਵੇਲੇ ਬਣਾਏ ਸਿਖਾਂ ਦੀ ਸੰਤਾਨ ਸਨ, ਉਹ ਖੁਦ ਵੀ ਤੇ ਬਚਿਆਂ ਨੂੰ ਲਿ ਆ ਕੇ ਚਰਨੀ ਲਾਂਦੇ ਅਤੇ ਬਾਬਾ ਜੀ ਅੰਮ੍ਰਿਤ ਛੱਕਾ ਕੇ ਸਿੰਘ ਸਜਾਂਦੇ ਸਨ। ਜੋ ਅੰਮ੍ਰਿਤ ਨਾ ਛਕਦੇ ਕੇਸ ਰਖਣਾ ਅਜੇ ਨ ਮੰਨਦੇ ਸੀ ਉਨ੍ਹਾਂ ਨੂੰ ਗੁਰ ਮੰਤ੍ਰ ਸੁਣਾਂਦੇ ਸਿਖ ਬਣਾਇਆ ਕਰਦੇ ਐਸਾ ਪ੍ਰਵਾਹ ਜਾਰੀ ਕੀਤਾ।

ਸਿਖ ਰਾਜ ਵੇਲੇ ਬਾਬਾ ਸਾਹਿਬ ਸਿੰਘ ਤੇ ਇਨ੍ਹਾਂ ਦੇ ਵਡੇ ਸਾਹਿਬ ਜ਼ਾਦੇ (ਬਾਬਾ ਬਿਸ਼ਨ ਸਿੰਘ) ਜੀ ਨੇ ਪੋਠੋਹਾਰ ਵਿਚ ਫੇਰੀ ਪਾਈ ਤੇ ਸਿਖੀ ਵਧਾਈ ਸੀ। ਹੁਣ ਸਿਖ ਰਾਜ ਉਖੜੇ ਵੇਲੇ ਇਕ ਪਾਸੇ ਵਿਰੋਧੀ ਲੋਕਾਂ ਵਲੋਂ ਉਲਟੇ ਪ੍ਰਕਾਰ ਦਾ ਸਿਖਾਂ ਉਤੇ ਬੁਰਾ ਅਸਰ ਸੀ,ਨਾਲ ਅੰਗਰੇਜਾਂ ਨੇ ਹਥਿਆਰ ਖੋਹ ਲਏ ਸਨ, ਕੋਈ ਨਿਹੰਗ ਸਿੰਘਾਂ ਦਾ ਜਥਾ ਵੀ ਖੁਲ੍ਹਮ ਖੁਲ੍ਹਾ ਨਹੀਂ ਫਿਰਦਾ ਨ ਪ੍ਰਚਾਰ ਕਰਦਾ ਸੀ। ਐਸੀ ਹਾਲਤ ਵਿਚ ਚਿਰਾਂ ਤੋਂ ਸਹਿਕਦੇ ਲੋਕਾਂ ਨੂੰ ਨਾਮ ਅੰਮ੍ਰਿਤ ਦੀ ਦਾਤ ਬਾਬਾ ਖੇਮ ਸਿੰਘ ਤੋਂ ਪ੍ਰਾਪਤ ਹੋਈ ਸੀ ਖੁਸ਼ ਸਨ।

ਇਸ ਅਲਾਕੇ ਦੀਆਂ ਪੰਚਾਇਤਾਂ ਨਿੱਤ ਆਉਂਦੀਆਂ ਤੇ ਉਹ ਆਪਣੇ ੨ ਪਿੰਡਾਂ ਵਿਚ ਲਿਜਾ ਕੇ ਆਪ ਪਾਸੋਂ ਲਾਭ ਲੈਂਦੇ

ਰਹੇ, ਐਸੇ ਸਾਰੇ ਪਿੰਡਾਂ ਤੋਂ ਆਇ ਲੋਕਾਂ ਦਾ ਜ਼ਿਕਰ ਕਰਨਾਂ ਮੁਸ਼ਕਿਲ ਹੈ ਪਰ ਥੋੜੇ ਪਿੰਡਾਂ ਸ਼ਹਿਰਾਂ ਵਿਚ ਜਾਣ ਵੇਲੇ ਜੋ ਕੌਤੱਕ ਵਰਤੇ ਸਨ ਉਹ ਕੁਝ ਨਾਮ ਪਤੇ ਤੇ ਸੁਣੀ ਗਲ ਬਾਤ ਦਾ ਲਿਖਣਾਂ ਜ਼ਰੂਰੀ ਹੈ। ਕਿਉਂਕਿ ਉਸ ਵੇਲੇ (ਸਿਖ ਰਾਜ ਗਏ ਮਗਰੋਂ) ਬਾਬਾ ਜੀ ਵਲੋਂ ਸਿਖ ਧਰਮ ਪ੍ਰਚਾਰ ਤੇ ਜਾਤੀ ਸੁਧਾਰ ਦੀ ਚਲਾਈ ਇਕ ਲਹਿਰ ਸੀ। ਜੋ ਆਪ ਦੇ ਜਪ ਤੱਪ ਕਾਰਨ ਤੇ ਨਾਮ ਅੰਮ੍ਰਿਤ ਦੇ ਪ੍ਰਚਾਰਨ ਵਿਚ ਬੇਹੱਦ ਸੁਫੱਲ ਰਹੀ। ਪੜ੍ਹੇ ਨਾਲ ਪਾਠਕਾਂ ਨੇ ਅਨੁਮਾਨ ਕਰਨਾਂ ਹੈ ਕਿ ਇਕੋ ਇਕ ਵਿਅਕਤੀ ਨੇ ਐਸੇ ਕਰੜੇ ਸਮੇਂ ਵਿਚ ਕੀ ਕੁਝ ਕਰ ਵਿਖਾਇਆ—ਜੋ ਬਾਅਦ ਵਿਚ ਸਿੰਘ ਸਭਾ ਲਹਿਰ ਨੇ ਪ੍ਰਚਾਰ ਵਧਾਇਆ ਸੀ।

**"ਦੌਲਤਾਲੇ ਜਾਣਾਂ"**—ਕਲਰ ਵਿਚ ਹੁੰਦਿਆਂ ਪਹਿਲੀ ਵੇਰ ਆਪ ਨੇ ਦੌਲਤਾਲੇ ਤੋਂ ਆਈ ਸੰਗਤ ਦੀ ਬੇਨਤੀ ਮੰਨ ਲਈ ਤੇ ਉਨ੍ਹਾਂ ਨਾਲ ਦੌਲਤਾਲਾ (ਤਾਸੀਲ ਗੁਜਰ ਖਾਨ) ਵਿਚ ਗਏ। ਸਮੂਹ ਸਿਖ ਸੰਗਤ ਤੇ ਹਿੰਦੂ ਮੁਸਲਿਮ ਪਤਵੰਤਿਆਂ ਨੇ ਸ਼ੈਹਰ ਤੋਂ ਬਾਹਹ ਜਾਕੇ ਆਪ ਦਾ ਨਿਘਾ ਸੁਆਗਤ ਕੀਤਾ, ਜਲੂਸ ਦੀ ਸ਼ਕਲ ਵਿਚ ਲਿਆਕੇ ਇਕ ਨਵੀਨ ਸਜਾਏ ਮਕਾਨ ਵਿਚ ਡੇਰਾ ਕਰਾਇਆ ਤੇ ਯੋਗ ਸੇਵਾ ਕੀਤੀ। ਸ੍ਵੇਰ ਦੇ ਆਪਣੇ ਨਿਤ ਨੇਮ ਤੋਂ ਫਾਰਗ ਹੁੰਦੇ ਫਿਰ ਦੀਵਾਨ ਵਿਚ ਰਬਾਬੀਆਂ ਤੋਂ ਕੀਰਤਨ ਸੁਣਦੇ ਤੇ ਬਾਅਦ ਵਿਚ ਪਹਿਲਾ ਕੰਮ ਸੰਗਤ ਨੂੰ ਅੰਮ੍ਰਿਤ ਵੇਲੇ ਜਾਗਣ ਦੀ ਤਾਕੀਦ ਕਰਦੇ, ਆਪ ਫੁਰਮਾਂਦੇ ਰਹੇ—

ਸਵੇਰ ਨੂੰ ਜਾਗਣ ਵਾਲਾ ਜਿਮੀਦਾਰ ਬਹੁਤਾ ਹੱਲ ਵਾਹ ਕੇ ਬਹੁਤਾ ਬੀਜ ਬੋ ਸਕਦਾ ਹੈ, ਤੇ ਪੈਂਡੇ ਪਿਆ ਮੁਸਾਫਰ ਵੀ ਸਵੇਰੇ ਜਾਗ ਕੇ ਦਿਨ ਚੜੇ ਤੀਕ ਉਹ ਬਹੁਤਾ ਪੈਂਡਾ ਕੱਟ ਸਕਦਾ ਹੈ ਐਸੇ ਸ੍ਵੇਰੇ ਜਾਗਣ ਵਾਲਾ ਗੁਰ ਸਿਖ ਵੀ ਸਿਖੀ ਦੇ ਰਸ ਨੂੰ ਵਧੇਰੇ ਪਾ ਸਕਦਾ ਹੈ, ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ।

"ਪਹਿਲੇ ਪਹਿਰੇ ਫੁਲੜਾ ਫਲ ਭੀ ਪਿਛਲ ਰਾਤਿ ॥
ਜੋ ਜਾਗੰਨਿ ਲਹਨਿ ਸੇ ਸਾਂਈ ਕਨੋ ਦਾਤਿ ॥"
(ਫਰੀਦ ਜੀ)

ਬਾਬਾ ਜੀ ਗੁਰੂ ਆਸ਼ੇ ਮੁਤਾਬਿਕ ਫੁਰਮਾਂਦੇ ਕਿ ਦਿਨ ਚੜੇ ਪਿਛੋਂ ਮਨ ਦੀ ਮੱਤ ਖਿੰਡ ਪੁੰਡ ਜਾਂਦੀ ਹੈ। ਕਾਰ ਵਿਹਾਰ ਵੀ ਜ਼ਰੂਰੀ ਕਰਨੇ ਹਨ, ਇਹ ਸਭ ਕੁਝ ਤਦੇ ਹੀ ਠੀਕ ਹੋ ਸਕਦਾ ਹੈ ਕਿ ਗੁਰੂ ਕਾ ਸਿਖ ਅੰਮ੍ਰਿਤ ਛਕੇ, ਗੁਰੂ ਵਾਲਾ ਬਣੇ,ਤੇ ਗੁਰੂ ਹੁਕਮਾਂ ਮੁਤਾਬਿਕ ਜੀਵਨ ਬਤੀਤ ਕਰਦਾ ਰਹੇ। ਇਸ ਰਹਿਣੀ ਦਾ ਰੱਸ ਸ੍ਵਾਦ ਪੂਰਨ ਸਿਖ ਬਣੇ ਨਾਲ ਹੀ ਆ ਸਕਦਾ ਹੈ, ਪਾਮਰਾਂ ਨਿਗੁਰਿਆਂ ਨੂੰ ਨਹੀਂ। ਉਹ ਵਿਸ਼ੇ ਵਿਕਾਰਾਂ ਦੀ ਦੁਰਗੰਧੀ ਨੂੰ ਚਾਹੁੰਦੇ ਹਨ--

"ਮਾਖੀ ਚੰਦਨ ਪਰ ਹਰੇ ਜਿਹ ਦੁਰਗੰਧ ਤਿਹ ਜਾਇ"

ਐਸੇ ਉਪਦੇਸ਼ਾਂ ਨਾਲ ਬਾਬਾ ਜੀ ਨੇ (ਕਈ ਦਿਨ ਰਹਿ ਕੇ) ਦੌਲਤਾਲੇ ਵਾਲਿਆਂ ਨੂੰ ਰੀਝਾਇਆ ਸੀ। ਨਾਲ ਲਗਦੇ ਸੁਖੋ ਸ਼ਹਿਰ ਤੇ ਢੁਢਿਆਲ ਵਾਲਿਆਂ ਨੇ ਅਪਣੇ ਨਾਲ ਲਿਜਾਣ ਲਈ ਤਰਲੇ ਕੀਤੇ ਪਰ ਬਾਬਾ ਜੀ ਨੇ ਇਕਰਾਰ ਕਰਕੇ ਉਹਨਾਂ ਨੂੰ ਮੋੜ ਭੇਜਿਆ ਤੇ ਆਪ ਮੁੜ ਕਲੱਰ ਨੂੰ ਚਾਲੇ ਪਾਏ ਸੀ, ਇਥੋਂ ਦੀ ਸੰਗਤ ਨੇ ਤੁਰਨ ਵੇਲੇ ਬਹੁਤ ਸਨਮਾਨ ਕੀਤਾ।

—o—

# ਧਰਮ ਪਤਨੀ ਨੂੰ ਮੰਗਵਾਇਆ

ਦਾਦੀ ਮਾਤਾਵਾਂ ਨੇ ੧੧ ਸਾਲ ਦੀ ਉਮਰ ਵੇਲੇ ਹੀ ਰਿਵਾਜ ਮੁਤਾਬਕ ਬਾਬਾ ਖੇਮ ਸਿੰਘ ਦੀ ਸ਼ਾਦੀ ਕਰਾ ਦਿਤੀ ਸੀ। ਧਰਮ ਪਤਨੀ ਦੀ ਉਮਰ ਤਦੋਂ ੮ ਸਾਲਾਂ ਦੀ ਹੋਵੇਗੀ। ਇਹ ਦੇਵੀ ਪਹਿਲਾਂ ਕੁਝ ਚਿਰ ਪੇਵਕੜੇ ਘਰ ਰਹੀ, ਮੁਕਲਾਵੇ ਦੀ ਰਸਮ ਮਗਰੋਂ ਸਾਹੁਰੇ ਘਰ ਆਈ ਤੇ ਮਾਤਾ ਭਾਨ ਕੌਰ (ਸੱਸ) ਦੇ ਦਿਲ ਪਰਚਾਵੇ ਦਾ ਕਾਰਨ ਬਣੀ ਰਹੀ। ਕਿਉਂਕਿ ਬਾਬਾ ਖੇਮ ਸਿੰਘ

ਮੀਰ ਪੁਰ ਤੇ ਪੋਠੋਹਾਰ ਵਲ ਕਲੱਰ ਨੂੰ ਚਲੇ ਗਏ ਸਨ, ਹੁਣ ਕਈ ਸਾਲਾਂ ਮਗਰੋਂ ੨੦ ਸਾਲਾਂ ਦੇ ਹੋ ਕੇ ਬਾਬਾ ਖੇਮ ਸਿੰਘ ਜਵਾਨੀ ਵੇਲੇ ਕਲਰ ਆਏ ਸਨ, ਕਿ ਦਾਦੀ ਮਾਤਾ ਮੁਲਤਾਨ ਦਈ ਇਥੇ ਸਨ। ਇਨ੍ਹਾਂ ਦੇ ਖਿਆਲ ਵਿਚ ਬਾਬਾ ਖੇਮ ਸਿੰਘ ਦੇ ਘਰੋਂ (ਨਰੈਣ ਦਈ) ੧੭-੧੮ ਸਾਲ ਦੇ ਜਾਪਦੇ ਸਨ, ਇਥੇ ਹੀ ਮੰਗਾ ਲੈਣਾ ਚਾਹਿਆ ਤੇ ਪੋਤਰੇ ਦੀ ਰਜ਼ਾਮੰਦੀ ਪਾ ਕੇ ਕੁਝ ਸਿਆਣੇ ਘੋੜ ਸਵਾਰ ਬਸੀਰ ਪੁਰ ਨੂੰ ਭੇਜੇ, ਤੇ ਉਨ੍ਹਾਂ ਨੇ ਜ਼ੁਬਾਨੀ ਜਾ ਕੇ ਸਭ ਕੁਝ ਸੁਣਾਏ ਮਗਰੋਂ ਮਾਤਾ ਜੀ ਦੀ ਚਿਠੀ ਵਿਖਾਈ ਕਿ ਇਸ ਮਤਲਬ ਨੂੰ ਆਇ ਹਨ।

ਮਾਤਾ ਭਾਨ ਕੌਰ ਨੇ ਇਧਰ ਤਿਆਰੀ ਸ਼ੁਰੂ ਕੀਤੀ ਤੇ ਨਰੈਣ ਦਈ ਜੀ ਦੇ ਮਾਤਾ ਪਿਤਾ ਨੂੰ ਹੁਜਰੇ ਵਿਚ ਸੁਨੇਹਾ ਭੇਜਿਆ, ਤੇ ਉਚੇਚਾ ਡੋਲਾ ਤਿਆਰ ਕਰਾਇਆ–ਜਿਸ ਵਿਚ ਬੈਠਣ ਸੌਣ ਦਾ ਆਰਾਮ ਰਹੇ, ਕਿਉਂਕਿ ਦੂਰ ਦਰਾਜ ਕਈ ਸੌ ਮੀਲਾਂ ਦਾ ਸਫਰ ਸੀ ਰੇਲ ਗਡੀਆਂ ਅਜੇ ਚਲੀਆਂ ਨਹੀਂ ਸਨ। ਪੇਵਕੇ ਵੀ ਆਇ ਤਾਂ ਸਾਰਿਆਂ ਨੇ ਬਹੁਤ ਕੁਝ ਦਿਤ–ਦਾਨ ਨਾਲ ਡੋਲਾ ਤੋਰ ਦਿਤਾ। ਜੋ ਕਈ ਦਿਨਾਂ ਦਾ ਸਫਰ ਕੱਟ ਕੇ ਸੁਖ ਸ਼ਾਂਤ ਨਾਲ ਕਲੱਰ ਆਏ। ਇਥੇ ਨਗਰ ਵਾਸੀਆਂ ਨੇ ਮਾਨੋ ਅੱਜ ਹੀ ਬਾਬਾ ਖੇਮ ਸਿੰਘ ਦੇ ਵਿਆਹ ਦਾ ਡੋਲਾ ਆਇਆ ਦੇਖਿਆ ਸੀ। ਪਰ ਬਾਬਾ ਜੀ ਇਥੇ ਖੁਦ ਮੌਜੂਦ ਨਹੀਂ ਸਨ ਉਹ ਕੁਝ ਦਿਨਾਂ ਤੋਂ ਪਸ਼ਾਵਰ ਦੀ ਆਈ ਸੰਗਤ ਨਾਲ ਪਸ਼ਾਵਰ ਨੂੰ ਗਏ ਹੋਇ ਸਨ।

—o—

# ਬਾਬਾ ਖੇਮ ਸਿੰਘ ਜੀ ਪਹਿਲੀ ਵੇਰ ਪਸ਼ਾਵਰ ਵਿਚ

ਜਦੋਂ ਧਰਮ ਪਤਨੀ ਨੂੰ ਲਿਆਉਣ ਵਾਸਤੇ ਬੰਦੇ ਭੇਜੇ ਸਨ ਥੋੜੇ ਦਿਨ ਪਿਛੋਂ ਪਸ਼ਾਵਰ ਦੀ ਸੰਗਤ ਨੇ ਕਈ ਤਰ੍ਹਾਂ ਦੇ ਫਲ ਫਰੂਟ

ਤੇ ਕੀਮਤੀ ਬਸਤ੍ਰਾਂ ਦੀ ਭੇਟਾ ਲਿਆ ਕੇ ਬਾਬਾ ਜੀ ਨੂੰ ਬਚਨ ਪੂਰਾ ਕਰਨ ਨੂੰ ਕਿਹਾ ਜਿਸ ਤੇ ਉਨ੍ਹਾਂ ਦੇ ਪ੍ਰੇਮ ਵਸੀ ਜਾਂ ਦਿਤੇ ਬਚਨ ਨੂੰ ਪਾਲਨ ਵਾਸਤੇ ਗਏ । ਰਾਹ ਵਿਚ ਜਿਥੇ ਜਿਥੇ ਮੁਕਾਮ ਹੁੰਦਾ ਸੀ ਬੇਹੱਦ ਉਤਸ਼ਾਹ ਨਾਲ ਭਰੀਆਂ ਸੰਗਤਾਂਨੇਸਤਿਕ੍ਰਾਰ ਸੁਆਗਤਕੀਤਾ । ਕਈ ਥਾਂ ਅੰਮ੍ਰਿਤ ਛਕਾਂਦੇ ਅਤੇ ਕਈ ਲੋਕਾਂ ਨੂੰ ਗੁਰਮੰਤ੍ਰ ਸੁਣਾਂਦੇ ਸਿਖ ਬਣਾਂਦੇ ਰਹੇ । ਪਸ਼ਾਵਰ ਪਹੁੰਚੇ ਤਾਂ ਨਗਰ ਵਾਸੀਆਂ ਨੂੰ ਨਾਲ ਦੇ ਪਸ਼ੌਰੀ ਸਿਖਾਂ ਨੇ ਪਤਾ ਕਰਾਇਆ । ਉਹ ਜਥਿਆਂ ਦੇ ਜੱਥੇ ਬਣਾ ਕੇ ਜੋਟੀਆਂ ਦੇ ਸ਼ਬਦ ਪੜ੍ਹਦੇ ਤੇ ਢੋਲ ਵਾਜੇ ਵਜਾਂਦੇ ਉਮੰਡ ਉਮੰਡ ਆਇ । ਕੁਝ ਗੱਤਕੇ ਬਾਜ਼ੀ ਕਰਦੇ ਕੁਝ ਪਸ਼ਤੋ ਵਿਚ ਗੀਤ ਗਾਂਦੇ ਤੇ ਉਛਲਦੇ ਕੁਦਦੇ ਵੀ ਸਨ ਜਿਵੇਂ ਅੱਜ ਕਲ ਭੰਗੜੇ ਦਾ ਦੇਸ ਵਿਚ ਬਹੁਤ ਰਿਵਾਜ ਹੈ ।

ਇਸ ਵੇਲੇ ਹਰ ਇਕ ਦੀ ਇਹੋ ਖਾਹਸ਼ ਸੀ–ਸਭ ਤੋਂ ਪਹਿਲੇ ਮੱਥਾ ਟੇਕੇ ਤੇ ਨੇੜੇ ਤੋਂ ਦਰਸ਼ਨ ਕਰੇ । ਪਰ ਬੇਅੰਤ ਭੀੜ ਦੇ ਕਾਰਨ ਸਾਰਿਆਂ ਦੀ ਖਾਹਸ਼ ਪੂਰੀ ਨ ਹੋਈ ਤੇ ਉਤਸ਼ਾਹ ਭਰੇ ਮਨ ਨਾਲ ਆਪ ਨੂੰ ਸ਼ਹਿਰ ਵਿਚ ਲਿਆਂਦਾ ਗਿਆ । ਪਹਿਲੀ ਵੇਰ ਓਪਰੇ ਦੇਸ ਅਤੇ ਓਪਰੇ ਲੋਕਾਂ ਵਲੋਂ ਸ੍ਰੀ ਬਾਬਾ ਜੀ ਨੇ ਇਤਨਾਂ ਪਿਆਰ ਤੇ ਸਤਿਕਾਰ ਹੁੰਦਾ ਵੇਖਿਆ ਤਾਂ ਹੈਰਾਨ ਸਨ । ਇਨ੍ਹਾਂ ਨੂੰ ਮਾਤਾ ਜੀ ਦੀ ਕਹੀ ਚੇਤੇ ਆਈ ਕਿ ਭਾਬੜਿਆਂ ਦੇ ਗੁਰੂ ਦਾ ਸਤਿਕਾਰ ਤੁਸੀਂ ਕੀ ਵੇਖਿਆ ? ਤੁਸਾਡੇ ਵਡਿਆਂ ਦਾ ਜਿਵੇਂ ਹੁੰਦਾ ਰਿਹਾ ਸੀ ਤੁਸਾਡ੍ਹ ਜਦੋਂ ਹੋਇਗਾ ਤਾਂ ਵੇਖੋਗੇ । ਅੱਜ ਬਾਬਾ ਖੇਮ ਸਿੰਘ ਜੀ ਨੂੰ ਅਪਣੇ ਵਡਿਆਂ ਦੀ ਬੀਜੀ ਸਿਖੀ ਵਿਚੋਂ ਜੋ ਮਾਨ ਸਤਿਕਾਰ ਤੇ ਪ੍ਰੇਮ ਪਿਆਰ ਦਾ ਸਬੂਤ ਮਿਲਿਆ ਸੀ ਇਹ ਸੀ–ਕਿ ਫੁੱਲਾਂ ਦੀ ਬਰਖਾ ਇਤਨੀ ਕੁੱਝ ਹੋਈ ਜੋ ਘੋੜੇ ਦੇ ਗੋਡੇ ਢੱਕ ਗਏ ਸਨ । ਫੁੱਲਾਂ ਦੇ ਢੇਰ ਦੀ ਓਚਾਈ ਰਕਾਬ ਵਿਚ ਟਿਕੇ ਚਰਨਾਂ ਨਾਲ ਛੋਂਹਦੀ ਸੀ । ਐਸਾ ਹੁੰਦਾ ਦੇਖ ਕੇ ਜਿਥੇ ਵੀ ਜਾਂਦੇ ਪੜ੍ਹਿਆ ਕਰਦੇ ਸਨ–

ਕਹੁ ਨਾਨਕ ਸਭ ਤੇਰੀ ਵਡਿਆਈ,
ਕੋਈ ਨਾਉ ਨ ਜਾਣੈ ਮੇਰਾ।"

—o—

## ਪਸ਼ਾਵਰ ਵਿਚ ਹੋਲਾ ਮਹੱਲਾ

ਜਿਸ ਪਿਆਰ ਤੇ ਉਤਸ਼ਾਹ ਦਾ ਪਸ਼ਾਵਰ ਦੀ ਸੰਗਤ ਨੇ ਵਿਖਾਵਾ ਕੀਤਾ ਸੀ ਇਸ ਵਿਚ ਸੇਵਾ ਸੰਭਾਲ ਦੀ ਕਸਰ ਵੀ ਨਹੀਂ ਪੈਣ ਦਿਤੀ। ਬਾਬਾ ਜੀ ਦੇ ਦੋਵੇਂ ਵੇਲੇ ਦੀਵਾਨ ਸਜਦੇ ਰਹੇ। ਕਥਾ ਕੀਰਤਨ ਅਤੇ ਵਖਿਆਨ ਵੀ ਸੁਣਦੇ ਸੁਣਾਂਦੇ ਗਏ। ਕਾਬਲ, ਕੰਧਾਰ ਤੇ ਗਜ਼ਨੀ ਦੀਆਂ ਸੰਗਤਾਂ ਵੀ ਆਈਆਂ ਤੇ ਸਰਧਾ ਪਆਰ ਦੀ ਹੱਦ ਮੁਕਾ ਦਸੀ। ਐਸੇ ਹੀ ਬਾਬਾ ਜੀ ਵਲੋਂ ਸਮੇਂ ਅਨੁਸਾਰ ਤੇ ਅਧਕਾਰੀਆਂ ਦੀ ਮੰਗ ਮੁਤਾਬਕ ਗੁਰਮੰਤ੍ਰ ਦਾਨ ਜਾਂ ਖੰਡੇ ਦਾ ਅੰਮ੍ਰਿਤ ਛਕਾਇਆ ਜਾਂਦਾ, ਮਾਨੋ ਇਕ ਤਰ੍ਹਾਂ ਦਾ ਪਸ਼ਾਵਰ ਵਿਚ ਸਿਖੀ ਧਰਮ ਪਰਚਾਰ ਦਾ ਪੁਰਬ ਲੱਗ ਗਿਆ ਸੀ।

ਬਾਬਾ ਜੀ ਪੋਠੋਹਾਰ ਵਲੋਂ ਜਾਂਦੇ ਅਟੱਕ ਪਾਰ ਕੀਤਾ ਸੀ ਤਾਂ ਨੁਸ਼ੈਹਰੇ ਦੀ ਸੰਗਤ ਦੇ ਨਾਲ ਸੁਆਗਤ ਵਿਚ ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਦੇ ਜਥੇਦਾਰ ੧੦੦ ਨਿਹੰਗ ਸਿੰਘਾਂ(ਘੋੜ ਸ੍ਵਾਰਾਂ) ਦਾ ਜਥਾ ਲਿਆ ਕੇ ਸ਼ਾਮਲ ਹੋਇ ਸੀ। ਬਾਬਾ ਜੀ ਅਗੇ ਪਸ਼ਾਵਰ ਨੂੰ ਵਧੇ ਤਾਂ ਜਥੇਦਾਰ ਜੀ ਨੇ ਕੁਝ ਸਿੰਘ ਸਵਾਰਾਂ ਸਣੇ ਅਪਣੇ ਨੂੰ ਸੇਵਾ ਵਿਚ ਨਾਲ ਕੀਤਾ। ਫਿਰ ਇਨ੍ਹਾਂ ਨੇ ਐਸਾ ਨਿੱਤ ਨੇਮ ਬਣਾ ਲਿਆ ਕਿ ਜਿਥੇ ਬਾਬਾ ਜੀ ਦਾ ਨਿਵਾਸ ਅਸਥਾਣ ਹੁੰਦਾ ਜਥੇਦਾਰ (ਮਹੰਤ ਜੀ) ਸਣੇ ਸਾਰੇ ਅਕਾਲੀ ਪਹਿਰੇ ਵਿਚ ਰਾਤ ਨੂੰ ਭੁੰਞੇ ਸੌਂਦੇ, ਕੁਝ ਜਾਂਗਦੇ ਹੁੰਦੇ ਸਨ। ਇਥੋਂ ਦੀ ਸੰਗਤ ਨੇ ਹੋਲਾ ਮਹੱਲਾ ਦਾ ਪੁਰਬ ਨੇੜੇ ਆਇਆ ਜਾਣਿਆਂ ਤਾਂ ਮਨਾਉਣਾਂ ਚਾਹਿਆ। ਇਕ ਬਾਬਾ ਜੀ ਦੇ ਇਥੇ ਪਧਾਰੇ ਦਾ ਉਤਸ਼ਾਹ ਸੀ ਤੇ ਦੂਜਾ ਪਸ਼ਾਵਰੀ ਸੰਗਤ ਖੇੜੇ ਵਿਚ ਰਹਿਣਾ ਸਦਾ ਪਸੰਦ ਕਰਨ ਵਾਲੀ ਸੀ ਉਨ੍ਹਾਂ ਤਿਆਰੀ ਕੀਤੀ ਤੇ

ਜਥੇਦਾਰ ਨਿਹੰਗ ਸਿੰਘ ਜੀ ਨੇ ਪੂਰਾ ੧੦੦ ਦਾ ਜੱਥਾ ਮੰਗਾਇਆ।

ਖੁੱਲ੍ਹ ਦਿਲੇ ਅਤੇ ਖਾਣ ਪੀਣ ਪਹਿਰਨ ਦੇ ਸ਼ੌਕੀਨ ਪਸ਼ਾਵਰੀਆਂ (ਹਿੰਦੂ ਸਿਖਾਂ) ਨੇ ਸਰੀਰਕ ਸਜਾਵਟਾਂ ਤੋਂ ਵੱਧ ਬਜ਼ਾਰਾਂ ਨੂੰ ਸਜਾ-ਇਆ। ਉਹਨਾਂ ਲਾਲ ਪੀਲੇ ਤੇ ਮੱਖਮਲੀ (ਰੇਸ਼ਮੀ) ਥਾਣਾਂ ਨੂੰ ਖੋਹਲ ਖੋਹਲ ਕੇ ਦਰਵਾਜ਼ੇ ਬਣਾਏ। ਕਈ ਰੰਗਾਂ ਦੇ ਖਿੜੇ ਫੁੱਲਾਂ ਦੇ ਹਾਰ ਲਟਕਾਏ। ਹਾਥੀ ਘੋੜੇ ਸਜਾਏ ਤੇ ਜਲੂਸ ਦਾ ਅਰੰਭ ਕੀਤਾ ਸੀ।

ਸਭ ਤੋਂ ਅਗਲੇ ਹਾਥੀ ਉਤੇ ਨਗਾਰਾ ਤੇ ਨਸ਼ਾਨ ਝੁਲਦਾ ਸੀ। ਕਈ ਗੱਤਕੇ ਬਾਜ਼ ਪਾਰਟੀਆਂ ਤੇ ਸ਼ਬਦੀ ਜਥੇ ਸਨ। ਰੰਗਾ ਰੰਗ ਦੇ ਟੱਸਰੀ ਦਸਤਾਰੇ ਤੇ ਘੋੜ ਸਵਾਰੀ ਕਰਦੇ ਕਈ ਸਿੰਘ ਸਨ। ਐਸੇ ੧੦੦ ਨਿਹੰਗ ਸਿੰਘਾਂ ਦਾ ਸ਼ੱਸਤ੍ਰ ਧਾਰੀ ਜਥਾ (ਸ੍ਵਾਰ ਰਸਾਲਾ) ਅਪਣੀ ਸ਼ਾਨ ਵਿਚ ਚਲਦਾ, ਤੇ ਬੇਅੰਤ ਪੈਦਲ ਸੰਗਤਾਂ ਦਾ ਦਰਿਆ ਮਾਨੋ ਵੱਗਦਾ ਦਿਸਦਾ ਸੀ। ਉਥੋਂ ਦੇ ਲੋਕਾਂ ਨੇ ਸਰਕਾਰੋਂ ਮੰਗ ਕੀਤੀ ਸੀ,ਨਾਲ ਕਮਸਰੇਟ ਦੀ ਇਕੋ ਜਹੀ ਝੁਲਾਂ ਤੇ ਪਲਾਣਿਆਂ ਨਾਲ ਸਜੇ ੨੨ ਹਾਥੀ ਤੇ ਕਈ ਊਂਠ ਸਨ, ਮਾਈਆਂ ਬੀਬੀਆਂ ਦੀ ਕਤਾਰ ਵਿਚਕਾਰ ਸਭ ਤੋਂ ਪਿਛੇ ਉਚੇ ਕੱਦ ਦਾ ਸ਼ਿੰਗਾਰਿਆ ਹਾਥੀ ਸੀ ਜਿਸ ਉਤੇ ਬਾਬਾ ਜੀ ਬਿਠਾਏ ਗਏ। ਅਗੇ ਦੋ ਬਸੰਤੀ ਨਿਸ਼ਾਨ ਤੇ ਚਾਂਦੀ ਦੇ ਆਸੇ ਬਰਦਾਰ ਦੋ ਜਵਾਨ ਸਨ, ਤਿਵੇਂ ਹੀ ਪੰਜ ਨੰਗੀਆਂ ਤਲਵਾਰਾਂ ਫੜੇ ਪੰਜ ਪਿਆਰਿਆਂ ਦੇ ਰੂਪ ਦੇ ਸਨ। ਇਸ ਤੋਂ ਵਖਰੇ ਸਰਕਾਰ ਵਲੋਂ ਪੁਲੀਸ ਦਾ ਬੰਦੋਬਸਤ ਅਤੇ ਮੁਕਾਮੀ ਲੋਕਾਂ ਵਲੋਂ ਵੀ ਸਹਾਇਕ ਪ੍ਰਬੰਧ ਚੰਗਾ ਕੀਤਾ ਗਿਆ।

ਹੈਰਾਨੀ ਦੀ ਗੱਲ ਇਹ ਸੁਣੀ ਗਈ ਕਿ ਪਸ਼ਾਵਰ ਜੈਸੇ ਸ਼ੈਹਰ ਵਿਚ ਜਿਥੇ ੮੦ ਫੀ ਸਦੀ ਪਠਾਣ ਤੇ ਦੂਜੇ ਕਈ ਮੁਸਲਮਾਨ ਵਸਦੇ ਸਨ, ਇਤਨਾਂ ਭਾਰੀ ਜਲੂਸ ਤੇ ਉਤਸ਼ਾਹ ਕਦੀ ਸਿਖ ਰਾਜ ਵੇਲੇ ਵੀ ਨਹੀਂ ਦੇਖਿਆ ਗਿਆ ਸੀ। ਕਿਸੇ ਵਲੋਂ ਕਿਸੇ ਤਰ੍ਹਾਂ ਦੀ ਕੋਈ ਛੇੜ ਖਾਨੀ ਜਾਂ ਹਾਨੀ ਕਾਰਕ ਗੱਲ ਨਹੀਂ ਹੋਈ। ਸਗੋਂ ਬਾਬਾ ਜੀ ਨੂੰ ਗੁਰੂ ਨਾਨਕ ਪੀਰ ਦਾ ਸਜਾਦਾ ਜਾਣਦੇ,ਸਲਾਮਾਂ ਕਰਦੇ

ਤੇ ਫੁੱਲ ਵਰਾਂਦੇ ਰਹੇ। ਇਹ ਜਲੂਸ ! ਕਰਤਾਰ ਦੀ ਮਿਹਰ ਦਵਾਰਾ ਸ਼ਾਮ ਨੂੰ ਸਹੀ ਸਲਾਮਤ ਅਪਣੇ ਟਿਕਾਣੇ ਪੁੱਜਾ ਸੀ।

ਹੋਲੇ ਮਹਲੇ ਦੀ ਸਮਾਪਤੀ ਮਗਰੋਂ ਵੀ ਦੂਰ ਦੀਆਂ ਆਈਆਂ ਸੰਗਤਾਂ ਦਾ ਇਕੱਠ ਰਿਹਾ, ਦੋਵੇਂ ਵੇਲੇ ਖੁਲਾ ਲੰਗਰ ਤੇ ਸੋਹਣਾ ਦੀਵਾਨ ਪ੍ਰਬੰਧ ਸੀ। ਕਾਬਲ ਕੰਧਾਰ ਤੋਂ ਆਏ ਲੋਕੀ ਅਤੇ ਮੁਕਾਂਮੀ ਸੰਗਤ ਵਿਚੋਂ ਜਿਨ੍ਹਾਂ ਮੁਖੀਆਂ ਨੇ ਤੇ ਸੇਵਾਦਾਰਾਂ ਨੇ ਜੋ ਜੋ ਕੰਮ ਕੀਤਾ ਤੇ ਫਰਜ ਨਿਭਾਇਆ ਸੀ–ਸਾਰਿਆਂ ਨੂੰ ਸਿਰੋਪਾਓ ਦੀ ਯੱਥਾ ਯੋਗ ਬਖਸ਼ਸ਼ ਕੀਤੀ। ਇਹ ਸਿਰੋਪਾਉ ਦੇਣ ਨੂੰ ੨0000 ਹਜ਼ਾਰਾ ਦੇ ਰੇਸ਼ਮੀ ਤੇ ਸੂਤੀ ਥਾਨ (ਮਲਮੱਲ ਦੇ) ਮੰਗਵਾਏ ਗਏ। ਜੈਸਾ ਕੋਈ ਅਧਿਕਾਰੀ ਦੇਖਿਆ ਬਖਸ਼ਸ਼ ਨਾਲ ਵਿਦਾ ਕੀਤੇ ਜੋ ਵਾਹ ਵਾਹ ਕਰਦੇ ਗਏ। ਇਥੇ ਇਸ ਹੋਲੇ ਮਹੱਲੇ ਤੋਂ ਬਾਅਦ ਵੀ ਕਈ ਮਹੀਨੇ ਪਸੌਰ ਦੀ ਸੰਗਤ ਨੇ ਬਾਬਾ ਜੀ ਨੂੰ ਰਖਿਆ ਤੇ ਕਰੀਬਨ ੧ ਸਾਲ ਦੀ ਸੇਵਾ ਮਗਰੋਂ ਬੇਅੰਤ ਨੱਕਦੀ ਬਸਤ੍ਰਾਂ ਤੇ ਫੱਲ ਫਰੂਟ ਦੀ ਭੇਟਾ ਦੇ ਕੇ ਵਿਦਾ ਕੀਤੇ ਸਨ। —o—

## ਜਥੇਦਾਰ (ਮਹੰਤ) ਦੀ ਸਹਿਨ ਸ਼ਕਤੀ

ਅਸੀਂ ਪਿਛੇ ਦਸਿਆ ਹੈ ਕਿ ਬਾਬਾ ਖੇਮ ਸਿੰਘ ਜੀ ਦੀ ਅਰਦਲ (ਸੇਵਾ) ਵਿਚ ਜਥੇਦਾਰ ਨਿਹੰਗ ਸ਼ਿੰਘ ਤੇ ਕੁਝ ਹੋਰ ਸਿੰਘ ਰਹੇ ਸਨ। ਜਥੇਦਾਰ ਖੁਦ ਵੀ ਨਾਮ ਬਾਣੀ ਦੇ ਅਭਿਆਸੀ ਸਨ ਉਹ ਬਾਬਾ ਜੀ ਨੂੰ ਨਵੀਨ ਉਮਰ ਵਿਚ ੨੫ ਪਾਠਾਂ ਦੇ ਨਿਤਨੇਮੀ ਜਾਣ ਕੇ ਬਹੁਤ ਪ੍ਰਭਾਵਤ ਸਨ, ਇਸੇ ਕਰਕੇ ਉਹ ਇਨ੍ਹਾਂ ਦੇ ਸਤਿਕਾਰ ਵਿਚ ਭੁੰਵੇ ਸੌਂਦੇ ਰਹੇ। ਦਾਸ (ਲੇਖਕ) ਨੂੰ ਜਿਸ਼ ਪਵਿਤ੍ਰ ਰਸਨਾਂ ਨੇ ਬਾਬਾ ਖੇਮ ਸਿੰਘ ਦੇ ਪਸ਼ਾਵਰ ਵਿਚ ਹੋਲੇ ਮਹੱਲੇ ਦੇ ਜਲੂਸ ਦਾ ਜ਼ਿਕਰ ਸੁਣਾਇਆ ਸੀ ਉਸੇ ਰਸਨਾਂ ਨੇ ਇਹ ਵੀ ਦਸਿਆ ਸੀ, ਕਿ ਇਕ ਦਿਨ ਪ੍ਰਭਾਤ ਵੇਲੇ ਉਠੇ ਤੇ ਜੰਗਲ ਦਿਸ਼ਾ ਬੈਠੇ ਜਥੇਦਾਰ ਨੂੰ ਅੰਧੇਰੇ ਵਿਚ ਗੁਪਤ ਥਾਂਏਂ ਕਾਲੇ ਠੂਹੇਂ ਨੇ ਡੱਸ ਲਿਆ ਸੀ।

ਪਸ਼ਾਵਰ ਦੇ ਐਸੇ ਜ਼ਹਿਰੀਲੇ ਠੂੰਹੇਂ ਦੇ ਡਸੇ ਦੀ ਪੀੜਾਂ ਨੂੰ ਉਹੀ ਲੋਕ ਜਾਣਦੇ ਹਨ, ਰੱਬ ਹੀ ਬਚਾਏ ਰਖੇ। ਪਰ ਮਹੰਤ (ਜੱਥੇਦਾਰ) ਜੀ ! ਜੋ ਸਦਾ ਇਕ ਰੱਸ ਰਹਿਣ ਵਾਲੀ ਬ੍ਰਿਤੀ ਦੇ ਸਨ ਕੋਈ ਚੀਖ ਪੁਕਾਰ ਨ ਕੀਤੀ ਸਗੋਂ ਐਸੀ ਹਾਲਤ ਵਿਚ ਵੀ ਪਹਿਲੀ ਤਰ੍ਹਾਂ ਦਾ ਸਵੇਸੀਂ ਇਸ਼ਨਾਨਨ ਕੀਤਾ ਤੇ ਨਿਤਨੇਮ ਮਗਰੋਂ ਬਾਬਾ ਜੀ ਨੂੰ ਦਸਿਆ । ਇਹ ਕੁਝ ਦਿਨਾਂ ਦੀ ਤਕਲੀਫ ਪਾ ਕੇ ਜਦੋਂ ਸ੍ਵਾਰੀ ਕਰਨ ਜੋਗੇ ਹੋਇ ਤਾਂ ਬਾਬਾ ਸਾਹਿਬ ਨੇ ਇਨ੍ਹਾਂ ਨੂੰ ਪੂਰੇ ਸਤਿਕਾਰ ਪਿਆਰ ਨਾਲ ਸਿਰੋਪਾਓ ਦੇ ਕੇ ਵਿਦਾ ਕੀਤਾ। ਫਿਰ ਐਸੇ ਹੀ ਮਹੰਤ ਜੀ ਨੇ ਸ੍ਰੀ ਬਾਬਾ ਜੀ ਦੀ ਧਰਮ-ਪਤਨੀ ਵਾਸ਼ਤੇ ਪਸ਼ਾਵਰੀ ਨਮੂਨੇ ਦੇ ਜ਼ੇਵਰ ਅਤੇ ਜ਼ਰੱਈ ਰੇਸ਼ਮੀ ਬਸੱਤ੍ਰ ਦਿਤੇ । ਉਪਰੰਤ ਇਸ ਤਰ੍ਹਾਂ ਦੇ ਪਰਸਪਰ ਲਏ ਦਿਤੇ ਪਿਆਰ ਸਤਿਕਾਰ ਨਾਲ ਬਾਬਾ ਜੀ ਇਕ ਸਾਲ ਪਿਛੋਂ ਕਲੱਰ ਨੂੰ ਆਏ ।

—o—

## ਪਸ਼ਾਵਰ ਤੋਂ ਕੱਲਰ ਵਿਚ

ਕਲਰ ਤੋਂ ਪਸ਼ਾਵਰ ਗਏ ਮਗਰੋਂ ਬਾਬਾ ਖੇਮ ਸਿੰਘ ਦੇ ਸੁਆਣੀ ਜੀ ਬਸੀਰ ਪੁਰ ਤੋਂ ਕਲੱਰ ਆ ਗਏ ਸਨ, ਦਾਦੀ ਮਾਤਾ (ਮੁਲਤਾਨ ਦਈ) ਨੇ ਕਈ ਸੰਦੇਸ਼ ਭੇਜੇ ਸਨ ਪਰ ਪਸ਼ਾਵਰ ਦੀਆਂ ਸੰਗਤਾਂ ਪਾਸੋਂ ਮਸਾਂ ਪੂਰੇ ਸਾਲ ਮਗਰੋਂ ਛੁਟੀ ਮਿਲੀ ਤੱਦ ਬਾਬਾ ਜੀ ਕਲੱਰ ਆਏ ਸੀ। ਦਾਦੀ ਸਾਹਿਬ ਨੇ ਪਹਿਲੇ ਹੀ ਵਖਰੇ ਮਕਾਨ ਦਾ ਪ੍ਰਬੰਧ ਕਰਾ ਰਖਿਆ ਸੀ ਤੇ ਦੰਪਤੀ ਨੂੰ ਸੁਤੰਤ੍ਰ ਨਿਵਾਸ ਦਿਤਾ ਗਿਆ । ਐਸੇ ਹੀ ਨਰੈਣ ਦਈ ਜੀ ਵਾਸਤੇ ਹੁਣ ਵਖਰੀ ਇਕ ਟਹਿਲ ਵਾਲੀ ਦੀ ਲੋੜ ਸੀ ਉਹ ਵੀ ਮਨ ਭਾਂਵਦੀ ਖਾਹਸ਼ ਪੂਰੀ ਹੋਈ। ਜ਼ਿੱਕਰ ਇਹ ਹੈ–ਜੋ ਜ਼ਰੂਰੀ ਹੁਣੇ ਦਸਣਾਂ ਮੁਨਾਸਬ ਹੈ–

ਇਥੋਂ **ਕਲੱਰ ਸਯੱਦਾਂ** ਤੋਂ ੧੨-੧੪ ਮੀਲ ਦਖੱਣ ਵੱਲ ਨੂੰ ਜ਼ਿਲ੍ਹਾ ਜਿਹਲਮ ਦੀ ਹੱਦ ਅੰਦਰ **ਬਿਸ਼ਨ ਦੌਰ** ਨਾਮ ਦਾ

ਮਸ਼ਹੂਰ ਪਿੰਡ ਹੈ । ਇਸੇ ਪਿੰਡ ਦੇ ਸਿੰਘ ਸਾਹਿਬ(ਭਾਈ ਲਾਭ ਸਿੰਘ ਜੀ) ਮਸ਼ਹੂਰ ਪ੍ਰਚਾਰਕ ਚੀਫ ਖਾਲਸਾ ਦੀਵਾਨ ਅਤੇ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਰਹੇ। ਇਸੇ ਬਿਸ਼ਨ ਦੌਰ ਦੇ ਭਾਈ ਕਰਤਾਰ ਸਿੰਘ ਜੀ ਉਪਦੇਸ਼ਕ ਚੀਫ ਖਾਲਸਾ ਦੀਵਾਨ ਸਨ । ਇਸੇ ਪਿੰਡ ਦੇ ਪ੍ਰਸਿਧ ਵਿਦਵਾਨ (ਦਾਸ ਲੇਖਕ ਦੇ ਮਸੇਰ ਭ੍ਰਾਤਾ) ਸ੍ਰੀਮਾਨ ਗਿਆਨੀ ਸਾਧੂ ਸਿੰਘ ਜੀ ਹੈਡ ਮਾਸਟਰ ਪਹਿਲੇ ਗੁਜਰਾਂ ਵਾਲਾ ਫਿਰ ਕੋਇਟਾ ਹਾਈ ਸਕੂਲ ਦੇ ਸਨ ।

ਇਸੇ ਬਿਸ਼ਨ ਦੌਰ ਪਿੰਡ ਵਿਚ ਸ੍ਰੀਮਾਨ ਗੁਰਮੁਖ ਪਿਆਰੇ (ਭਾਈ ਪਾਰੋ ਜੀ ਜੁਲੱਕਾ) ਦੀ ਅੰਸ਼ ਬੰਸ ਦੇ ਕੁਝ ਘਰ ਵਸਦੇ ਸਨ, ਜਿਨ੍ਹਾਂ ਵਿਚੋਂ ਸੰਤ ਸਰੂਪ ਇਕ ਭਾਈ ਕਰਮ ਸਿੰਘ ਜੁਲੱਕਾ ਵੀ ਸਨ । ਇਨ੍ਹਾਂ ਸਾਰਿਆਂ ਲੋਕਾਂ ਨੂੰ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਵਡਿਆਂ ਰਾਹੀਂ ਸਿਖੀ ਵਿਰਸੇ ਵਿਚ ਮਿਲੀ ਸੀ ਪਰ ਬਾਬਾ ਸਾਹਿਬ ਸਿੰਘ ਬੇਦੀ ਪਾਸੋਂ ਅੰਮ੍ਰਿਤ ਪ੍ਰਾਪਤ ਕਰਕੇ ਰਹਿਤਵਾਨ ਸਿੰਘਸਜੇਸਨ। ਇਸੇ ਕਾਰਨ ਇਹ ਸਾਰੇ ਲੋਕੀ ਸਾਲ ਦੇ ਸਾਲ ਪ੍ਰੇਮ ਭਰੇ ਬਾਬਾ ਸਾਹਿਬ ਸਿੰਘ ਦੇ ਦਮਦਮਾਂ ਸਾਹਿਬ ਦੀ ਯਾਤਰਾ ਨੂੰ ਕਲਰ ਜਾਂਦੇ।ਉਥੇ ਮੰਨਤਾਂ ਮੰਨਦੇ ਮੁਰਾਂਦਾਂ ਪਾਂਦੇ ਅਤੇ ਦਸਵੰਧ ਭੇਟਾ (ਮਾਤਾ ਮੁਲਤਾਨ ਦਈ ਨੂੰ) ਤੇ ਨਿਸ਼ਾਨ ਸਾਹਿਬ ਬਹੁਤ ਉਚਾ ਸੀ ਪੁਸ਼ਾਕਾ ਚੜ੍ਹਾਂਦੇ ਸਨ ।

ਬਾਬਾ ਸਾਹਿਬ ਸਿੰਘ ਜੀ ਸੰਨ 1801 ਵਿਚ ਕਲੱਰ ਆਏ ਸਨ । ਉਹ ਕਿਉਂ ਆਏ ਤੇ ਕਿਤਨਾ ਚਿਰ ਇਸ ਪਾਸੇ ਰਹੇ--ਫਿਰ ਕੀ ਕੁਝ ਕੀਤਾ ਸੀ? ਇਹ ਸਾਰੇ ਹਾਲ ਦਾਸ ਲੇਖਕ ਨੇ (ਰਾਜਾ ਜੋਗੀ) ਪੁਸਤਕ ਵਿਚ ਲਿਖੇ ਹਨ । ਹੁਣ ੫੦ ਸਾਲਾਂ ਪਿਛੋਂ ਬਾਬਾ ਖੇਮ ਸਿੰਘ ਕਲੱਰ ਆਇ ਸਨ ਤਾਂ ਪਹਿਲਾ ਰਿਸ਼ਤਾ ਮੁੜ ਨਵੇਂ ਰੂਪ ਦਾ ਹੋ ਚੁੱਕਾ ਸੀ । ਕਈ ਲੋਕਾਂ ਨੇ ਬਾਬਾ ਜੀ ਪਾਸੋਂ ਅੰਮ੍ਰਿਤ ਛਕਿਆ ਤੇ ਕਈਆਂ ਨੇ ਕੇਸਾ ਧਾਰੀ ਹੋਣਾਂ ਮੰਨਕੇ ਸਿਖੀ ਨੂੰ ਗ੍ਰਹਿਣ ਕਰ ਲਿਆ ਸੀ। ਐਸੇ ਲੋਕਾਂ ਵਿਚੋਂ ਹੀ ਬਿਸ਼ਨ ਦੌਰ ਦੇ ਭਾਈ ਕਰਮ ਸਿੰਘ ਜੁਲਕਾ ਜੀ ਨੇ ਬਾਬਾ ਖੇਮ ਸਿੰਘ ਤੋਂ ਅੰਮ੍ਰਿਤ ਪਾਨ ਕੀਤਾ ਹੋਇਆ ਸੀ ।

ਹੁਣ ਪਸ਼ਾਵਰ ਤੋਂ ਬਾਬਾ ਖੇਮ ਸਿੰਘ ਦੀ ਵਾਪਸੀ ਤੇ ਕਲੱਰ ਵਿਚ ਆਮਦ ਸੁਣ ਕੇ ਬਿਸ਼ਨ ਦੌਰ ਦੀ ਸੰਗਤ ਨੇ ਭਾਈ ਕਰਮ ਸਿੰਘ ਦੀ ਅਗਵਾਈ ਵਿਚ ਆ ਕੇ ਦਰਸ਼ਨ ਕੀਤੇ। ਜਿਨ੍ਹਾਂ ਵਿਚ ਭਾਈ ਸਾਹਿਬ ਦੀ ਇਕ ਬਾਲ ਵਿਧਵਾ ਭੈਣ (ਅੰਮ੍ਰਤੀ ਨਾਮ) ਸੀ। ਪੁਰਾਤਨ ਸਮੇਂ ਦੀ ਗੁਰਮੁਖ ਪ੍ਰਵਾਰ ਵਿਚ ਜੰਮੀ ਪੱਲੀ-ਇਹ ਕਰਮ ਵੱਸ ਬਾਲ ਵਿਧਵਾ ਹੋ ਗਈ ਸੀ। ਸ੍ਰੀ ਅਕਾਲ ਪੁਰਖ ਦਾ ਭਾਣਾ ਸਿਰ ਮਥੇ ਪ੍ਰਵਾਨ ਕੀਤਾ ਤੇ ਸ਼ਾਂਤ ਸੁਭਾਉ ਨਾਮ ਬਾਣੀ ਵਿਚ ਮਨ ਨੂੰ ਸੀਤਾ ਹੋਇਆ ਘਰ ਦਾ ਕੰਮ ਕਰਦੀ ਤੇ ਆਪਾ ਵਿਸਾਰ ਚੁੱਕੀ ਸੀ। ਇਹ ਵੀ ਬਿਸ਼ਨ ਦੌਰ ਦੀ ਉਸ ਸੰਗਤ ਨਾਲ ਆਈ ਤੇ ਕਈ ਦਿਨ ਦੇ ਵਰਤੋਂ ਵਿਵਹਾਰ ਪਿਛੋਂ ਇਹ ਦੇਵੀ ਮਾਤਾ ਮੁਲਤਾਨ ਦਈ ਨੂੰ ਭਾ ਗਈ। ਉਨ੍ਹਾਂ ਨੇ ਅਪਣੇ ਘਰ ਦੇ ਸੇਵਕ (ਭਾਈ ਕਰਮ ਸਿੰਘ ਜੀ) ਨਾਲ ਸਾਰੀ ਵਿਚਾਰ ਕੀਤੀ ਤੇ ਇਸ ਦੇਵੀ ਨੂੰ ਇਥੇ ਹੀ (ਸ੍ਰੀ ਨਰੈਣ ਦੇਵੀ ਦੀ ਸੇਵਾ ਸੰਭਾਲ ਵਾਸਤੇ) ਰੱਖ ਲਿਆ *

ਇਸ ਸੁਚੱਜੀ ਮਾਈ (ਅੰਮ੍ਰਤੀ) ਨੇ ਅਪਣੇ ਸ਼ੁਭ ਵਿਚਾਰਾਂ ਨਾਲ ਸ੍ਰੀ ਨਰੈਣ ਦਈ ਦਾ ਦਿਲ ਮਾਨੋਂ ਮੋਹ ਲਿਆ ਸੀ। ਥੋੜੇ ਮਹੀਨਿਆਂ ਅੰਦਰ ਸਭ ਕੁੱਝ ਦੱਸ ਦਿਤਾ ਕਿ ਪਤੀ ਸੇਵਾ ਤੋਂ ਵਖਰੇ ਇਸ ਗੁਰੂ ਘਰ ਨਾਲ ਸਬੰਧਿਤ ਸਿਖ ਸੰਗਤਾਂ ਤੇ ਮਾਈਆਂ ਬੀਬੀਆਂ ਨਾਲ ਕਿਹੋ ਜਿਹਾ ਵਰਤਾਰਾ ਰਖਣਾ ਚਾਹੀਏ। ਇਸ ਪਾਸੇ ਪੋਠੋਹਾਰ ਦੀਆਂ ਹਿੰਦੂ ਸਿਖ ਬੀਬੀਆਂ ਤੇ ਵਡੀਆਂ ਮਾਤਵਾਂ ਨਾਲ ਕਿਵੇਂ ਬੈਠਣਾਂ ਤੇ ਬੋਲ ਚਾਲ ਨਿਭਾਉਣੀ ਹੈ। ਇਹੋ ਕੁਝ ਸਿਖਾਣਾ

---

* ਇਹ ਮਾਈ ਅੰਮ੍ਰਤੀ ਜੀ (ਲੇਖਕ) ਦੀ ਮਾਤਾ ਦੇ ਬਹੁਤ ਨਜ਼ਦੀਕੀ ਰਿਸ਼ਤੇਦਾਰ ਸਨ। ਭਾਈ ਕਰਮ ਸਿੰਘ ਜੁਲੱਕਾ ਮੇਰੀ ਮਾਤਾ (ਮਥਰਾ ਦੇਵੀ) ਦੇ ਮਾਸੜ ਸਨ। ਅੰਮ੍ਰਤੀ ਇਹਨਾਂ ਦੀ ਭੈਣ ਸੀ। ਮਾਈ ਅੰਮ੍ਰਤੀ ਦੀ ਗੁਰਮੁਖਤਾ ਦਾ ਜ਼ਿਕਰ ਕਈ ਵੇਰ ਮੇਰੀ ਮਾਤਾ ਜੀ ਨੇ ਮੈਨੂੰ ਸੁਣਾਇਆ ਤੇ ਹੋਰ ਵੀ ਇਸ ਘਰ ਦੀ ਕਈ ਕਥਾਵਾਂ ਤੋਂ ਜਾਣੂ ਕਰਾਇਆ ਸੀ।

ਜ਼ਰੂਰੀ ਸੀ। ਕਿਉਂਕਿ ਇਹ ਤਾਂ ਇੱਧਰ ਪੰਜਾਬ ਦੇ ਨੱਕਾ ਅਲਾਕਾ (ਮਿੰਟਗੁਮਰੀ) ਦੇ ਵਾਯੂ ਮੰਡਲ ਵਿਚ ਪਲੇ ਸਨ। ਫਿਰ ਬਸੀਰਪੁਰ ਮਾਤਾ ਪਾਸ ਰਹੇ, ਪਰ ਪੋਠੋਹਾਰ ਦੇ ਅਲਾਕ ਕਾਹਰੂ (ਕਹੂਟਾ) ਜ਼ਿਲਾ ਰਾਵਲ ਪਿੰਡੀ ਦੀ ਬੋਲ ਚਾਲ, ਵਰਤੋਂ ਵਿਵਹਾਰ ਤੇ ਪਹਿਰਾਵਾ ਫਰਕ ਵਾਲਾ ਸੀ, ਜਿਸ ਤੋਂ ਨਰੈਣ ਦਈ ਜੀ ਨੂੰ ਜਾਣੂੰ ਕਰਾਣਾ ਤੇ ਵਰਤਣਾ ਸਿਖਾਣਾ ਜ਼ਰੂਰੀ ਸੀ।

--o--

## ਮਾਤਾ ਮੁਲਤਾਨ ਦਈ ਦੀ ਸ਼ੁਭ ਕਾਰ

ਪਹਿਲੇ ਦੇ ਪੂਰਬੀ ਪੰਜਾਬ ਦੇ ਅਲਾਕਾ ਤੋਂ ਜਿਸ ਦਿਨ ਦੇ ਮਾਤਾ ਮੁਲਤਾਨ ਦਈ ਕਲਰ ਆ ਵਸੇ ਸਨ ਲੋਕੀ ਇਨ੍ਹਾਂ ਦਾ ਆਦਰ ਮਾਨ ਤੇ ਦਸਵੰਧ ਭੇਟਾ ਨਾਲ ਸੇਵਾ ਸੰਭਾਲ ਦਾ ਖਿਆਲ ਰਖਦੇ, ਪਰ ਆਪ ਜੀ ਲੋਕਾਂ ਦੇ ਬਚੇ ਬਚਿਆਂ ਨੂੰ ਸਵੇਰੇ ਤੇ ਸ਼ਾਮ ਨੂੰ ਗੁਰਮੁਖੀ ਪੜਾਂਦੇ ਗੁਰਬਾਣੀ ਕੰਠ ਕਰਾਂਦੇ ਸਨ। ਹੁਣ ਮਾਈ ਅੰਮ੍ਰਤੀ ਵੀ ਇਨ੍ਹਾਂ ਦੀ ਥੋੜਾ ਸਹਾਇਕ ਹੁੰਦੀ ਗਈ ਜਦੋਂ ਕਿ ਦੂਜੇ ਘਰੋਗੀ ਕੰਮ ਤੋਂ ਵਿਹਲ ਮਿਲਦੀ। ਪਰ ਬਾਬਾ ਖੇਮ ਸਿੰਘ ਜੋ ਪਸ਼ਾਵਰ ਤੋਂ ਵਾਪਸ ਆਏ ਤੇ ਬੇ-ਸ਼ੁਮਾਰ ਨਕਦੀ ਬਸਤ੍ਰ ਗਹਿਣੇ ਭਾਂਡੇ ਵੀ ਲਿਆਏ ਸਨ। ਦਿਨ ਦੂਣੀਤੇਰਾਤਚੌਗਣੀਸ਼ਾਨਵਧਰਹੀ ਸੀ। ਆਪ ਨੇ ਦਾਦੀ ਮਾਤਾ ਨੂੰ ਮਾਸਟਰਨੀ (ਉਸਤਾਦਣੀ) ਦਾ ਕੰਮ ਕਰਨ ਤੋਂ ਰੋਕਣਾ ਚਾਹਿਆ ਆਖਿਆ-ਕਿ ਇਹ ਛੋਟਾ ਕੰਮ ਤੁਸਾਨੂੰ ਇਸ ਵਾਸਤੇ ਵੀ ਨਹੀਂ ਸੋਭਦਾ ਕਿ ਤੁਸੀਂ ਵਡੀ ਉਮਰ ਦੇ ਹੋ! ਅਰਾਮ ਦਾ ਵੇਲਾ ਹੈ। ਪਰ ਸੁਘੜ ਦਾਦੀ ਨੇ ਸਮਝਾਇਆ-ਕਿ ਦਿਸਨ ਵਿਚ ਤੁਸਾਨੂੰ ਇਹ ਕੰਮ ਮੇਰਾ ਛੋਟਾ ਦਿਸਿਆ ਹੈ ਕਿ ਛੋਟੇ ਬਚਿਆਂ ਨਾਲ ਵਾਹ ਪੈਂਦਾ ਹੈ, ਪਰ ਅਸੀਂ ਤਾਂ ਇਹਦੇ ਵਡੇ ਵੱਲ ਨੂੰ ਦੇਖਣਾ ਹੈ, ਇਹ ਹੈ-

ਦਾਦੀ ਜੀ ਕਿਹਾ-ਕਿ ਪੈਂਤੀ ਦੀ ਪੱਟੀ ਸਾਡੇ ਵਡੇਰੇ (ਗੁਰੂ ਨਾਨਕ) ਜੀ ਨੇ ਪੜੀ ਤੇ ਲਿਖੀ ਸੀ, ਫਿਰ ਅਪਣੇ ਸ੍ਰੀ ਚੰਦ ਜੀ ਨੂੰ

ਖੁਦ ਪੜ੍ਹਾਈ ਲਿਖਵਾਈ । ਕਈ ਹੋਰ ਸਿਖ ਬਚਿਆਂ (ਪੈੜਾ ਆਦਿਕ) ਨੂੰ ਸਿਖਲਾਈ ਸੀ--ਜਦੋਂ ਕਿ ਉਹ ਸੁਲਤਾਨਪੁਰ ਮੋਦੀ ਦੀ ਕਾਰ ਕਰਦੇ ਰਹੇ । ਉਹਨਾਂ ਗੁਰਬਾਣੀ ਦਾ ਉਚਾਰਨ ਕੀਤਾ ਤੇ ਅਪਣੇ ਹੱਥੀਂ ਗੁਰਮੁਖੀ ਵਿਚ ਲਿਖਦੇ ਰਹੇ, ਐਸਾ ਵਡਿਆਂ ਤੋਂ ਸੁਣਿਆ ਹੈ । ਅਸੀਂ ਹੁਣ ਜਿਨਾਂ ਛੋਟੇ ਬਚਿਆਂ ਨੂੰ ਗੁਰਮੁਖੀ ਸਿਖਾਂਦੇ ਹਾਂ ਨਾਲ, ਬਾਣੀ ਕੰਠ ਕਰਾਂਦੇ ਹਾਂ । ਜੋ ਗੁਰਮੁਖੀ ਪੜ੍ਹੇ ਹੋਣਗੇ, ਉਹਾ ਗੁਰੂ ਗ੍ਰੰਥ ਪੜ੍ਹਨਗੇ । ਗੁਰਮਤ ਨੂੰ ਜਾਣਨਗੇ, ਸਿਖ ਬਣੇ ਰਹਿਣਗੇ । ਹੋਰ ਦੂਜੇ ਮਦਰਸਿਆਂ ਵਿਚ ਗੁਰਮੁਖੀ ਪੜ੍ਹਾਈ ਲਿਖਾਈ ਨਹੀਂ ਜਾਂਦੀ, ਉਰਦੂ ਤੇ ਫਾਰਸੀ ਪੜ੍ਹਾਂਦੇ ਹਨ । ਸਿਖ ਬਚੇ ਫਿਰ ਕਿਵੇਂ ਪੜ੍ਹਨਗੇ ?

ਮਾਤਾ ਜੀ ਨੇ ਹੋਰ ਵਿਸਤਾਰ ਨਾਲ ਸਮਝਾਇਆ—ਕਿ ਸਾਡੇ ਹਿੰਦੂ ਸਿਖ ਇਸ ਪਾਸੇ ਦੇ ਦੁਕਾਨਦਾਰੀ ਕਰਦੇ । ਕੋਈ ਕੋਈ ਸ਼ਾਹੂਕਾਰਾਂ ਜਾਂ ਜ਼ਿਮੀਂਦਾਰ ਪ੍ਰਭਾਤੇ ਨਿਕਲ ਜਾਂਦੇ ਤੇ ਵਾਹੀ ਕਰਦੇ ਹਨ । ਉਹ ਖੁਦ ਬਚਿਆਂ ਨੂੰ ਪੜ੍ਹਾ ਨਹੀਂ ਸਕਦੇ । ਇਸ ਵਾਸਤੇ ਉਹਨਾਂ ਦੇ ਬਚੇ ਬਚੀਆਂ ਨੂੰ ਪੜ੍ਹਾਂਦੇ ਹਾਂ, ਬਹੁਤੇ ਪੜ੍ਹ ਚੁਕੇ-ਉਹ ਗੁਰਬਾਣੀ ਪੜ੍ਹਦੇ ਸ਼ਬਦ ਕੀਰਤਨ ਵੀ ਕਰਦੇ ਹਨ । ਅਗੇ ਨੂੰ ਜਿਉਂ ਜਿਉਂ ਸਿਆਣੇ ਹੁੰਦੇ ਜਾਣਗੇ ਗੁਰਬਾਣੀ ਨੂੰ ਵਿਚਾਰਨਗੇ ਤੇ ਚੰਗੇ ਸਿਖ ਸਾਬਤ ਹੋਣਗੇ । ਤਾਂ ਤੇ ਗੁਰਮੁਖੀ ਪੜ੍ਹਾਣਾ ਕੋਈ ਛੋਟੀ ਕਾਰ ਨਹੀਂ, ਇਹਦਾ ਫੱਲ ਬਹੁਤ ਵੱਡਾ ਹੈ, ਕਿਉਂਕਿ ਐਸੇ ਬੱਚੇ ਬਚੀਆਂ ਨੇ ਪਿਤਾ ਤੇ ਮਾਤਾਵਾਂ ਬਣ ਜਾਣਾਂ ਹੈ । ਫਿਰ ਸਿਖੀ ਦੇ ਗੁਣਾਂ ਨੂੰ ਸਮਝਦੇ ਹੋਇਆਂ ਨੇ ਅਪਣੀ ਸੰਤਾਨਾਂ ਨੂੰ ਸਿਖ ਬਨਾਣਾਂ ਹੈ ਇਹ ਕਿਤਨਾ ਫੱਲ ਹੈ ?

ਸ੍ਰੀ ਦਾਦੀ ਮਾਤਾ ਦੀ ਇਸ ਵਿਚਾਰ ਭਰੀ ਗੱਲ ਨੇ (ਬੁਢੇਪੇ ਦਾ ਤਜਰਬਾ ਸੀ) ਚੋਟ ਦਾ ਕੰਮ ਕੀਤਾ ਤੇ ਬਾਬਾ ਖੇਮ ਸਿੰਘ ਦੀ ਜਵਾਨ ਸੂਰਤ ਨੂੰ ਹਲੂਣਾ ਦੇ ਕੇ ਸੋਚਣ ਨੂੰ ਮਜ਼ਬੂਰ ਕਰ ਦਿਤਾ । ਆਪ ਦੇ ਮਨ ਉਤੇ ਬਹੁਤ ਅਸਰ ਹੋਇਆ ਤੇ ਅਜ ਤੋਂ ਹੀ ਗੁਰਮੁਖੀ ਪ੍ਰਚਾਰ

ਨੂੰ ਮੁੱਖ ਮੰਤਵ ਬਣਾ ਲਿਆ ਸੀ। ਫਿਰ ਇਸ ਪ੍ਰਚਾਰ ਨੂੰ ਕਿਵੇਂ ਵਧਾਇਆ ਤੇ ਸਿਖਰੇ ਪਹੁੰਚਾਇਆ ਸੀ ਇਸ ਜਿੱਕਰ ਅਗਲੇ ਪੰਨਿਆਂ ਉਤੇ ਅਪਣੀ ਥਾਂ ਲਿਖਿਆ ਜਾਏਗਾ। ਹੁਣ ਕਲੱਰ ਤੇ ਅਲਾਕਾ ਕਾਹਰੂ ਵਿਚ, ਫਿਰ ਧਨੀ ਪੋਠੋਹਾਰ ਸੁਆਂ ਦੇ ਅਲਾਕੇ ਵਿਚ ਜਾ ਕੇ ਜਿਵੇਂ ਪ੍ਰਚਾਰ ਕੀਤਾ ਸੀ ਉਹ ਜਿੱਕਰ ਕੀਤਾ ਜਾਇਗਾ। ਕਿ ਕਿਵੇਂ ਪੰਚਾਇਤਾਂ ਤੇ ਸੰਗਤਾਂ ਦੇ ਜਥੇ ਬਣਾ ਕੇ ਲੋਕੀ ਆਉਂਦੇ ਤੇ ਇਹਨਾਂ ਨੂੰ ਅਪਣੇ ਅਪਣੇ ਨਗਰਾਂ ਵਿਚ ਲਿਜਾ ਕੇ ਸਤਿਕਾਰਦੇ ਰਹੇ ? ਇਹ ਦਸਣਾਂ ਹੈ।

--o--

## ਸਤਿਕਾਰ ਦੇ ਅਖੀਂ ਡਿਠੇ ਹਾਲ

ਪਾਕਿਸਤਾਨ ਬਣੇ ਪਿਛੋਂ ਦਿਲੀ ਗਾਂਧੀ ਨਗਰ ਆ ਕੇ ਵਸੇ ੮੦ ਸਾਲ ਦੀ ਉਮਰ ਦੇ ਇਕ ਬ੍ਰਿੱਧ ਮਿਤ੍ਰ ਮੇਰੇ **"ਗਿਆਨੀ ਅਤਰ ਸਿੰਘ" ਜੀ—ਜੋ** ਚੜ੍ਹਾਈ ਕਰ ਗਏ ਹਨ ਉਨ੍ਹਾਂ ਨੇ ਸੁਣਾਇਆ ਸੀ, ਕਿ ਸਾਡੇ "ਪਿੰਡ ਨੀਲਾ" (ਅਲਾਕਾ ਚਕਵਾਲ) ਵਿਚ ਬਾਬਾ ਖੇਮ ਸਿੰਘ ਪਹਿਲੀ ਵੇਰ ਗਏ ਤਾਂ ਸਾਦਗੀ ਭਰੇ ਬਸਤ੍ਰ, ਥੋੜੇ ਬੰਦੇ ਨਾਲ ਸਨ। ਪਰ ਇਨ੍ਹਾਂ ਦੇ ਮਿਠ ਬੋਲੇ ਤੇ ਰਸੀਲੇ ਦਾ ਪ੍ਰਚਾਰ ਦਾ ਪ੍ਰਭਾਉ ਬਹੁਤ ਲੋਕਾਂ ਉਤੇ ਪਿਆ ਸੀ। ਫਿਰ ਜਦੋਂ ਉਹ ਦੂਜੀ ਵੇਰ ਸਾਡੇ ਅਲਾਕੇ ਨੇੜੇ ਦੇ ਪਿੰਡਾਂ ਵਿਚ (ਨੀਲੇ ਦੁਲੇ)ਆਏ ਤਾਂ ਆਪ ਦੇ ਨਾਲ ਬੇ-ਸ਼ੁਮਾਰ ਸਿਖ ਸੰਗਤਾਂ ਸਨ, ਜੋ ਜਥਿਆਂ ਦੀ ਸ਼ਕਲ ਵਿਚ ਸ੍ਵਾਗਤ ਨੂੰ ਅਗਵਾਈ ਵਿਚ ਆਈਆਂ ਸਨ,ਉਹ ਜੋਟੀਆਂ ਦੇ ਸ਼ਬਦਾਂ ਦਾ ਕੀਰਤਨ ਕਰਦੀਆਂ ਹੁੰਦੀਆਂ। ਕਈ ਹਿੰਦੂ ਆਪ ਤੋਂ ਗੁਰਮੰਤ੍ਰ ਸੁਣਦੇ ਤੇ ਸਿਖ ਬਣਦੇ ਦੇਖੇ, ਅਤੇ ਕੇਸਾ ਧਾਰੀ ਅੰਮ੍ਰਿਤ ਛਕਿਆ ਕਰਦੇ ਸਨ। ਕਈ ਦਿਨ ਮੁਕਾਮ ਰਿਹਾ ਤੇ ਲੰਗਰ ਪ੍ਰਬੰਧ ਸਿਖ ਸੰਗਤਾਂ ਵਲੋਂ ਹੁੰਦਾ ਸੀ। ਐਸਾ ਕੁਝ ਅਖੀਂ ਦੇਖਿਆ ਸੀ।

ਗਿਆਨੀ ਅਤਰ ਸਿੰਘ ਨੇ ਦਸਿਆ–ਕਿ ਇਸ ਵੇਰੀ ਸ੍ਰੀ ਬਾਬਾ ਜੀ ਨੇ ਗੁਰਬਾਣੀ ਦੇ ਹੱਥੀਂ ਲਿਖਤਾਂ ਗੁਟਕੇ ਬਹੁਤ ਨਾਲ ਲਿਆਂਦੇ ਸਨ, ਗੁਰਮੁਖੀ ਪੜਿਆਂ ਨੂੰ ਵੰਡ ਦਿਤੇ ਅਤੇ ਅਨਪੜ੍ਹ ਬਚਿਆਂ ਨੂੰ ਗੁਰਮੁਖੀ ਦੇ ਪੜ੍ਹਨ ਦੀ ਤਾਕੀਦ ਕੀਤੀ । ਫਿਰ ਜਦੋਂ ਪਿੰਡ (ਗੰਗਾਵਾਲ) ਪਧਾਰੇ, ਕਿਉਂਕਿ ਇਥੇ ਦੇ ਲੋਕਾਂ ਵੀ ਬਹੁਤ ਤਰਲੇ ਮਿੰਨਤਾਂ ਕੀਤੀਆਂ ਸਨ। ਕਈ ਦਿਨਾਂ ਦੀ ਸੇਵਾ ਮਗਰੋਂ ਸੰਗਤਾਂ ਵਲੋਂ ਕਈ ਹਜ਼ਾਰ ਦੀ ਨਕਦੀ ਤੇ ਬਸਤ੍ਰਾਂ ਦੀ ਦਸਵੰਧ ਭੇਟਾ ਮਿਲੀ। ਐਸੇ ਹੀ ਇਥੇ ਤੋਂ ਦੂਜੇ ਪਿੰਡ (ਬਿਲਾਵਲ) ਗਏ, ਫਿਰ ਟੁਢੰਬਰ, ਘੀਲ, ਚਕਰੀ ਢੇਰੀ। ਤੇ ਅਧਿਵਾਲ ਆਦਿਕ ਪਿੰਡਾਂ ਵਿਚ ਪ੍ਰਚਾਰ ਕੀਤਾ । ਅੰਮ੍ਰਿਤ ਛਕਾਇਆ ਅਤੇ ਮਾਨ ਸਤਿਕਾਰ ਪਾਇਆ ਸੀ। ਇਸ ਵੇਲੇ ਗਿਆਨੀ ਅਤਰ ਸਿੰਘ ਜੀ ਨੇ ਅਪਣੀ ਉਮਰ ੧੦-੧੨ ਸਾਲਾਂ ਦੀ ਹੋਣੀ ਦੱਸੀ । ਫਿਰ ਇਹ ਵੀ ਕਿਹਾ ਕਿ ਮੈਨੇ ਇਸ ਸਾਰੇ ਦੌਰੇ ਵਿਚ ਨਾਲ ਰਹਿ ਕੇ ਬਾਬਾ ਜੀ ਦਾ ਅਪਾਰ ਸਤਿਕਾਰ ਹੁੰਦਾ ਡਿਠਾ ਸੀ ਜੈਸਾ ਕਿ ਅਜ ਤੀਕ ਕਿਸੇ ਵਡੇ ਤੋਂ ਵਡੇ ਸਿਖ ਲੀਡਰ ਦਾ ਉਸ ਅਲਾਕੇ ਵਿਚ ਨਹੀਂ ਹੋਇਆ ਦੇਖਿਆ ।

ਗਿਆਨੀ ਅਤਰ ਸਿੰਘ ਜੀ ਨੇ ਇਹ ਵੀ ਸੁਣਾਇਆ–ਕਿ ਬਾਬਾ ਖੇਮ ਸਿੰਘ ਦੇ ਪਿਛੋਂ ਅਗਰ ਕਿਸੇ ਧਾਰਮਕ ਸਿਖ ਵਿਅਕਤੀ ਨੇ ਸਿਖਾਂ ਪਾਸੋਂ ਮਾਨ ਪਾਇਆਂ ਤਾਂ ਉਹ ਕੇਵਲ ਸੰਤ ਅਤਰ ਸਿੰਘ ਸਾਹਿਬ (ਮਸਤੂਆਣਾਂ) ਸਨ । ਵਰਨਾਂ ਬਾਬਾ ਜੀ ਦੇ ਅੰਮ੍ਰਿਤ ਪ੍ਰਚਾਰ ਤੇ ਸਤਿਕਾਰ ਪਾਏ ਦੀ ਹੋਰ, ਕੋਈ ਮਿਸਾਲ ਨਹੀਂ ਮਿਲਦੀ। ਕਿਉਂਕਿ ਬਾਬਾ ਖੇਮ ਸਿੰਘ ਜਿਥੇ ਜਾਂਦੇ ਸਨ ਉਹ ਅਪਣੇ ਪਾਸ ਆਏ ਹਿੰਦੂ ਜਾਂ ਸਹਿਜਧਾਰੀ ਸਿਖਾਂ ਪਾਸੋਂ ਪਹਿਲੀ ਪੁਛ ਕਰਦੇ,ਕਿ ਕਿਤਨੇ ਬੱਚੇ ਹਨ ? ਉਹਨਾਂ ਦੇ ਦਸੇ ਮੁਤਾਬਕ ਘਟੋ ਘਟ ਇਕ ਬੱਚਾ ਉਨ੍ਹਾਂ ਦਾ ਕੇਸਾਧਾਰੀ ਸਿਖ ਬਨਾਣਾ ਹੈ, ਬਾਬਾ ਜੀ ਇਕਰਾਰ ਲੈਂਦੇ ਤਾਂ ਉਨ੍ਹਾਂ ਦੇ ਘਰ ਪ੍ਰਸ਼ਾਦ ਛਕਣਾ ਪ੍ਰਵਾਨ ਕਰਦੇ ਸਨ। ਫਿਰ ਕੇਸਾ ਧਾਰੀਆਂ ਪਾਸੋਂ ਪੁਛਦੇ ਕਿ ਕਿਤਨੇ ਅੰਮ੍ਰਿਤ ਧਾਰੀ ਜਾਂ

ਬੇ ਅੰਮ੍ਰਿਤੀਏ ਹਨ, ਤਾਂ ਉਨ੍ਹਾਂ ਨੂੰ ਛੇਤੀ ਅੰਮ੍ਰਿਤ ਛਕਾਂਦੇ ਜੋ ਬੇ-ਅੰਮ੍ਰਤੀਏ ਹੁੰਦੇ ਸਨ। ਐਸਾ ਪਿਆਰ ਭਰਿਆ ਹਮੇਸ਼ਾਂ ਆਪ ਦਾ ਪ੍ਰਚਾਰ ਸੀ ਕਿ ਕਿਸੇ ਤੋਂ ਇਨਕਾਰ ਹੋਣਾ ਮੁਸ਼ਕਿਲ ਸੀ। ਇਹੋ ਵਜਾ ਸੀ ਕਿ ਸਿਖੀ ਨੂੰ ਚਾਹੁੰਣ ਵਾਲੇ ਆਪ ਨੂੰ ਚਾਹੁੰਦੇ ਸਨ, ਪਰ ਕਈ ਨਿੰਦਕਾਂ ਨੂੰ ਬਾਬਾ ਜੀ ਦਾ ਸਤਿਕਾਰ ਪਸੰਦ ਵੀ ਨਹੀਂ ਸੀ ਐਸੇ 'ਕੋਲੀਆਂ' ਪਿੰਡ ਦੇ ਕੁਝ ਲੋਕ ਸਨ।

ਸ੍ਰੀ ਬਾਬਾ ਜੀ ਨੂੰ ਪਤਾ ਲਗਾ ਤਾਂ ਆਖਿਆ–ਕਿ ਅਸੀਂ ਕਿਸੇ ਤੋਂ ਕੁਝ ਮੰਗਦੇ ਨਹੀਂ। ਜੋ ਮਾਨ ਸਤਿਕਾਰ ਹੈ ਇਹ ਗੁਰੂ ਨਾਂਨਕ ਦਾ ਜਾਣ ਕੇ ਲੋਕੀ ਕਰਦੇ ਹਨ। ਉਥੋਂ ਦੇ (ਕੋਲੀਆਂ ਦੇ) ਧਨਾਢ ਤਾ **"ਕੋਲੀਆਂ ਦੇ ਕੋਲੇ"** ਹਨ। ਸਹਿਜੇ ਬਚਨ ਕੀਤਾ-ਕਿ ਉਨ੍ਹਾਂ ਦੇ ਮਨ ਕੋਲਿਆਂ ਵਾਂਗੂੰ ਈਰਖਾ ਦੀ ਅੱਗ ਵਿਚ ਜਲੇ ਹਨ ਕਿਵੇਂ ਸ਼ਾਂਤ ਕਰ ਸਕੀਏ? ਐਸਾ ਆਖ ਕੇ ਚੁੱਪ ਕਰ ਰਹੇ, ਤੇ ਕੁਝ ਦਿਨਾਂ ਮਗਰੋਂ ਮੁੜ "ਕਲਰ" ਨੂੰ ਆਇ। ਪਰ ਪਿਛੋਂ ਉਥੇ ਦੇ ਸ: ਮਤਾਬ ਸਿੰਘ ਦਾ ਬਹੁਤ ਨੁਕਸਾਨ ਹੋਇਆ ਜੋ ਬਾਬਾ ਜੀ ਦੀ ਨਿੰਦਾ ਦਾ ਉਸ ਨੂੰ ਛੇਤੀ ਫੱਲ ਮਿਲਿਆ ਸੀ ਲੋਕਾਂ ਨੇ ਐਸਾ ਹੀ ਜਾਣਿਆ।

--o--

# ਕਲਰ ਤੋਂ ਰਾਵਲਪਿੰਡੀ

ਪੂਰਬੀ ਪੰਜਾਬ ਦੁਆਬਾ ਜਲੰਧਰ (ਬਸੀਰਪੁਰ ਮਲਸੀਹਾਂ) ਤੋਂ ਆਏ ਤੇ ਇਸ ਅਲਾਕੇ ਵਿਚ ਪ੍ਰਚਾਰ ਕਰਦੇ ਬਾਬਾ ਖੇਮ ਸਿੰਘ ਜੀ ਨੂੰ ੪ ਸਾਲ ਬੀਤ ਚੁਕੇ ਸਨ। ਆਪ ਦੇ ਸਾਂਝੀ ਵਾਲਤਾ ਭਰੇ ਯੁਕੱਤੀ ਪੂਰਤ ਪ੍ਰਚਾਰ ਦਾ ਜਿਥੇ ਹਿੰਦੂ ਸਿਖਾਂ ਉਤੇ ਅਸਰ ਪਿਆ ਸੀ ਮੁਸਲਮਾਨਾਂ ਉਤੇ ਵੀ ਬਹੁਤ ਪ੍ਰਭਾਵ ਪੈ ਰਿਹਾ ਸੀ। ਇਸ ਅਲਾਕੇ ਦੇ ਵਸਨੀਕ ਬਹੁਤੇ ਸੁੰਨੀ ਮੁਸਲਮਾਨ ਸਨ। ਉਹ ਅਪਣੇ ਪੀਰਜ਼ਾਦੇ ਸੈਯਦਾਂ ਦਾ ਬਹੁਤ ਆਦਰ ਕਰਨਾਂ ਜਾਣਦੇ ਸਨ। ਉਹ

ਬਾਬਾ ਜੀ ਨੂੰ ਹਿੰਦੂ ਸਿਖਾਂ ਦਾ ਪੀਰ ਆਇਆ ਮੰਨਦੇ ਅਤੇ ਦਾਹਵਤਾਂ ਦਿਤਾ ਕਰਦੇ ਸਨ। ਐਸੀ ਹਾਲਤ ਵਿਚ ਬਾਬਾ ਜੀ ਦਾ ਉਪਦੇਸ਼ ਸਭਨਾਂ ਨੂੰ ਸਾਂਝਾ ਤੇ ਆਪੋ ਵਿਚ ਮਿਲ ਜੁਲ ਕੇ ਰਹਿਣਾ ਸਿਖਾਂਦੇ ਸਨ। ਆਪ ਦੇ ਇਸ ਕੱਦਰ ਪ੍ਰਾਪਤ ਕੀਤ ਸਤਿਕਾਰ ਦੀ ਖਬਰਾਂ ਰਾਵਲਪਿੰਡੀ ਤੋਂ ਵਖਰੇ ਜਿਹਲਮ, ਕੈਮਲਪੁਰ ਦੇ ਰਈਸਾਂ ਅਮੀਰਾਂ ਨਵਾਬਾਂ ਤੇ ਸਰਕਾਰੀ ਲੋਕਾਂ(ਜ਼ਿਲਾ ਹਾਕਮਾਂ) ਪਾਸ ਹਰ ਪਾਸੇ ਪਹੁੰਚ ਚੁਕੀਆਂ ਸਨ। ਜਿਸ ਕਾਰਨ ਜਿਸ ੨ ਜਿਲ੍ਹੇ ਅਲਾਕੇ ਵਿਚ ਬਾਬਾ ਜੀ ਜਾਂਦੇ ਐਸੇ ਹਾਕਮ ਤੇ ਅਮੀਰਜ਼ਾਦੇ ਆ ਕੇ ਮਿਲਿਆ ਕਰਦੇ ਸਨ।

ਇਨ੍ਹਾਂ ਦਿਨਾਂ ਵਿਚ ਆਪ ਦੀ ਮਾਨਤਾ ਤੋਂ ਪ੍ਰਭਾਵਤ ਹੋਇ ਰਾਵਲਪਿੰਡੀ ਦੇ ਪ੍ਰਸਿਧ ਸਰਦਾਰ (ਨੰਦ ਸਿੰਘ ਤੇ ਇਨ੍ਹਾਂ ਦੇ ਭ੍ਰਾਤਾ ਸਰਦਾਰ ਕਿਰਪਾਲ ਸਿੰਘ) ਤੇ ਇਨ੍ਹਾਂ ਦੇ ਬੇਟੇ (ਸਰਦਾਰ ਸੁਜਾਨ ਸਿੰਘ) ਨੇ ਕਲਰ ਆ ਕੇ ਬਾਬਾ ਸਾਹਿਬ ਪਾਸ ਬੇਨਤੀ ਦਵਾਰੇ ਆਖਿਆ–ਕਿ ਜਿਵੇਂ ਬਹੁਤ ਦੂਰ ਜਾ ਕੇ ਪਸ਼ਾਵਰ ਦੀਆਂ ਸੰਗਤਾਂ ਨੂੰ ਨਿਹਾਲ ਕੀਤਾ ਹੈ ਸਾਡੇ ਪਾਸ ਰਾਵਲਪਿੰਡੀ ਵੱਸ ਕੇ ਸਾਨੂੰ ਵੀ ਨਿਹਾਲ ਕਰੀਏ, ਬਾਬਾ ਜੀ ਨੇ ਮੰਨ ਲਿਆ ਤੇ ਉਹਨਾਂ ਨਾਲ ਗਏ ਸੀ। ਸ਼ਹਿਰ ਵਿਚ ਦਾਖਲ ਹੋਣ ਵੇਲੇ ਸਰਦਾਰਾਂ ਨੇ ਬਹੁਤ ਸੁਆਗਤ ਕਰਾਇਆ ਤੇ ਅਪਣੀ ਵਡੀ ਹਵੇਲੀ ਵਿੱਚ ਨਿਵਾਸ ਦਿਤਾ। ਫਿਰ ਦੂਰ ਨੇੜੇ ਦੇ ਲੋਕਾਂ ਨੂੰ ਜਿਵੇਂ ਜਿਵੇਂ ਪਤਾ ਹੁੰਦਾ ਰਿਹਾ ਇਥੇ ਹੀ ਆਉਂਦੇ ਤੇ ਦਰਸ਼ਨ ਕਰਦੇ ਰਹੇ।

ਪਸ਼ਾਵਰ ਤੇ ਰਾਵਲਪਿੰਡੀ ਜੈਸੇ ਸ਼ਹਿਰ ਵਿਚ ਸਰਕਾਰ ਅੰਗਰੇਜ਼ੀ ਵਲੋਂ ਸਤਿਕਾਰਤ ਹੱਸਤੀਆਂ (ਹਿੰਦੂ, ਸਿਖਾਂ ਤੇ ਮੁਸਲਮਾਨਾਂ) ਵਲੋਂ ਜੋ ਆਪ ਦਾ ਨਿਘਾ ਸੁਆਗਤ ਹੋਇਆ ਸੀ ਇਸ ਨੂੰ ਅਨੁਭਵ ਕਰਦੇ ਬਾਬਾ ਜੀ ਸੰਤ ਬੀਰ ਸਿੰਘ ਜੀ ਦਾ ਜਿੱਕਰ ਵੀ ਸੁਣਾਂਦੇ ਤੇ ਭਾਰੀ ਸੰਗਤਾਂ ਵਿਚ ਆਖਿਆ ਕਰਦੇ ਕਿ ਇਹ ਆਪ ਲੋਕਾਂ ਵਲੋਂ ਦਿਤੀ ਵਡਿਆਈ ਸਾਡੇ ਵਡਿਆਂ ਦੀ ਬਖਸ਼ਸ਼ ਦਾ ਫੱਲ ਹੈ। ਕਿ ਸੰਤ ਬੀਰ ਸਿੰਘ ਜੀ ਨੇ ਅੰਮ੍ਰਿਤ ਛਕਾਏ ਵੇਲੇ ਤੇ ਬਾਬਾ

ਸਾਹਿਬ ਸਿੰਘ ਜੀ ਦੀ ਸ੍ਰੀ ਸਾਹਿਬ ਸਾਨੂੰ ਪਹਿਨਾਏ ਵੇਲੇ ਫੁਰਮਾਇਆ ਸੀ। **"ਤੁਸਾਡੇ ਵਡਿਆਂ ਦੀ ਅਮਾਨਤ ਤੁਸਾਨੂੰ ਦਿਤੀ ਹੈ"** ਇਹ ਉਸ ਅਮਾਨਤ ਦਾ ਸਚਾ ਮਾਨ ਸਤਿਕਾਰ ਹੈ।

ਸ੍ਰੀ ਬਾਬਾ ਜੀ ਨੇ ਇਥੇ ਰਾਵਲਪਿੰਡੀ ਆ ਕੇ ਵੀ ਅਪਣਾ ਨਿਤਨੇਮ ਤੇ ਦੀਵਾਨ ਦਾ ਸਜਾਣਾਂ ਸਦਾ ਵਾਂਗੂ ਜਾਰੀ ਰਖਿਆ ਸੀ। ਉਹ ਚਰਨ ਪਾਹੁਲ ਦੇ ਅਧਕਾਰੀਆਂ ਨੂੰ ਚਰਨਾਂਮ੍ਰਿਤ ਨਾਲ ਗੁਰਮੰਤ੍ਰ ਸੁਣਾਂਦੇ ਅਤੇ ਅੰਮ੍ਰਿਤ ਅਧਕਾਰੀ ਕੇਸਾ ਧਾਰੀਆਂ ਨੂੰ ਅੰਮ੍ਰਿਤ ਛਕਾਂਦੇ ਰਹੇ। ਵਡਾ ਕੰਮ ਉਹਨਾਂ ਦਾ ਇਹੋ ਸੀ। ਇਸ ਵਾਸਤੇ ਸ਼ਾਇਦ ਬਾਰ ਬਾਰ ਲਿਖਿਆ ਜ਼ਰੂਰੀ ਨ ਹੋਵੇ, ਪਰ ਅੰਮ੍ਰਿਤ ਵੇਲੇ ਦਾ ਹੰਭਲਾ ਮਾਰ ਕੇ ਉਠ ਬੈਠਣਾ ਉਹ ਐਸਾ ਜ਼ਰੂਰੀ ਜਾਣਦੇ ਸਨ–ਜਿਵੇਂ ਲੜਨ ਵੇਲੇ ਸਿਪਾਹੀ ਲੋਕ ਹੰਭਲਾ ਮਾਰ ਕੇ ਉਠਦੇ ਤੇ ਲੜਦੇ ਹਨ। ਉਹ ਸਰਦੀ ਗਰਮੀ ਵਿਚ ਐਸਾ ਹੀ ਉਠਦੇ ਪਰ ਉਹਨਾਂ ਬਾਬਤ ਸੁਣਿਆ ਹੈ ਕਿ ਸਰਦੀ ਜਾਂ ਗਰਮੀ ਦੀ ਕੋਈ ਰੁਤ ਹੋਵੇ ਉਹ ਅੱਧ ਗਰਮ ਪਾਣੀ ਨਾਲ ਇਸ਼ਨਾਨ ਕਰਦੇ ਹੁੰਦੇ ਸਨ। ਇਸ ਨਿਤ ਨੇਮ ਨੂੰ ਪੂਰਾ ਕੀਤੇ ਪਿਛੋਂ ਪਹਿਲੇ ਆਪ ਜੀ ਨੇ ਇਕ ਦਿਨ ਸੁਖ ਰਹਿਣੇ ਸਰਦਾਰਾਂ ਨੂੰ ਅੰਮ੍ਰਿਤ ਛਕਾਇਆ, ਫਿਰ ਬੇ-ਸ਼ੁਮਾਰ ਸ਼ਹਿਰੀ ਲੋਕਾਂ ਨੂੰ ਅੰਮ੍ਰਿਤਧਾਰੀ ਬਣਾਇਆ ਸੀ।

ਦੀਵਾਨ ਵਿਚ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅੰਦਰ ਰਬਾਬੀਆਂ ਦੇ ਕੀਰਤਨ ਤੋਂ ਪਿਛੋਂ ਜ਼ਰੂਰ ਕਿਸੇ ਸਾਧੂ ਸੰਤ (ਵਿਦਵਾਨ ਮਹਾਤਮਾਂ) ਨੂੰ ਗੁਰਬਾਣੀ ਵਿਚਾਰ ਸੁਨਾਣ ਨੂੰ ਪ੍ਰੇਰਦੇ ਅਤੇ ਚੰਗੇ ਰਸੀਲੇ ਲੋਕਾਂ ਦੀ ਕਦਰ ਦਾਨੀ ਕਰਦੇ। ਬਲਕਿ ਸੰਗਤ ਵਿਚ ਉਹਨਾਂ ਨੂੰ ਵਡਿਆਂਦੇ ਕਿ ਇਹੋ ਲੋਕ ਹਨ ਜੋ ਫਿਰ ਤੁਰ ਕੇ ਲੋਕਾਂ ਨੂੰ ਗੁਰਬਾਣੀ ਦੇ ਅੰਮ੍ਰਿਤ ਨਾਲ ਤ੍ਰਿਪਤਾਂਦੇ ਹਨ। ਇਹਨਾਂ ਨੇ ਘਰੋਗੀ ਕਿਰਤ ਕਾਰ ਛੱਡ ਕੇ ਵਿਦਵਾਨ ਸੰਤਾਂ ਦੀ ਸੇਵਾ ਕਰ ਕੇ ਵਿਦਿਆ

ਪਾਈ ਹੈ, ਜੇ ਅਸੀਂ ਇਹਨਾਂ ਦੀ ਕਦਰ ਨ ਕਰੀਏ ਤਾਂ ਦੂਜੇ ਲੋਕਾਂ ਨੇ ਕੀ ਕਰਨੀ ਹੈ ? ਇਸ ਪ੍ਰਸੰਤਾ ਭਰੇ ਪਿਆਰ ਦਾ ਅਸਰ ਸੰਤ ਵਿਦਵਾਨਾਂ ਉਤੇ ਬਹੁਤਾ ਹੁੰਦਾ ਤੇ ਵੱਲ ਸਰੂਪ ! ਐਸੇ ਸੰਤ ਲੋਕ ਵੀ ਕਦਰਦਾਨ ਬਾਬਾ ਜੀ ਦੀ ਜਿਥੇ ਜਾਂਦੇ ਸੋਭਾ ਵਧਾਂਦੇ ਸਨ ਜਿਸ ਤੋਂ ਛੇਤੀ ਹੀ ਬਾਬਾ ਜੀ ਦੀ ਮਾਨਤਾਂ ਨੂੰ ਚਾਰ ਚੰਨ ਲਗਦੇ ਰਹੇ ।

—o—

## ਸਿਖ ਰਾਜ ਖਾਤਮੇਂ ਦੀ ਗੱਲਾਂ

ਰਾਵਲਪਿੰਡੀ ਸ਼ਹਿਰ ਵਿਚ ਐਤਵਾਰ ਨੂੰ ਬਾਬਾ ਜੀ ਦੇ ਦੀਵਾਨ ਵਿਚ ਬਹੁਤ ਰੌਣਕ ਹੁੰਦੀ । ਕਿਉਂਕਿ ਅੰਗਰੇਜ਼ੀ ਸਰਕਾਰ ਵਲੋਂ ਇਥੇ ਵਡੀ ਛਾਵਣੀ ਬਣਾਈ ਗਈ ਸੀ । ਸਿਖ ਸਿਪਾਹੀ ਵੀ ਛੁਟੀ ਮਨਾਂਦੇ ਦਰਸ਼ਨ ਨੂੰ ਆਉਂਦੇ ਸਨ । ਇਨ੍ਹਾਂ ਪਾਸੋਂ ਸਿਖਾਂ ਤੇ ਅੰਗਰੇਜ਼ਾਂ ਦੀਆਂ ਲੜਾਈਆਂ ਦੇ ਹਾਲ ਗਹੁ ਨਾਲ ਸੁਣਿਆ ਕਰਦੇ, ਫਿਰ ਅੰਗਰੇਜ਼ਾਂ ਵਲੋਂ ਹੁਣ ਸਿਖਾਂ ਨਾਲ ਕਿਹੋ ਜਿਹਾ ਅਮਲ ਵਰਤਾਰਾ ਹੁੰਦਾ--ਸਮਝਣ ਦੀ ਕੋਸ਼ਸ਼ ਕਰਦੇ ਸਨ ।

ਇਕ ਦਿਨ ਫੌਜੀ ਜਵਾਨਾਂ ਨੇ ਦਸਿਆ–ਕਿ ਪਹਿਲੇ ਪਹਿਲ ਕਵਾਇਦ ਪ੍ਰੇਟਾਂ ਮਗਰੋਂ ਸਾਰੇ ਸਿਖਾਂ ਪਾਸੋਂ ਹਥਿਆਰ ਮੋੜ ਲਿਆ ਕਰਦੇ, ਪਰ ਹੁਣ ਐਸਾ ਸ਼ੱਕ ਨਹੀਂ ਰਿਹਾ ਤੇ ਉਹਨਾਂ ਨੂੰ (ਅੰਗਰੇਜ਼ਾਂ ਨੂੰ) ਯਕੀਨ ਹੋ ਚੁਕਾ ਹੈ ਕਿ ਅੰਮ੍ਰਿਤ ਛਕਿਆ ਸਿਖ ! ਅਪਣੇ ਗੁਰੂ ਗ੍ਰੰਥ ਅਗੇ ਜੋ ਪ੍ਰੱਣ ਕਰ ਲਵੇ ਉਹਨੂੰ ਪੂਰਾ ਕਰਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰ ਸਕਦਾ ਹੈ । ਇਸ ਵਾਸਤੇ ਹੁਣ ਕੁਝ ਚਿਰ ਤੋਂ ਨਵੇਂ ਆਏ ਰੰਗਰੂਟਾਂ ਨੂੰ ਭਰਤੀ ਕਰਕੇ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕਵਾਂਦੇ ਅਤੇ ਸਿਖੀ ਸਿਦਕ ਵਿਚ ਪੂਰਾ ਰਹਿਣ ਦੀ ਤਾਕੀਦ ਨਾਲ ਦੇਸ਼ ਰਾਖੀ ਵਾਸਤੇ ਸਰਕਾਰ ਦੇ ਵਫਾਦਾਰ ਰਹਿਣ ਦੀ ਸੁਗੰਧ

ਚੁਕਵਾਂਦੇ ਹਨ। ਫੇਰ ਜਿਹੜਾ ਸਿੰਘ ਕੋਈ ਕੇਸ ਦਾਹੜੇ ਦੀ ਬੇ-ਅਦਬੀ ਕਰਦਾ ਦਿਸਦਾ ਨੇ-ਉਸਨੂੰ ਕੈਦ (ਕੋਰਟ ਮਾਰਸ਼ਲ) ਦੀ ਸਜਾ ਦੇਂਦੇ ਹਨ।

ਐਸਾ ਜ਼ਿਕਰ ਜਾਰੀ ਸੀ ਤਾਂ ਇਕ ਬ੍ਰਿੱਧ ਬਾਬੇ ਨੇ ਆਖਿਆ ਮਹਾਰਾਜਾਂ ਬਾਬਾ ਜੀਉ ! ਇਨ੍ਹਾਂ ਫੌਜੀਆਂ ਦਾ ਕੀ ਹੈ ? ਉਸ ਵੇਲੇ ਸਿਖ ਰਾਜ ਦੇ ਹੱਕ ਵਿਚ ਸਨ, ਹੁਣ ਥੋੜੇ ਚਿਰ ਤੋਂ ਅੰਗਰੇਜ਼ਾਂ ਦਾ ਅੰਨ ਖਾ ਕੇ ਉਹਨਾਂ ਦਾ ਗੀਤ ਗਾਂਦੇ ਹਨ। ਪਰ ਸਾਨੂੰ ਤਾਂ ਅੱਜ ਤੋਂ ਤਿੰਨ ਚਾਰ ਸਾਲ ਪਹਿਲੇ ਦੀ ਅਖੀਂ ਵੇਖੀ ਯਾਦ ਹੈ--ਕਿ ਇਸੇ ਰਾਵਲਪਿੰਡੀ ਸ਼ੈਹਰ ਵਿਚ ਅੰਗਰੇਜ਼ੀ ਲਾਟ ਨੇ ਸਿਖਾਂ ਪਾਸੋਂ ਹਥਿਆਰ ਖੋਹੇ ਸਨ ਤੇ ਰੋਂਦਿਆਂ ਨੂੰ ਘਰੀਂ ਤੋਰਿਆ ਸੀ।

ਇਸ ਬ੍ਰਿੱਧ ਨੇ ਦਸਿਆ-ਕਿ ਗੁਜਰਾਤ ਦੀ ਲੜਾਈ ਵਿਚ ਹਾਰੇ ਹੋਏ ਸਿਖ, ਜਦੋਂ ਜਿਹਲਮ ਨੂੰ ਮੁੜੇ ਸਨ, ਅੰਗਰੇਜ਼ੀ ਤੇ ਪੂਰਬੀ ਫੌਜਾਂ ਨੇ ਪਿੱਛਾ ਕੀਤਾ ਤੇ ਲੁਟਦੇ, ਪੁਟਦੇ, ਦਬਾਂਦੇ, ਭਜਾਂਦੇ ਰਾਵਲ-ਪਿੰਡੀ ਤੀਕ ਲਿਆਏ ਸਨ। ਜਿਨ੍ਹਾਂ ਪਾਸ ਕੁਝ ਵੀ ਖਾਣ ਜੋਗਾ ਨਹੀਂ ਸੀ। ਤਾਂ ਇਨ੍ਹਾਂ ਸਰਦਾਰਾਂ ਪਾਸ ਜੋ ੫੦ ਬਾਕੀ ਦੇ ਹਾਥੀ ਸਨ, ਦੋਹਾਂ ਹਾਥੀਆਂ ਉਤੇ ਸੋਨੇ ਦੇ ਹੌਦੇ ਸਨ। ਉਹ ਸਰਾਫਾਂ ਪਾਸ ਵੇਚ ਕੇ ਉਨ੍ਹਾਂ ਨੇ ਰੋਟੀ ਖਾਧੀ ਸੀ। ਇਹ ਫੇਰ ਘੇਰੇ ਗਏ, ਤੇ ਸਾਡੇ ਸਾਹਮਣੇ ਉਨ੍ਹਾਂ ਬਹਾਦਰਾਂ ਪਾਸੋਂ ਹਥਿਆਰ ਖੋਹ ਕੇ ਨਿਹੱਥੇ ਕੀਤਾ ਸੀ। ਜਿਨ੍ਹਾਂ ਲੋਕਾਂ ਨੇ ਹਥਿਆਰ ਦੇਣ ਤੋਂ ਢਿੱਲ ਕੀਤੀ ਉਨ੍ਹਾਂ ਤੋਂ ਜੋਰੀ ਖੋਹ ਕੇ ਕੈਦ ਕੀਤੇ ਗਏ ਤੇ ਜਿਨ੍ਹਾਂ ਨੇ ਅਪਣੇ ਆਪ ਦੇ ਦਿਤੇ ਸਨ, ਉਨ੍ਹਾਂ ਨੂੰ ਭਰੇ ਥੈਲੇ ਵਿਚੋਂ ਇਕ ਇਕ ਮੁੱਠ (ਬੇ-ਗਿਣੇ) ਰੁਪੈ ਦੇ ਕੇ ਘਰਾਂ ਨੂੰ ਤੋਰਿਆ ਸੀ।

ਇਸ ਬ੍ਰਿਧ ਨੇ ਬਾਬਾ ਜੀ ਨੂੰ ਦਸਿਆ-ਕਿ ਉਹ ਸਰਦਾਰ ਜੋ ੪ ਸਾਲ ਪਹਿਲੇ ਪੰਜਾਬ ਦੇ ਮਾਲਕ ਸਨ, ਗਦਾ ਗਰ ਬਣਾ ਕੇ

ਮਾਨੋ ਠੂਠੇ ਖੈਰ ਪਾ ਕੇ ਘਰਾਂ ਨੂੰ ਤੋਰਿਆ ਸੀ* ਜਿਨ੍ਹਾਂ ਵਿਚੋਂ ਕਈ ਰੋਂਦੇ ਵੀ ਦੇਖੇ ਤੇ ਕਈਆਂ ਨੇ ਸਿਖ ਰਾਜ ਹੁਣ ਨ ਰਿਹਾ ਜਾਣ ਕੇ ਸਿਰ ਮੁਨਾ ਲਏ ਸਨ ਜੋ ਨੌਕਰੀ ਖਾਤਰ ਸਿਖ ਬਣੇ ਸਨ। ਅੰਗਰੇਜ਼ਾਂ ਨੇ ਸਾਨੂੰ ਤਬਾਹ ਕੀਤਾ ਸੀ ਤਾਂ ਉਸ ਵੇਲੇ! ਜਦੋਂ ਅਸੀਂ ਰਾਜ ਗੱਦੀ ਤੇ ਵਜੀਰੀਆਂ ਖਾਤਰ ਆਪੋ ਵਿਚ ਫੁਟੇ। ਵਰਨਾਂ ਕਿਸੇ ਦੀ ਕੀ ਮਜਾਲ ਸੀ ਕਿ ਗੁਰੂ ਜੀ ਦੀ ਬਖਸ਼ਸ਼ਾਂ (ਤਲਵਾਰਾਂ) ਵੀ ਸਾਡੇ ਤੋਂ ਖੋਂਹਦੇ। ਹੁਣ ਉਹ ਜੋ ਕੁਝ ਵੀ ਕਰ ਰਹੇ--ਅਪਣੇ ਮਤਲਬ ਨੂੰ ਕਰਦੇ। ਅੰਮ੍ਰਿਤ ਛਕਵਾਂਦੇ ਤੇ ਰਹਿਤ ਰਖਾਣ ਦੇ ਨਾਲ ਸਾਨੂੰ ਸੌਂਹਾਂ ਚੁਕਾਂਦੇ ਹਨ, ਮਾਨੋ ਬਕਰੇ ਪਾਲਦੇ। ਐਸਾ ਬੋਲਦੇ ਬ੍ਰਿੱਧ ਸਿਖ ਦਾ ਗੱਲਾ ਭਰ ਆਇਆ ਤੇ ਅਥਰੂ ਵਹਿ ਤੁਰੀਆਂ ਸਨ।

ਸ੍ਰੀ ਬਾਬਾ ਜੀ ਨੇ ਸਾਰੀ ਗੱਲ ਬਾਤ ਨੂੰ ਬੜੀ ਗੰਭੀਰਤਾ ਨਾਲ ਸੁਣਿਆ। ਮਾਸੂਸ ਕੀਤਾ ਕਿ ਐਸੇ ਸਚੇ ਸਿਖਾਂ ਨੂੰ ਕਿਤਨੀ ਨਿਰਾਸਤਾਂ ਹੈ ਪਰ ਨਿਰਾਸਤਾ ਵਿਚ ਢੇਰੀ ਢਾਹ ਬੈਠਣਾ ਵੀ ਸਿਖਾਂ ਦਾ ਕੰਮ ਨਹੀਂ ਹੈ। ਗੁਰੂ ਜੀ ਦੀਆਂ ਕਈ ਸਾਖੀਆਂ ਯਾਦ ਸਨ ਉਹ ਵੀ ਸੁਣਾਂਦੇ ਪਰ ਸਿਖ ਦਿਲਾਂ ਵਿਚ ਡੂੰਘੀ ਨਿਰਾਸਤਾ ਭਰੀ ਨੂੰ ਦੂਰ ਕਰਨਾਂ ਹੀ ਚੰਗਾ ਜਾਣਦੇ ਸਨ। ਆਪ ਨੇ ਐਸੇ ਹੀ ਮਨੋਹਰ ਤੇ ਯੁਕਤੀ ਭਰੇ ਬਚਨਾਂ ਨਾਲ ਇਥੇ ਵੀ ਸਮਝਾਇਆ ਜੈਸਾ ਕਿ ਮੀਰ ਪੁਰ ਦੀ ਸੰਗਤ ਵਿੱਚ ਸੁਣਾਇਆ ਕਰਦੇ ਸਨ।

ਬਾਬਾ ਖੇਮ ਸਿੰਘ ਸਾਹਿਬ ਦੇ ਐਸੇ ਬਚਨ ਸਨ ਕਿ ਉਸ ਬੀਤੀ ਗਲ ਨੂੰ ਚੇਤੇ ਕਰ ਕਰ ਢਹਿਦੀਆਂ ਕੱਲਾਂ ਵਿਚ ਮਨ ਨੂੰ

---

*ਸਿਖ ਇਤਿਹਾਸ ਨੰਬਰ ਫੁਲਵਾੜੀ ਸ਼ਫਾ ੨੯੦ ਜਿਲਦ ੧੯੯੬
(ਗਿਆਨੀ ਹੀਰਾ ਸਿੰਘ ਦਰਦ)

**ਨੋਟ—** ਉਕਤ ਜਿਕਰ ਨੂੰ ਐਸਾ ਹੀ ਅਖੀਂ ਡਿਠਾ ਹਾਲ ਦਾਸ਼ (ਲੇਖਕ) ਦੇ ਵਿਦਿਆ ਗੁਰੂ ਸੰਤ ਫਕੀਰ ਸਿੰਘ ਜੀ 'ਨਾਰਾ' ਨਿਵਾਸੀ ਨੇ ਕਰੀਬਨ ੧੯੩੦-੩੨ ਵਿਚ ਸੁਣਾਇਆ ਸੀ ਕਿ ਐਸਾ ਹੋਇਆ ਸੀ।

ਲਿਜਾਣਾਂ ਠੀਕ ਨਹੀਂ । **'ਵਖਤ ਵਿਚਾਰੇ ਸੋ ਬੰਦਾ ਹੋਇ'** ਹੁਣ ਤਾਂ ਸਮੇਂ ਨੂੰ ਵਿਚਾਰਦੇ ਹੋਏ ਗੁਰੂ ਹੁਕਮਾਂ ਮੁਤਾਬਕ ਅਪਣੇ ਨੂੰ ਢਾਲੀਏ । ਸੇਵਾ ਭਾਉ ਨਾਲ (ਇਹ ਖੁਸ਼ਾਮਦ ਨਹੀਂ') ਲੋਕਾਂ ਦੇ ਮਨਾਂ ਉਤੇ ਰਾਜ ਦੀ ਕੋਸ਼ਸ਼ ਕਰੀਏ । ਅੰਮ੍ਰਿਤ ਛਕੀਏ, ਕਿਰਤ ਕਰੀਏ, ਵੰਡ ਖਾਈਏ ! ਕਿਸੇ ਦਾ ਦਿਲ ਨ ਦੁਖਾਈਏ ਤਾਂ ਜਾਣੋ ਕਿ ਅਸੀਂ ਗੁਰੂ ਪਰਮੇਸ਼ਰ ਨੂੰ ਮਨਾ ਲਿਆ ਹੈ, ਜਾਂ ਸਿਖੀ ਦਾਨ ਤੇ ਸਿਖੀ ਭੇਦ ਪਾਇਆ ਹੈ ।

ਬਾਬਾ ਸਾਹਿਬ ਨੇ ਫੁਰਮਾਇਆ–ਕਿ ਗੁਰੂ ਨੂੰ ਰਹਿਤ ਪਿਆਰੀ ਹੈ ਸਿਰਫ ਸਿਖ ਨਾਮ ਪਿਆਰਾ ਨਹੀਂ ਹੈ, ਜਿਨ੍ਹਾਂ ਜਿਨ੍ਹਾਂ ਨੇ ਰਹਿਤ ਰਖਾਈ, ਸਿਖੀ ਰਖ ਵਖਾਈ ਹੈ। ਗੁਰੂ ਉਨ੍ਹਾਂ ਦਾ ਤੇ ਉਹ ਗੁਰੂ ਵਾਲੇ ਬਣੇ ਸਨ । ਪਰ ਹੁਣ ਜਿਨ੍ਹਾਂ ਸਿਖੀ ਰੂਪ ਧਾਰੀਆਂ ਨੇ ਸੋਨੇ ਦੇ ਕੰਠੇ ਕੜੇ ਤੇ ਵਾਲੀਆਂ ਦੇ ਲਾਲਚ ਵਿਚ ਬ੍ਰਹਮ ਗਿਆਨੀ ਸੰਤ ਬੀਰ ਸਿੰਘ ਜੀ ਨੂੰ ਮਾਰ ਦਿਤਾ ਹੈ । ਉਨ੍ਹਾਂ ਪਾਸ ਰਾਜ ਨਹੀਂ ਰਹਿ ਸਕਿਆ-ਕਿ ਅਪਣੇ ਪਰਾਇ ਦੀ ਪਹਿਚਾਨ ਨ ਰਹੀ ਤਾਂ ਰਾਜ ਕਿਵੇਂ ਰਹਿ ਸਕਦਾ ਸੀ ?

"ਅਬ ਪਛੁਤਾਏ ਕਿਆ ਬਨੇ,
ਜਬ ਚਿੜੀਆਂ ਚੁੱਗ ਗਈ ਖੇਤ ।"

ਬਾਬਾ ਜੀ ਫੁਰਮਾਇਆ–ਕਿ ਰਾਜ ਤਦੇ ਚਲਾ ਗਿਆ ਕਿ ਸਿਖੀ ਅਸੂਲਾਂ ਨੂੰ ਆਪੇ ਛਡ ਦਿਤਾ ਸੀ । ਹੁਣ ਇਹ ਡਰ ਹੈ ! ਕਿ ਰਹਿੰਦੀ ਖੂੰਹਦੀ ਸਿਖੀ ਨ ਚਲੀ ਜਾਇ ! ਇਸ ਨੂੰ ਬਚਾਣਾਂ ਹੀ ਸਾਡਾ ਸਾਰਿਆਂ ਦਾ ਮੁੱਖ ਧਰਮ ਹੋਣਾਂ ਚਾਹੀਏ । ਉਹ ਗੁਰੂ ਕੀ ਚਾਲੀ ਚਲੇ ਨਾਲ ਹੀ ਬੱਚ ਸਕਦੀ ਹੈ । ਦਿਖਾਵੇ ਨਾਲ ਨਹੀਂ, ਪਰ ਤੁਸੀਂ ਲੋਕ ਫਿਰ ਵੀ ਧੰਨ ਹੋ ! ਕਿ ਅਪਣੇ ਵਿਚ ਸਿਖੀ ਸਿਦਕ ਤੇ ਸਿਖੀ ਦਰਦ ਨੂੰ ਸੀਨੇ ਵਿਚ ਥਾਂ ਦਿਤੀ ਹੈ । ਸਮਾਂ ਆਇਗਾ ਜੇ ਅਸੀਂ ਸਿਖੀ ਵਿਚ ਸਾਬਤ ਰਹੇ ਤਾਂ ਰਾਜ ਭਾਗ ਦਾ ਮੁੜ ਮਿਲਣਾਂ

ਅਸੰਭਵ ਨਹੀਂ ਹੋਣਾ। ਐਸੇ ਉਪਦੇਸ਼ਾਂ ਨਾਲ ਬਾਬਾ ਜੀ ਸਿਖਾਂ ਦੀ ਮਾਯੂਸੀ ਹਟਾਂਦੇ ਤੇ ਅੰਮ੍ਰਿਤ ਪ੍ਰਚਾਰ ਨਾਲ ਸਿਖੀ ਵਧਾਂਦੇ ਸਨ।

—o—

# ਸਰਕਾਰੀ ਰਪੋਟਾਂ

ਅੰਗਰੇਜ਼ ਹਾਕਮ ਬਹੁਤ ਚੌਕੰਨੇ ਸਨ। ਉਨ੍ਹਾਂ ਥੋੜਾ ਚਿਰ ਪਹਿਲੇ ਸਿਖਾਂ ਦੀ ਮੱਲ ਮਾਰੀ ਉਤੇ ਕਬਜ਼ਾ ਕੀਤਾ ਸੀ ਉਹ ਕਿਸੇ ਵੀ ਮੇਲੇ ਉੱਤੇ ਬਹੁਤ ਬੰਦਿਆਂ ਦੇ ਖਿਆਲ ਸਮਝਣ ਨੂੰ ਸੀ.ਆਈ.ਡੀ. (ਰਪੋਟੀਏ) ਭੇਜਦੇ ਸਨ। ਹੁਣ ਬਾਬਾ ਖੇਮ ਸਿੰਘ ਗਿਰਦੇ ਇਤਨੇ ਲੋਕਾਂ ਦੇ ਹੋਣ ਨੂੰ ਤੇ ਇਨ੍ਹਾਂ ਦੇ ਵਿਚਾਰ ਸਮਝਣ ਨੂੰ ਉਹ ਅਵੇਸਲੇ ਨਹੀਂ ਸਨ, ਇਨ੍ਹਾਂ ਮਗਰ ਵੀ ਸਿਖੀ ਰੂਪ ਦੇ ਕੁਝ ਹਿੰਦੂ ਮੁਸਲਮਾਨ ਰਪੋਟੀਏ ਮੁਕੱਰਰ ਕੀਤੇ ਸਨ। ਜੋ ਬਾਬਾ ਜੀ ਦੇ ਅਪਣੇ ਢੰਗ ਦੇ ਪ੍ਰਚਾਰ ਨੂੰ ਅੰਗਰੇਜ਼ ਅਪਣੇ ਹੱਕ ਦਾ ਪ੍ਰਚਾਰ ਜਾਣਦੇ ਸਨ। ਹਾਲਾਂ ਕਿ ਬਾਬਾ ਜੀ ਦੇ ਵਿਚਾਰ ਸਚਾਈ ਭਰਪੂਰ ਸਨ। ਨ ਸਿਖ ਰਾਜ ਦੀ ਨਿੰਦਾ ਸੀ, ਨ ਅੰਗਰੇਜ਼ਾਂ ਦੇ ਹੱਕ ਵਿਚ ਸਨ। ਪਰ ਨਿਰਪੱਖ ਜਾਪਦੇ ਤਾਂ ਅੰਗਰੇਜ਼ ਖੁਸ਼ ਸਨ।

ਬਾਬਾ ਜੀ ਦੇ ਵਿਚਾਰਾਂ ਨੂੰ ਅਪਣੇ ਲਈ ਅੰਗਰੇਜ਼ਾਂ ਨੇ ਇਕ ਸੁਝਾਉ ਜਾਣਿਆ ਸੀ, ਕਿ ਜਿਨ੍ਹਾਂ ਔਗਣਾਂ ਕਰਕੇ ਸਿਖਾਂ ਨੇ ਰਾਜ ਗਵਾਇਆਂ ਸੀ ਉਨ੍ਹਾਂ ਤੋਂ ਬਚੇ ਰਹੀਏ! ਤੇ ਪਰਜਾ ਦੀ ਭਲਾਈ ਵਾਸਤੇ ਮਹਾਰਾਜਾ ਰਣਜੀਤ ਸਿੰਘ ਵਾਂਗੂ ਵਧੇਰੇ ਸੋਚੀਏ! ਤਾ ਕਿ ਸਿਖਾਂ ਨੂੰ ਅੰਗਰੇਜ਼ੀ ਸਰਕਾਰ ਉਤੇ ਗਿੱਲਾ ਗੁੱਸਾ ਵੀ ਦੂਰ ਹੋ ਜਾਏ। ਇਹ ਸਮਾਂ 1850-51 ਦਾ ਉਹ ਸੀ ਜਦੋਂ ਕਿ ਸਰਕਾਰ ਬਰਤਾਨੀਆਂ ਵਲੋਂ ਹਿੰਦੁਸਤਾਨ ਉਤੇ ਰਾਜ ਅਧਿਕਾਰ **"ਈਸਟ ਇੰਡੀਆ ਕੰਪਨੀ"** ਪਾਸ ਸਨ, ਤੇ ਉਸ ਕੰਪਨੀ ਵਲੋਂ ਬਚਿਆਂ ਦੀ ਪੜਾਈ ਵਾਸਤੇ ਪਿੰਡਾਂ ਸ਼ੈਹਰਾਂ ਵਿਚ ਸਰਕਾਰੀ ਸਕੂਲ ਤੇ ਛੋਟੇ ਮਦਰਸੇ

ਕਾਇਮ ਹੋ ਚੁਕੇ ਸਨ। ਵਡੀਆਂ ਛੋਟੀਆਂ ਕੁਝ ਸੜਕਾਂ ਤੇ ਸ਼ਹਿਰਾਂ ਥਾਵਾਂ ਵਿਚ ਡਾਕਖਾਨੇ ਵੀ ਬਣਾਏ ਸੀ, ਜਿਸ ਤੇ ਵਿਦਿਆ ਪ੍ਰਚਾਰ ਤੇ ਸਫਰ ਦਾ ਸੁਖ,ਚਿਠੀ ਪੱਤ੍ਰ ਦੀ ਛੇਤੀ ਪ੍ਰਾਪਤੀ--ਇਹ ਸੁੱਖ ਮਿਲਣਾਂ ਸ਼ੁਰੂ ਹੋ ਚੁੱਕਾ ਸੀ। ਇਸ ਕਰਕੇ ਅੰਗਰੇਜ਼ੀ ਰਾਜ ਨੂੰ ਸ਼ੁਰੂ ਸ਼ੁਰੂ ਵਿਚ ਬਰਕਤਾਂ ਭਰਿਆ ਜਾਣਿਆ ਗਿਆ ਸੀ।

--o--

# ਧਰਮ ਪ੍ਰਚਾਰ ਤੇ ਸਮਾਜ ਸੁਧਾਰ

ਸੰਨ 1851 ਵਿਚ ਬਾਬਾ ਖੇਮ ਸਿੰਘ ਜੀ ਨੇ ਰਾਵਲਪਿੰਡੀ ਵਿਚ ਆ ਕੇ ਨਿਵਾਸ ਕੀਤਾ ਤੇ ਇਥੋਂ ਹੀ ਅਲਾਕੇ ਵਾਰ ਪਿੰਡਾਂ ਦੀ ਸੰਗਤਾਂ ਦੀ ਬੇਨਤੀ ਮੰਨ ਕੇ ਜਾਂਦੇ ਹੁੰਦੇ ਤੇ ਇਕ ਦੋ ਜਾਂ ਤਿੰਨ ਮਹੀਨੇ ਦੇ ਚਕੱਰ ਮਗਰੋਂ ਮੁੜ ਰਾਵਲਪਿੰਡੀ ਆ ਕੇ ਸਰਦਾਰ ਸੁਜਾਨ ਸਿੰਘ ਰਈਸ ਦੀ ਹਵੇਲੀ ਵਿਚ ਵਸਦੇ ਸਨ। ਇਸ ਅਰਸੇ ਵਿਚ ਕਈ ਥਾਂ ਪਿੰਡਾਂ ਵਿਚ ਝੱਟਕੇ ਦੀਆਂ ਦੁਕਾਨਾਂ ਜਾਰੀ ਕਰਾਈਆਂ ਤੇ ਬਚਿਆਂ ਨੂੰ ਗ੍ਰੰਥੀ ਪਾਸੋਂ ਗੁਰਮੁਖੀ ਪੜ੍ਹਨ ਪੜ੍ਹਾਨ ਦੀ ਤਾਕੀਦ ਕਰਦੇ ਹੁੰਦੇ।

ਦਾਸ (ਲੇਖਕ) ਨੂੰ ਬਾਬਾ ਜੀ ਬਾਬਤ ਖੋਜ ਕਰਨ ਤੋਂ ਪਤਾ ਲਗਾ ਕਿ ਉਹ ਕਿਸੇ ਵੀ ਮਦਰਸੇ ਜਾਂ ਪਾਠਸ਼ਾਲਾ ਵਿਚ ਪੜੇ ਨਹੀਂ ਸਨ, ਉਹ ਗੁਰਮੁਖੀ ਲਿਖਣਾਂ ਪੜ੍ਹਣਾਂ ਵੀ ਬਹੁਤ ਲੋੜਾ ਜਾਣਦੇ ਜਿਤਨਾਂ ਕਿ ਉਨ੍ਹਾਂ ਨੂੰ ਬਾਲ ਉਮਰੇ ਦਾਦੀ ਜਾਂ ਮਾਤਾ ਨੇ ਸਿਖਾਇਆ ਸੀ। ਉਹ ਗੁਰਮੁਖੀ ਵਿਚ ਦਸਤਖਤ ਹੀ ਕਰਨਾਂ ਜਾਣਦੇ ਸਨ, ਪਰ ਆਪ ਦੀ ਬੁੱਧੀ ਐਸੀ ਉੱਜਲ ਤੇ ਅਨਭੱਵੀ ਸੀ ਕਿ ਮਾਨੋ ਪਿਛੱਲੇ ਜਨਮ ਦੀ ਕੋਈ ਮਹਾਨ ਆਤਮਾਂ ਵਿਦਵਾਨ ਸਨ। ਸਿਰਫ ਧਾਰਮਕ ਨਹੀਂ ਬਲਕਿ ਸਮਾਜਕ ਤੇ ਰਾਜਨੀਕ ਸੂੱਝ ਬੂੱਝ ਦਾ ਪ੍ਰਤੱਖ ਨਮੂੰਨਾਂ ਸਨ। ਅਪਣੇ ਵੇਲੇ ਹੁਣ ਜਦੋਂ ਕਿ ਉਨ੍ਹਾਂ ਦਾ ਹਰ ਤਰ੍ਹਾਂ ਦੇ ਬੰਦੇ ਨਾਲ ਵਾਹ ਪੈਂਦਾ ਸੀ, ਧਾਰਮਕ ਸਮਾਜਕ ਤੇ ਰਾਜਨੀਕ ਮੁਖੀਏ ਵੀ ਪਾਸ ਆਉਂਦੇ ਸਨ ਤਾਂ ਹਰ ਕਿਸੇ ਨੂੰ ਯੁਕੱਤੀ ਪੂਰਤ ਉੱਤਰ ਦੇਂਦੇ

ਅਤੇ ਹੈਰਾਨ ਕਰਦੇ ਹੁੰਦੇ ਸਨ। ਸ਼ਾਇਦ ਇਹ ਬਰਕਤ ਇਸੇ ਕਰਕੇ ਪ੍ਰਾਪਤ ਸੀ ਕਿ ਉਹ ਕਥਨੀ ਦੇ ਕੋਰੇ ਨਹੀਂ ਸਨ, ਕਰਣੀ ਦੇ ਪੂਰੇ, ਤੇ ਅਨੱਭਵੀ ਵਿਦਵਾਨ ਸਨ। ਇਹ ਰੱਬੀ ਦਾਤ ਸੀ।

ਬਾਬਾ ਖੇਮ ਸਿੰਘ ਦਿਆ ਧਰਮ ਦਾ ਦਿਲ ਰਖਦੇ ਸਨ। ਇਥੇ ਸ਼ਹਿਰ ਰਾਵਲਪਿੰਡੀ ਵਿਚ ਕਈ ਯਤੀਮ ਬੱਚੇ ਤੇ ਵਿਧਵਾਵਾਂ ਨੂੰ ਭੀਖ ਮੰਗਦਾ ਦੇਖਦੇ ਤਾਂ ਦਿਲ ਤੜਫ ਪੈਂਦਾ ਸੀ। ਯਥਾ ਯੋਗ ਉਨ੍ਹਾਂ ਦੀ ਸਹਾਇਤਾ ਪਹਿਲੇ ਕਰਦੇ ਤੇ ਦੁਖ ਕਹਾਣੀ ਵੀ ਸੁਣਦੇ ਸਨ। ਆਪ ਜੀ ਇਹ ਵਿਚਾਰਾਂ ਵੀ ਕਰਦੇ ਕਿ ਐਸੇ ਬਚਿਆਂ ਤੇ ਵਿਧਵਾਵਾਂ ਦਾ ਦੁਖ ਕਿਵੇਂ ਦੂਰ ਕੀਤਾ ਜਾਇ? ਇਸ ਸਬੰਧ ਵਿਚ ਸਮਾਂ ਪਾ ਕੇ ਜੋ ਕੁਝ ਕਰ ਵਿਖਾਇਆ ਸੀ ਉਹ ਅਪਣੀ ਥਾਂ ਤੇ ਅਗੇ ਲਿਖਿਆ ਜਾਇਗਾ ਪਰ ਸਮਾਜ ਸੁਧਾਰ ਵੱਲ ਪਹਿਲਾ ਕਦਮ ਇਹ ਉਠਾਇਆ ਹੈ–

ਸ਼ਹਿਰ ਰਾਵਲਪਿੰਡੀ ਵਿਚ ਦੀਵਾਨ ਸਮਾਪਤੀ ਮਗਰੋਂ ਆਪ ਦਾ ਇਹ ਪ੍ਰਚਾਰ ਹੁੰਦਾ ਕਿ ਕੰਵਾਰੀ ਕੰਨਿਆਂ ਦਾਨ ਨਾਲੋਂ ਵਿਧਵਾ ਦੀ ਸ਼ਾਦੀ ਕਰਾ ਦੇਣੀ ਦੁਗਣਾਂ ਪੰਨ ਹੈ। ਕਿਉਂਕਿ ਪਹਿਲੇ ਦੀ ਕੰਵਾਰੀ ਦਾ ਕੰਨਿਆ ਦਾਨ ਕਲਪਾਰੇ ਦਾ ਨਹੀਂ ਹੁੰਦਾ। ਕੰਵਾਰੀ ਨੂੰ ਪਤਾ ਹੈ ਕਿ ਕਦੀ ਨ ਕਦੀ ਪਤੀ ਵਾਲੀ ਹੋਣਾਂ ਹੈ, ਪਰ ਜਿਸ ਕਿਸੇ ਸੱਜ ਵਿਆਹੀ ਦਾ ਪਤੀ ਮਰ ਜਾਏ ਤਾਂ ਉਹਦਾ ਮਨ ਸਦਾ ਦੇ ਕਲਪਾਰੇ ਅਤੇ ਬੁਰਾਈ ਤੋਂ ਬੱਚ ਨਹੀਂ ਸਕਦਾ। ਐਸਾ ਤਦੇ ਬਚਾਉ ਹੈ ਕਿ ਵਿੱਧਵਾ ਦਾ ਵਿਆਹ ਦੁਬਾਰਾ ਅਤੇ ਛੇਤੀ ਕਰਾ ਦਿਤਾ ਜਾਏ! ਫਿਰ ਉਹ ਵੀ ਸੁਖੀ ਤੇ ਸਮਾਜ ਵੀ ਸੁਖੀ ਰਹਿ ਸਕਦਾ ਹੈ। ਸ੍ਰੀ ਬਾਬਾ ਜੀ ਦੇ ਐਸੇ ਉਪਦੇਸਾਂ ਦਾ ਬਹੁਤ ਅਸਰ ਹੋਇਆ ਤੇ ਕਈਆਂ ਵਿਧਵਾਵਾਂ ਦੇ ਵਿਆਹ ਕਰਾਏ ਗਏ। ਇਸ ਪ੍ਰਵਾਨਗੀ ਤੇ ਖੁੱਲ ਦਾ ਪਿੰਡਾਂ ਵਿੱਚ ਵੀ ਪ੍ਰਚਾਰ ਕਰਦੇ ਰਹੇ, ਜਿਸ ਤੇ ਹਰ ਪਾਸੇ ਫਿਰ ਖੁਲੇ ਤੌਰ ਤੇ ਵਿਧਵਾ ਵਿਆਹ ਪ੍ਰਚਲਤ ਹੋਇ ਸਨ।

––o––

# ਹਿੰਦੂ ਸਿੱਖ ਏਕਤਾ ਦਾ ਪ੍ਰਚਾਰ

ਕਿਸੇ ਦੇਸ ਕੌਮ ਵਾਸਤੇ ਇਸ ਏਕਤਾ ਦੀ ਅਵੱਸ਼ ਲੋੜ ਹੈ। ਪਰ ਬਾਬਾ ਖੇਮ ਸਿੰਘ, ਨੇ ਪੰਜਾਬ ਵਾਸਤੇ ਖਾਸ ਕਰਕੇ ੧ ਸਦੀ ਅੱਜ ਤੋਂ ਪਹਿਲਾਂ ਇਸ ਲੋੜ ਨੂੰ ਅਨੁਭਵ ਕੀਤਾ ਸੀ। ਉਹ ਕਿਤਨੇ ਦੀਰਘ ਦਰਸ਼ੀ ਸਨ, ਤੇ ਅਪਣੇ ਵਿਚਾਰਾਂ ਨਾਲ ਪਸ਼ਾਵਰ ਤੋਂ ਪੋਠੋ-ਹਾਰ ਜ਼ਿਲਾ ਜਿਹਲਮ ਤੀਕ ਦੇ ਹਿੰਦੂ ਸਿਖਾਂ ਨੂੰ ਇਕੋ ਸਿਖੀ ਦੀ ਪ੍ਰੇਮ ਲੜੀ ਵਿਚ ਪ੍ਰੋਤਾ ਸੀ। ਉਹਨਾਂ ਨੇ ਇਸੇ ਪਿਆਰ ਵਿਚ ਦੋਹਾਂ ਦਾ ਭਲਾ ਜਾਣਿਆ ਸੀ, ਪਰ ਕੁਝ ਗੁਰਦਵਾਰਾ ਤਹਿਰੀਕ ਵੇਲੇ ਅਤੇ ਕੁਝ ਪੰਜਾਬੀ ਸੂਬਾ ਮੋਰਚੇ ਵੇਲੇ ਇਸ ਏਤਕਾ ਨੂੰ ਭਾਰੀ ਸੱਟ ਵਜੀ ਹੈ। ਹੁਣ ਫੇਰ ਮਾਸੂਸ ਕੀਤਾ ਜਾਂਦਾ ਤੇ ਸਿਖ ਲੀਡਰਾਂ ਵਲੋਂ ਹਿੰਦੂ ਸਿਖ ਏਕਤਾ ਦੀ ਲੋੜ ਨੂੰ ਜਤਾਇਆ ਜਾਂਦਾ ਹੈ। ਪਰ ਹਿੰਦੂ ਵੀਰਾਂ ਨੂੰ ਸਿਖਾਂ ਨਾਲੋਂ ਤੋੜਨ ਮਰੋੜਨ ਦਾ ਜਿਸ ਧੜੇ ਨੇ ਅੱਧੀ-ਪੌਣੀ ਸਦੀ ਤੋਂ ਕੰਮ ਜਾਰੀ ਕੀਤਾ ਹੋਇਆਂ ਹੈ, ਉਹ ਹਿੰਦੂਆਂ ਨੂੰ ਸਿਖਾਂ ਨੇੜੇ ਹੁੰਦਾ ਦੇਖ ਕੇ ਖੁਸ਼ ਨਹੀਂ ਹਨ। ਵਾਹਿਗੁਰੂ ਸੁਮਤਿ ਬਖਸ਼ੇ। ਕਿ ਸਿਖਾਂ ਨੂੰ ਉਹ ਵੀ ਆਪਣਾ ਜਾਣਨ!

ਦਾਸ–(ਲੇਖਕ) ਨੂੰ ਪਤਾ ਹੈ ਕਿ ਅਜੇ ਤੀਕ ਕੇਸਾ ਧਾਰੀ ਸਿਖਾਂ ਦੀ ਗਿਣਤੀ ਇਤਨੀ ਨਹੀਂ, ਜਿਤਨੀ ਗੁਰੂ ਨਾਨਕ ਮੰਨਣ ਵਾਲੇ ਤੇ ਗੁਰੂ ਗ੍ਰੰਥ ਜੀ ਦੇ ਦਰਸ਼ਨ ਨੂੰ ਗੁਰਦਵਾਰੇ ਜਾਣ ਵਾਲੇ ਹਿੰਦੂਆਂ ਦੀ ਹੈ। ਸਬੂਤ ਵਜੋਂ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ, ਅਤੇ ਦਿਲੀ ਵਿਚ "ਸੀਸ ਗੰਜ, ਬੰਗਲਾ ਸਾਹਿਬ ਤੇ ਰਕਾਬ ਗੰਜ, ਸਵੇਰੇ ਸ਼ਾਮ ਦੇਖੀਏ। ਕਿ ਨੌਕਰੀ ਪੇਸ਼ਾ ਦਫਤਰਾਂ ਤੋਂ ਵਿਹਲ ਪਾ ਕੇ ਅਤੇ ਕਾਰੋਬਾਰੀ ਦੁਕਾਨਾਂ ਖੋਹਲੇ ਤੋਂ ਪਹਿਲੇ ਜਾਂ ਦੋਵੇਂ ਵੇਲੇ ਕਿਵੇਂ ਹਾਜ਼ਰੀ ਭਰਦੇ, ਸੇਵਾ ਕਰਦੇ ਜੋੜੇ ਝਾੜਦੇ ਹੀ ਨਹੀਂ, ਸਗੋਂ ਸਿਖ ਵੀਰਾਂ ਨਾਲ ਮਿਲ ਕੇ ਪਾਲਸ਼ਾਂ ਦੀ ਸੇਵਾ ਕਰਦੇ ਹਨ। ਉਹਨਾਂ ਦੇ ਬੁਲ੍ਹਾਂ ਵਿਚ ਸਤਿਨਾਮ ਵਾਹਿਗੁਰੂ ਜਾਂ ਕੀਰਤਨ ਦੀ ਸ਼ਬਦ ਧੁੰਨੀ ਨਾਲ ਮਿਲਵੀਂ

ਆਵਾਜ਼ ਨਿਕਲਦੀ ਹੈ। ਉਹ ਗੁਰੂ ਨਾਨਕ ਨੂੰ ਲੋਕ ਪ੍ਰਲੋਕ ਦਾ ਸਦਾ ਸਹਾਇਕ ਅਮਰ ਸਤਿਗੁਰੂ ਮੰਨਦੇ ਤੇ ਦਿਲ ਤੋਂ ਸਿਖੀ ਸਿਦਕ ਨਾਲ ਰੰਗੇ ਹੁੰਦੇ ਹਨ। ਇਸ ਵੇਲੇ ਤੋਂ ਮਾਨੋਂ ਬਾਬਾ ਖੇਮ ਸਿੰਘ ਦੇ ਵੇਲੇ ਹਜ਼ਾਰ ਗੁਣਾਂ ਹਿੰਦੂਆਂ ਵਿਚ ਗੁਰੂ ਘਰ ਦਾ ਪਿਆਰ ਸੀ, ਤੇ ਇਸੇ ਪਿਆਰ ਭਰੀ ਖੇਤੀ ਵਿਚੋਂ ਬਾਬਾ ਜੀ ਕੇਸਾ ਧਾਰੀ ਸਿਖ ਉਪਜਾਂਦੇ ਸਨ। ਉਹਨਾਂ ਨੇ ਇਸ ਹਿੰਦੂ ਰੂਪੀ ਖੇਤੀ ਨੂੰ ਅਪਣੇ ਵਡਿਆਂ ਦੀ ਮਲਕੀਅਤ ਜਾਣਿਆ ਸੀ ਤਦੇ ਸਾਂਝਾ ਪਿਆਰ ਵਧਾਂਦੇ ਰਹੇ ਸਨ।

ਇਹ ਮੇਰਾ ਹੀ ਲਿਖਣਾਂ ਨਹੀਂ ਬਲਕਿ ਮਸ਼ਹੂਰ ਅੰਗਰੇਜ਼ ਲਿਖਾਰੀ ਸਰ ਲਿਪਲ ਗ੍ਰਿਫਨ ਵਲੋਂ **'ਚੀਫਸ ਆਫ ਦੀ ਪੰਜਾਬ'** ਦੇ ਉਰਦੂ ਤਰਜਮੇਂ (ਤਜ਼ਕਰਾ ਰਊਸਾਏ ਪੰਜਾਬ) ਸਫਾ ੩੯੦ ਉਤੇ ਲਿਖਿਆ ਹੈ ਕਿ ਬਾਬਾ ਖੇਮ ਸਿੰਘ ਸਿਖੋਂ ਕੇ ਹਾਦੀਏ ਦੀਨ (ਮਜ਼ਹਬੀ ਪੇਸ਼ਵਾ) ਹੋਣ ਕਾਰਨ ਇਨ੍ਹਾਂ ਨੇ ਇਕ ਤਾਂ (ਹਿੰਦੂ ਸਿਖਾਂ ਵਿਚੋਂ) ਬਹੁਤ ਤਅੱਸਬ ਦੂਰ ਕੀਤਾ ਸੀ ਦੂਜਾ ਅਪਣੀ ਜਾਤੀ ਕੋਸ਼ਸ਼ ਨਾਲ ਮਦਰਸੇ (ਪੰਜਾਬੀ ਦੇ) ਕਾਇਮ ਕਰਾਏ ਸਨ, ਇਸ ਤਰ੍ਹਾਂ ਦੀ ਸਮਾਜ ਸੁਧਾਰ ਲਹਿਰ ਤੇ ਗੁਰਮੁਖੀ ਪ੍ਰਚਾਰ ਦਾ ਆਪ ਨੇ ਪਹਿਲੇ ਕਲੱਰ ਵੱਸ ਕੇ ਮੁੱਢ ਬੱਧਾ । ਫਿਰ ਰਾਵਲਪਿੰਡ ਤੇ ਅਲਾਕੇ ਵਾਰ ਜਿਥੇ ਜਾਂਦੇ ਰਹੇ। ਹੁਣ ਰਾਵਲਪਿੰਡੀ ਜੈਸੇ ਸ਼ਹਿਰ ਵਿਚ ਹਿੰਦੂ ਸਿਖਾਂ ਦਾ ਪਿਆਰ ਵਧਾਣ ਵਿਚ ਉਨ੍ਹਾਂ ਨੂੰ ਭਾਰੀ ਸਫਲਤਾ ਮਿਲੀ ਸੀ, ਨਮੂਨੇ ਮਾਤਰ ਜ਼ਿਕਰ ਇਹ ਹੈ।

--o--

## ਭਗਤ ਜਵਾਲਾ ਦਾਸ

ਸ਼ਹਿਰ ਰਾਵਲਪਿੰਡੀ ਦੇ ਬਜ਼ਾਰ ਸਰਾਫਾ ਵਿਚ ਇਕ ਸੇਠ ਜਵਾਲਾ ਦਾਸ ਦੁਕਾਨ ਕਰਦਾ ਤੇ ਉਹ ਬਾਬਾ ਜੀ ਦੇ ਦਰਸ਼ਨ ਨੂੰ ਆਉਂਦਾ ਰਿਹਾ। ਇਸ ਨੇ ਆਪਣੀ ਪਹਿਲੀ(ਜੈਨ ਮੱਤ ਦੀ)ਇਸ਼ਟ ਉਪਾਸ਼ਨਾਂ

ਛੱਡ ਕੇ ਬਾਬਾ ਜੀ ਤੋਂ ਗੁਰਮੰਤ੍ਰ ਲਿਆ ਤੇ ਸਿਖੀ ਸਿਦਕ ਦਾ ਧਾਰਨੀ ਬਣਿਆ। ਇਹ ਧਾਰਮਕ ਖਿਆਲਾਂ ਦਾ ਪੜ੍ਹਿਆ ਲਿਖਿਆ ਵਿਦਵਾਨ ਤੇ ਪਹਿਲੇ ਵੇਲੇ ਜੈਨ ਮੱਤ ਦਾ ਪ੍ਰਚਾਰਕ ਸੀ। ਹੁਣ ਸਿਖ ਬਣ ਕੇ ਗੁਰਬਾਣੀ ਸਿਧਾਂਤਾਂ ਨੂੰ ਛੇਤੀ ਜਾਣਿਆਂ ਤੇ ਖਾਹਸ਼ ਕੀਤੀ ਜੋ ਮੇਰੇ ਵਾਂਗੂੰ ਮੇਰੀ ਸਾਰੀ ਬਰਾਦਰੀ ਦੇ ਇਸ ਗੁਰਬਾਣੀ ਅੰਮ੍ਰਿਤ ਤੋਂ ਲਾਭ ਉਠਾਂਣ! ਤੱਦ ਅਪਣੀ ਹੀ ਰਾਸ ਮੂੜੀ ਨਾਲ ਇਸ ਨੇ ਮਸ਼ਹੂਰ ਸਰਾਫੀ ਬਜ਼ਾਰ ਵਿਚ ਅਪਣੀ ਦੁਕਾਨ ਤੇ ਮਕਾਨ ਨੂੰ ਤੋੜ ਕੇ ਇਕੋ ਵਡਾ ਗੁਰਦਵਾਰਾ ਬਣਾਇਆ। ਤੇ ਦੋਵੇਂ ਵੇਲੇ ਗੁਰਬਾਣੀ ਤੇ ਗੁਰ ਇਤਿਹਾਸ ਦੀ ਕੱਥਾ ਸ਼ੁਰੂ ਕੀਤੀ। ਇਸ ਨੇ ਆਇ ਗਏ ਮੁਸਾਫਰਾਂ ਨੂੰ ਦੋਵੇਂ ਵੇਲੇ ਪ੍ਰਸ਼ਾਦਾ ਵੀ ਛਕਾਣਾ ਜਾਰੀ ਕੀਤਾ, ਤੇ **ਭਗਤ ਜਵਾਲਾ ਦਾਸ**' ਨਾਮ ਦਾ ਮਸ਼ਹੂਰ ਸਹਿਜਧਾਰੀ ਸਿਖ ਪ੍ਰਸਿਧ ਹੋਇਆ ਸੀ।

ਇਸ ਨੇ ਧਰਮ ਸਾਲਾ ਬਣਾਏ ਤੇ ਚਲਾਏ ਪਿਛੋਂ ਬਾਬਾ ਜੀ ਪਾਸ ਬੇਨਤੀ ਕੀਤੀ ਕਿ ਉਹ ਇਸ ਦੀ ਧਰਮ ਸਾਲਾ ਵਿਚ ਵੀ ਦੀਵਾਨ ਲਗਾਇਆ ਕਰਨ, ਤਦ ਬਾਬਾ ਜੀ ਨੇ ਐਸਾ ਹੀ ਕੀਤਾ ਤੇ ਦੀਵਾਨ ਸਜਦੇ ਰਹੇ। ਕਥਾ ਕੀਰਤਨ ਦੀ ਰੌਣਕ ਵੱਧ ਗਈ ਤਾਂ ਇਹ ਧਰਮ ਸਾਲ ਵੀ "ਭਗਤ ਜਵਾਲਾ ਦਾਸ" ਦੀ ਧਰਮ ਸਾਲਾ ਨਾਮ ਨਾਲ ਪ੍ਰਸਿਧ ਹੋਈ। ਭਾਂਵੇਂ ਇਸ ਤੋਂ ਪਹਿਲੇ ਰਾਜਾ ਬਜ਼ਾਰ (ਡਿੰਗੀ ਖੂਹੀ ਨੇੜੇ) ਬਾਬਾ ਖੇਮ ਸਿੰਘ ਜੀ ਦੇ ਦਾਦਾ (ਬਾਬਾ ਬਿਸ਼ਨ ਸਿੰਘ) ਸਾਹਿਬ ਦਾ ਦਮਦਮਾਂ ਸੀ। ਉਹ ਸਮਾਧ ਦੀ ਸ਼ਕਲ ਦਾ ਤੇ ਗੁੰਬਜਦਾਰ ਛੋਟਾ ਕਮਰਾ ਸੀ, ਪਰ ਦੀਵਾਨ ਸਜਾਉਣ ਦੀ ਥਾਂ ਨਹੀਂ ਸੀ ਜੋ ਸਮਾਂ ਪਾ ਕੇ ਬਾਬਾ ਖੇਮ ਸਿੰਘ ਖੁਦ ਉਥੇ ਬਹੁਤ ਸੇਵਾ ਕਰਾਈ। ਕਈ ਅਮਾਰਤਾਂ ਅਤੇ ਦੀਵਾਨ ਖਾਨੇ ਬਣਵਾਇ ਸਨ ਗੁਰਦਵਾਰਾ ਦੀਵਾਨ ਅਸਥਾਨ ਵੀ ਤਿਆਰ ਕੀਤਾ ਸੀ।

—o—

# ਕੂੜ ਬੋਲਣਾ ਛੁਡਾਇਆ

ਭਗਤ ਜਵਾਲਾ ਦਾਸ ਦੀ ਧਰਮ ਸਾਲਾ ਵਿਚ ਇਕ ਦਿਨ ਕੀਰਤਨ ਸਮਾਪਤੀ ਮਗਰੋਂ ਇਕ ਸਰਦਾਰ (ਸੰਤ ਸਿੰਘ) ਜੀ ਨੇ ਪੁਛਿਆ–ਮਹਾਰਾਜ ! ਨਿੱਤ ਸੁਣਦੇ ਹਾਂ–"ਕੂੜ ਰਾਜਾ ਕੂੜ ਪਰਜਾ ਕੂੜ ਸਭ ਸੰਸਾਰ" ਫਿਰ ਇਸ ਸ਼ਲੋਕ ਦੇ ਅਖੀਰ ਇਹ ਵੀ ਪੜਦੇ ਹਨ-"ਕੂੜ ਮਿੱਠਾ ਕੂੜ ਮਾਖਿਉਂ ਕੂੜ ਡੋਬੇ ਪੂਰ" ਐਸਾ ਸੁਣ ਕੇ ਦਿਲ ਕੰਬ ਜਾਂਦਾ ਹੈ। ਆਪ ਵੀ ਇਹੋ ਦਸਦੇ ਹੋ ! ਸਚ ਧਰਮ ਦੀ ਕਮਾਈ ਕਰੀਏ ਤੇ ਵੰਡ ਖਾਈਏ, ਪਰ ਅਸੀਂ ਲੋਕ ! ਤਾਂ ਦਿਨ ਵਿਚ ਬੇਅੰਤ ਕੂੜ ਬੋਲਦੇ ਹਾਂ। ਬੋਲੇ ਬਿਨਾਂ ਗੁਜ਼ਾਰਾ ਵੀ ਨਹੀਂ ਹੈ ਕਿਉਂਕਿ ਸਾਡੀ ਕਿਰਤ ਕਾਰ ਹੀ ਐਸੀ ਹੈ। ਦਸੋ ਕੀ ਉਪਰਾਲਾ ਕਰੀਏ ? ਜੋ ਕੂੜ ਬੋਲਣਾ ਛੁੱਟ ਜਾਇ ਤੇ ਸੱਚ ਦੀ ਕਮਾਈ ਖਾ ਸਕੀਏ ? ਬਾਬਾ ਜੀ ਨੇ ਐਸਾ ਉੱਤਰ ਭਲਕੇ ਦੂਜੇ ਦਿਨ ਦੇਣ ਦਾ ਭਰੋਸਾ ਦਿਤਾ।

ਸ੍ਰੀ ਬਾਬਾ ਜੀ ਨੇ ਇਸ ਦਿਨ ਬਜ਼ਾਰ ਵਿਚੋਂ ਬਹੁਤ ਕੋਰੀਆਂ ਕਾਪੀਆਂ ਮੰਗਵਾਈਆਂ ਤੇ ਦੂਜੇ ਦਿਨ ਕੀਰਤਨ ਮਗਰੋਂ ਕੱਲ ਦੀ ਪੁਛ ਦਾ ਉਤਰ (ਸਰਦਾਰ ਸੰਤ ਸਿੰਘ ਨੇ) ਸੁਣਨਾ ਚਾਹਿਆ। ਸੰਗਤ ਵੀ ਐਸੀ ਪੁੱਛ ਦਾ ਜਵਾਬ ਸੁਣਨ ਨੂੰ ਉਤਾਵਲੀ ਸੀ, ਤਦ ਬਾਬਾ ਜੀ ਨੇ ਸਾਰੇ ਪ੍ਰੇਮੀ ਲੋਕਾਂ ਨੂੰ ਇਕ ਇਕ ਕਾਪੀ ਦੇ ਕੇ ਫੁਰਮਾਇਆ– ਭਾਈ ਸਿਖੋ ! ਜਿਤਨੇ ਤੁਸੀਂ ਰੋਜ਼ਾਨਾ ਝੂਠ ਬੋਲਨਾਂ ਕਰੋ ਉਹ ਇਸ ਕਾਪੀ ਉਤੇ ਲਿਖਦੇ ਜਾਈਏ, ਤੇ ਰਾਤ ਨੂੰ ਸਾਨੂੰ ਆ ਕੇ ਸੁਨਾਣਾਂ ਕਰੀਏ। ਤਾਂ ਕਈਆਂ ਨੇ ਕਾਪੀਆਂ ਲਈਆਂ ਤੇ ਕਈਆਂ ਨੇ ਇਸ ਰੀਤ ਦਾ ਕਰਨਾਂ ਨਹੀਂ ਮੰਨਿਆ ਸੀ।

ਗਲ ਸਾਧਾਰਣ ਤੇ ਹਾਸੇ ਭਰੀ ਸੀ, ਪਰ ਜਿਨ੍ਹਾਂ ਨੇ ਕਾਪੀਆਂ ਲਈਆਂ ਸਨ ਉਹ ਦਿਨ ਦੇ ਬੋਲੇ ਝੂਠ ਲਿਖੇ ਸੁਣਾਂਦੇ ਰਹੇ। ਸਾਰੇ ਇਕੋ ਪਤੱਣ ਦੇ ਤਾਰੂ ਸਰਾਫ ਸਨ, ਜਾਂ ਕਾਰੋਬਾਰੀ ਦੁਕਾਨਦਾਰ ਸਨ,

ਕੋਈ ਝਾਕਾ ਨਾ ਕੀਤਾ ਤੇ ਹਸਦੇ ਰਸਦੇ ਸੁਣਾਂਦੇ ਰਹੇ ਸੀ । ਪਰ ਨਾਲ ਦੇ ਨਾਲ ਸ਼ਰਮਾਂਦੇ ਵੀ ਸਨ। ਪ੍ਰਤੀ ਦਿਨ ਉਹਨਾਂ ਦੇ ਝੂਠ ਦੀ ਗਿਣਤੀ ਘੱਟਣ ਲਗ ਪਈ ਅਤੇ ਸੱਚ ਬੋਲਣ ਦਾ ਸਵਾਦ ਵੱਧ ਗਿਆ ਸੀ। ਲੋਕਾਂ ਵਿਚ ਵੀ ਇਹ ਗੱਲ ਮਸ਼ਹੂਰ ਹੋ ਗਈ ਕਿ ਬਾਬਾ ਜੀ ਦੀ ਸਿਖਿਆ ਮੰਨ ਕੇ ਇਹ ਥੋੜਾ ਮੁਨਾਫਾ ਲੈਂਦੇ, ਪੂਰਾ ਤੋਲਦੇ ਅਤੇ ਸੱਚ ਬੋਲਦੇ ਹਨ। ਇਨ੍ਹਾਂ ਦਾ ਕਾਰੋਬਾਰ ਬਹੁਤ ਵੱਧ ਗਿਆ। ਇਕ ਮਹੀਨੇ ਪਿਛੋਂ ਝੂਠ ਦਾ ਬੋਲਣਾ ਛੁਪ ਗਿਆ ਤੇ ਖਾਲੀ ਪੱਤਰੇ ਲਿਆ ਕੇ ਵਿਖਾਏ, ਤਦ ਬਾਬਾ ਸਾਹਿਬ ਤੋਂ ਐਸਾ ਵਾਕ ਸੁਣਦੇ ਤੇ ਅਸੀਸਾਂ ਪਾਂਦੇ ਜਾਂਦੇ ਸਨ--"ਸਚਹੁ ਓਰੈ ਸਭ ਕੋ ਉਪਰ ਸਚ ਅਚਾਰ" ਇਸ ਜੁਗਤ ਨਾਲ ਬਾਬਾ ਜੀ ਨੇ ਝੂਠ ਬੋਲਨਾ ਛੁਡਾਇਆ।

--o--

# ਸੁਖੋ ਵਿਚ ਪਧਾਰੇ

ਸੁਖੋ, ਜ਼ਿਲਾ ਰਾਵਲਪਿੰਡੀ ਦਾ ਮਸ਼ਹੂਰ ਸ਼ਹਿਰ ਸੀ। ਗੁਜਰ ਖਾਨ ਤੋਂ ੬ ਕੋਹਾਂ ਦੂਰੀ ਉਤੇ ਹਿੰਦੂ ਸਿਖਾਂ ਦੀ ਵਸੋਂ ਦਾ ਤਕੜਾ ਕੇਂਦਰ ਸੀ। ਸਗੋਂ ਉਸ ਵੇਲੇ ਰਾਵਲਪਿੰਡੀ ਸ਼ੈਹਰ ਜਿਤਨੀ ਹੀ ਹਿੰਦੂ ਸਿਖਾਂ ਤੇ ਮੁਸਲਮਾਨਾਂ ਦੀ ਵਸੋਂ ਸੀ। ਇਥੋਂ ਦੀ ਸਿਖ ਤੇ ਹਿੰਦੂ ਪੰਚਾਇਤ ਨੇ ਆ ਕੇ ਬਹੁਤ ਤਰਲੇ ਕੀਤੇ ਤੇ ਬਾਬਾ ਜੀ ਨੂੰ ਰਾਵਲਪਿੰਡੀ ਤੋਂ ਅਪਣੇ ਨਾਲ ਸੁਖੋ ਨੂੰ ਲੈ ਗਏ।

ਸੁਖੋ ਸ਼ਹਿਰ ਦਾ ਬਾਬਾ ਜੀ ਨਾਲ ਇਕ ਹੋਰ ਵੀ ਸਬੰਧ ਸੀ। ਜੋ ਜ਼ਿਕਰ ਪਿਛੇ ਥੋੜਾ ਕੀਤਾ ਹੈ ਕਿ ਸੰਨ ੧੮੦੧ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਤਖਤ ਨਸ਼ੀਨੀ ਮਗਰੋਂ ਉਸ ਦੀ ਬੇਨਤੀ ਮੰਨ ਕੇ ਬਾਬਾ ਸਾਹਿਬ ਸਿੰਘ ਮੀਰਪੁਰ ਨੂੰ ਗਏ ਤੇ ਉਸ ਅਲਾਕੇ ਦੇ ਗਖੱੜਾਂ ਨੂੰ ਸਰ ਕਰਦੇ, ਇਹ ਅਲਾਕਾ ਵੀ ਸਿਖ ਰਾਜ ਨਾਲ ਸ਼ਾਮਲ ਕਰਾਇਆ ਸੀ। ਫਿਰ ਕੱਲਰ ਆਦਿਕ ਥਾਵਾਂ ਵਿਚ ਰਹਿ ਕੇ ਜਦੋਂ ਸੁਖੋ ਸ਼ੈਹਰ ਵਿਚ ਆਏ ਤਾਂ ਜਿਸ ਥਾਂ ਤੰਬੂ ਵਿਚ ਕੈਂਪ ਵੇਲੇ

ਨਿਵਾਸ ਸੀ, ਬਾਅਦ ਵਿਚ ਇਸ ਥਾਂ ਨੂੰ ਸਿਖ ਸੰਗਤ ਨੇ ਯਾਦਗਾਰੀ ਪਲੇਘ (ਦਮਦਮਾਂ) ਬਣਾਇਆ ਸੀ। ਬਾਬਾ ਸਾਹਿਬ ਸਿੰਘ ਜੀ ਅਪਣੇ ਵੇਲੇ ਇਥੇ ਕਈ ਮਹੀਨੇ ਰਹੇ। ਫਿਰਇਥੋਂ ਹੀ ਚੜ੍ਹਾਈ ਕਰਕੇ (ਹਸੋਲਾ ਤੇ ਜਿੰਦਾਂ ਆਦਿਕ) ਕਈ ਕਿਲ੍ਹੇ ਫਤੇ ਕੀਤੇ ਅਤੇ ਅਲਾਕਾ ਸਿਖ ਰਾਜ ਵਿਚ ਸ਼ਾਮਲ ਕੀਤਾ ਸੀ* ਇਹੋ ਕਾਰਨ ਸੀ ਕਿ ਬਾਬਾ ਸਾਹਿਬ ਸਿੰਘ ਤੋਂ ਵਰੋਸਾਇ ਲੋਕੀ ਬਾਬਾ ਖੇਮ ਸਿੰਘ ਜੀ ਨੂੰ ਉਨ੍ਹਾਂ ਦਾ ਪੜਪੋਤਾ ਜਾਣਦੇ ਤੇ ਹੱਦ ਤੋਂ ਵੱਧ ਸਤਿਕਾਰ ਨਾਲ ਸੁਖੋ ਲਿਆਏ ਸਨ। ਫਿਰ ਇਸ ਤੋਂ ਪਹਿਲੇ ਅਕੇਲੇ ਬਾਬਾ ਜੀ ਆਇ ਤੇ ਲੋਕਾਂ ਵਲੋਂ ਮਿਲੇ ਮਾਨ ਤੋਂ ਪ੍ਰਭਾਵਤ ਸਨ। ਹੁਣ ਆਪ ਜੀ ਦੀ ਧਰਮ ਪਤਨੀ ਚੁਹਾਨ ਵਿਚ ਤੇ ਆਪ ਘੋੜੇ ਦੀ ਸ੍ਵਾਰੀ ਉਤੇ ਨਾਲੇ ਕਈ ਸਿਖ ਸੇਵਕ ਤੇ ਸਾਜ ਸਾਮਾਨ ਰਬਾਬੀ ਵੀ ਲਿਆਏ ਸਨ।

ਬਾਬਾ ਖੇਮ ਸਿੰਘ ਜੀ ਦੇ ਸੁਖੋ ਵਿਚ ਪਧਾਰੇ ਤੋਂ ਪਹਿਲੇ ਇਥੇ ਇਕ ਪ੍ਰਸਿਧ ਨਿਰਮਲੇ ਸੰਤ (ਠਾਕਰ ਨਿਹਾਲ ਸਿੰਘ) ਭਾਈ ਸ਼ਾਮ ਦੀ ਧਰਮ ਸਾਲਾ ਵਿਚ ਆਇ ਹੋਇ ਸਨ। ਇਹ ਮਹਾਂ ਪੁਰਖ ਜਿਥੇ ਤਬਲੇ ਦੇ ਕਮਾਲ ਵਜੰਤ੍ਰੀ ਸਨ, ਉੱਥੇ ਵਿਦਵਾਨ ਕਵੀ ਸਨ** ਇਸ ਵੇਲੇ ਇਨ੍ਹਾਂ ਦੇ ਨਾਲ ਇਕ ਸਰੰਦੇ ਦਾ ਵਜੰਤ੍ਰੀ ਗੰਧੱਰਵ (ਗੁਰਮੁਖ ਸਿੰਘ) ਤੇ ਸੁਖੋਂ ਵਿਚ ਕਈ ਦਿਨਾਂ ਤੋਂ ਇਹ ਜੋੜੀ ਕੀਰਤਨ ਸੁਣਾ ਰਹੇ ਸਨ। ਇਨ੍ਹਾਂ ਨੂੰ ਸ੍ਰੀ ਬਾਬਾ ਜੀ ਦੀ ਆਮਦ ਦਾ

---

* ਇਹ ਤਵਾਰੀਖੀ ਸਮਾਚਾਰ ਵਿਸਥਾਰ ਨਾਲ ਰਾਜਾ ਜੋਗੀ ਪੁਸਤਕ ਵਿਚ ਦਾਸ ਨੇ ਲਿਖੇ ਹਨ।

** ਇਹ ਸੰਤ ਠਾਕਰ ਦਿਆਲ ਸਿੰਘ ਦੇ ਚੇਲੇ ਅਤੇ ਨਿਰਮਲਾ ਸੰਪ੍ਰਦਾਏ ਦੇ ਕਵੀ ਵਿਦਵਾਨ ਮੰਨੇ ਗਏ ਸੀ ਜਿਨ੍ਹਾਂ ਨੇ ਸ੍ਰੀ ਜਾਪ ਸਾਹਿਬ ਦਾ ਕਮਾਲ ਦਾ ਟੀਕਾ ਕੀਤਾ, ਅਤੇ "ਖਾਲਸਾ ਸ਼ਤਕ" ਨਾਮ ਦੀ ਪੁਸਤਕ ਰਚੀ, ਸੰਸਕ੍ਰਿਤ ਵਿਚ (ਖਾਲਸਾ ਸ਼ਬਦ ਦੇ ਅਰਥ) ੧੦੦ ਸਲੋਕ ਸੁਆਮੀ ਦਿਆ ਨੰਦ ਨੂੰ ਸੁਣਾ ਕੇ ਨਿਰੁੱਤਰ ਕੀਤਾ ਸੀ।

—o—

ਪਤਾ ਹੋਇਆ ਤੇ ਬਾਬਾ ਜੀ ਨੂੰ ਇਨ੍ਹਾਂ ਦੇ ਕੀਰਤਨ ਤੇ ਕਥਾ ਪ੍ਰਚਾਰ ਦੀ ਸ੍ਰੋਤ ਮਿਲੀ। ਦੋਹੀਂ ਪਾਸੀ ਦਰਸ਼ਨ ਦੀ ਖਾਹਸ਼ ਉਪਜੀ ਤੇ ਸੇ੍ਰਨੂੰ ਬਾਬਾ ਜੀ ਨੇ ਖ਼ੁਦ ਬੁਲਾਇਆ, ਅਤੇ ਪਰਸ ਪਰ ਮਿਲ ਕੇ ਅਨੰਚਿਤ ਹੋਏ। ਬਾਬਾ ਜੀ ਦੇ ਪਧਾਰਨ ਦੀ ਤੇ ਸੰਤਾਂ ਦੇ ਮੇਲ ਮਿਲਾਪ ਦੇ ਜ਼ਿਕਰ ਨੂੰ ਇਕ ਕਵੀ ਵਿਦਵਾਨ ਨੇ ਸੰਤ ਨਿਹਾਲ ਸਿੰਘ ਦੇ ਜੀਵਨ (ਅਮੋਲਕ ਨਿਰਮਲ ਹੀਰਾ) ਪੁਸਤਕ ਵਿਚ ਐਸਾ ਲਿਖਿਆ ਤੇ ਉਰਦੂ ਦੇ ਅਲਫ ਤੋਂ ਬੈਂਤ ਨੂੰ ਸ਼ੁਰੂ ਕਰਕੇ (ਸੀਨ) ਤੋਂ ਐਸਾ ਸੀਨ ਦਰਸਾਇਆ—

"ਸੀਨ ਸੰਗਤ ਚਰਣੀ ਆਨ ਡਿੱਗੀ,
ਗੁਰੂ ਨਾਨਕ ਦੀ ਅੰਸ ਭਗਵਾਨ ਆਏ।
ਗੁਰੂ ਨਾਨਕ ਦੀ ਆਈ ਤਸਵੀਰ ਸੋਹਣੀ,
ਰੁੜਦੇ ਜਾਂਦਿਆਂ ਨੂੰ ਬੱਨੇ ਲਾਨ ਆਏ।
ਜੁਰੇ ਬਾਜ਼ ਘੋੜੇ ਤੰਬੂ ਸਾਜ ਵਡੇ,
ਮਾਤਾ ਸਾਹਿਬ ਜੀ ਵਿਚ ਜ਼ੁਬਾਨ ਆਏ।
ਸੁਖੋ ਬਹੁਤ ਭਾਗਾਂ ਵਾਲੀ ਨਗਰੀ ਏ,
ਸਤਿਗੁਰੂ ਭੀ ਭਾਗ ਲਗਾਨ ਆਏ ॥੮॥

—o—

ਸ਼ੀਨ ਸ਼ੈਹਰ ਦੇ ਵਿਚ ਕਿਆਮ ਹੋਇ,
ਜੱਸ ਠਾਕਰਾਂ ਦਾ ਸੁਣ ਪਾਂਵਦੇ ਨੀ।
ਰਾਤ ਸਿਕਦਿਆਂ ਗਈ ਵਿਯੋਗ ਅੰਦਰ,
ਸੁਬਾਹ ਅਦਬ ਦੇ ਨਾਲ ਬੁਲਾਂਵਦੇ ਨੀ।
ਬਾਬਾ ਖੇਮ ਸਿੰਘ ਦੇ ਦਰਸ਼ਨ ਲਈ ਪ੍ਰੀਤਮ,
ਨਾਲ ਅਦਬ ਪ੍ਰੇਮ ਦੇ ਆਉਂਦੇ ਨੀ।
ਦਰਸ਼ਨ ਕਰਦਿਆਂ ਹੀ ਨਿਮਸਕਾਰ ਕੀਤੀ,
ਬੇਦੀ ਗਲੇ ਦੇ ਸੰਗ ਲਗਾਂਵਦੇ ਨੀ ॥੯॥

—o—

ਸੁਆਦ ਸਬਰ ਦਾ ਪੁਤੱਲਾ ਨਜ਼ਰ ਆਇਆ,
ਜਿਵੇਂ ਰਾਤ ਨੂੰ ਦਸਿਆ ਸੰਗੀਆ ਨੇ।
ਠਾਕਰ ਦਿਆਲ ਸਿੰਘ ਦੇ ਉਸ ਮੱਟ,
ਤੁਸਾਂ ਅੰਦਰੋਂ ਕੁੜਤੀਆਂ ਰੰਗੀਆਂ ਨੇ।
ਮਹਾਂ ਪੁਰਖ ਮਹਾਤਮਾਂ ਤੱਦ ਮਿਲਦੇ,
ਜਦੋਂ ਹੁੰਦੀਆਂ ਕਿਸਮਤਾਂ ਚੰਗੀਆਂ ਨੇ।
ਭੌਰ ਸਾਡਾ ਵੀ ਚਿਤ ਪ੍ਰਸੰਨ ਹੋਇਆ,
ਮਿਲ ਗਈਆਂ ਮੁਰਾਦਾਂ ਮੰਗੀਆਂ ਨੇ।੧੦।

–o–

(ਦਰਸ਼ਨ ਮਿਲਾਪ ਮਗਰੋਂ ਬਾਬਾ ਖੇਮ ਸਿੰਘ ਜੀ ਨੇ ਸੰਤ ਨਿਹਾਲ ਸਿੰਘ ਨੂੰ ਕਿਹਾ)

ਜੁਆਦ ਜਬਰਦਸਤੀ ਅਸੀਂ ਆਖਦੇ ਨਹੀਂ,
ਮਗਰ ਕੀਰਤਨ ਅਜ ਸੁਣਾਉ ਪਿਆਰੇ।
ਗੁਰੂ ਨਾਨਕ ਦਾ ਅੰਮ੍ਰਿਤ ਵਿਚ ਬਾਣੀ,
ਕੁਲ ਸੰਗਤਾਂ ਤਾਈਂ ਪਿਲਾਉ ਪਿਆਰੇ।
ਗੁਰਮੁਖ ਸਿੰਘ ਨੂੰ ਆਖਦੇ ਸਾਹਿਬ ਠਾਕਰ,
ਸਰੰਦਾ ਪ੍ਰੇਮ ਦੇ ਨਾਲ ਵਜਾਉ ਪਿਆਰੇ।
ਇਹ ਗੁਰਾਂ ਦੀ ਅੰਸ ਸਿਰ ਤਾਜ ਸਾਡੇ,
ਸੁੰਦਰ ਕੀਰਤਨ ਕਰ ਸੁਣਾਉ ਪਿਆਰੇ।੧੧।

––o––

ਤੋਇ ਤੁਬੱਕ ਸਰੰਦੇ ਨੇ ਚੀਕ ਮਾਰੀ,
ਚੀਕਾਂ ਨਿਕਲੀਆਂ ਸੰਗਤਾਂ ਸਾਰੀਆਂ ਨੂੰ।
ਜੰਜਾਂ ਚੜਦੀਆਂ ਨੂੰ ਚੱਲ ਹਾਰ ਪਾਸਨ,
ਫੁੱਲ ਲਭੇ ਅਨਮੁਲ ਮਲਿਆਰੀਆਂ ਨੂੰ।

ਠੱਠ ਬੱਝ ਗਿਆ ਸੋਹਣੇ ਕੀਰਤਨ ਦਾ,
ਠਿੱਲ ਪਏ ਗੁਰਬਾਣੀ ਵਿਚ ਤਾਰੀਆਂ ਨੂੰ।
ਮੀਂਹ ਵਸਿਆ ਅੰਬਰੋਂ ਕੀਰਤਨ ਦਾ,
ਭੰਵਰ ਠਾਰਿਆ ਸੰਗਤਾਂ ਪਿਆਰੀਆਂ ਨੂੰ।੧੨।

—o—

ਜ਼ੋਏ ਜ਼ਾਹਿਰ ਹੋਈ ਮਹਿਮਾਂ ਠਾਕਰਾਂ ਦੀ,
ਬਾਬਾ ਸਾਹਿਬ ਨੂੰ ਖੁਸ਼ੀ ਕਮਾਲ ਹੋਈ।
ਮਾਤਾ ਸਾਹਿਬ ਸੁਣ ਕੀਰਤਨ ਠਾਕਰਾਂ ਦਾ,
ਠਾਕੁਰ ਸਾਹਿਬ ਤੇ ਬੜੀ ਦਿਆਲ ਹੋਈ।
ਪ੍ਰਸ਼ਾਦ ਆਪ ਪਕਾ ਛਕਾਂਵਦੇ ਨੇ,
ਜਿਵੇਂ ਸ਼ਿੱਕਮ ਦਾ ਜੰਮਿਆਂ ਬਾਲ ਹੋਈ।
ਸੰਗਤ ਘਰਾਂ ਘਰਾਂ ਨੂੰ ਜਾਂਵਦੀ ਹੈ,
ਭੰਵਰ ਕੀਰਤਨ ਸੁਣ ਨਿਹਾਲ ਹੋਈ ੧੩।

—o—

ਸੰਤ ਠਾਕਰ ਨਿਹਾਲ ਸਿੰਘ ਨੇ ਐਸੇ ਹੀ ਕਈ ਦਿਨਾਂ ਤੀਕ ਬਾਬਾ ਸਾਹਿਬ ਤੇ ਸੁਖੇ ਦੀ ਸੰਗਤ ਨੂੰ ਨਿਹਾਲ ਕੀਤਾ। ਜਿਤਨਾਂ ਚਿਰ ਉਥੇ ਬਾਬਾ ਜੀ ਰਹੇ, ਕਈ ਵਡੀ ਉਮਰ ਦਿਆਂ ਨੇ ਬਾਬਾ ਸਾਹਿਬ ਸਿੰਘ ਜੀ ਆਏ ਵੇਲੇ ਦੇ ਅੱਖੀਂ ਡਿੱਠੇ ਸੁਣੇ ਹਾਲ ਸੁਣਾਏ। ਬੇਅੰਤ ਸੇਵਾ ਸਤਿਕਾਰ ਪਾ ਕੇ ਜਦੋਂ ਆਪ ਨੇ ਦੂਜੀ ਥਾਂ ਦੀਆਂ ਸੰਗਤਾਂ ਨੂੰ ਦਿਤੇ ਬਚਨ ਪੂਰਨ ਕਰਨ ਲਈ ਤਿਆਰੀ ਕੀਤੀ ਤਾਂ ਸੰਗਤਾਂ ਪਾਸੋਂ ਸੰਤ (ਠਾਕਰ ਨਿਹਾਲ ਸਿੰਘ) ਜੀ ਦੀ ਮੰਗ ਵੀ ਕੀਤੀ ਕਿ ਅਸੀਂ ਧਨੀ ਪੋਠੋਹਾਰ ਦਾ ਦੌਰਾ ਕਰਨਾਂ ਹੈ ਨਾਲ ਲਿਜਾਣਾਂ ਹੈ। ਪਰ ਸੰਗਤਾਂ ਨੂੰ ਅਜੇ ਤ੍ਰਿਪਤੀ ਨਹੀਂ ਹੋਈ ਸੀ। ਉਹ ਇਨ੍ਹਾਂ ਨੂੰ ਤੋਰਨ ਵਾਸਤੇ ਤਿਆਰ ਨਹੀਂ ਸਨ, ਤਦ ਹੱਸਮੁਖ ਬਾਬਾ ਜੀ ਨੇ ਉਧਾਰੇ ਲੈਣ ਦੀ ਮੰਗ ਕੀਤੀ, ਕਿ ਫੇਰ ਇਥੇ ਵਾਪਸ ਕਰਕੇ ਉਧਾਰ ਮੁਕਾਵਾਂਗੇ। ਇਸ ਪਿਆਰ ਭਰੀ ਯੁਕਤੀ ਨਾਲ ਬਾਬਾ ਜੀ ਨੇ ਸੰਤ

ਨਿਹਾਲ ਸਿੰਘ ਤੇ ਗੰਧਰਵ ਨੂੰ ਨਾਲ ਲਿਆ ਅਤੇ ਸੁਖੋ ਤੋਂ ਸਤਿਕਾਰ ਪਾ ਕੇ ਚਲੇ । ਕਵੀ ਭੰਵਰ ਨੇ ਪਿਆਰ ਵਿਚ ਐਸਾ ਲਿਖਿਆ*

ਕਾਫ ਕੂਚ ਕੀਤਾ ਸੁਖੋ ਸ਼ਹਿਰ ਵਿਚੋਂ,
ਬੇਦੀ ਬੰਸ ਦੇ ਵਡੇ ਸਿਰਤਾਜ ਚਲੇ।
ਕੀਤੀ ਬਹੁਤ ਸੇਵਾ ਸ਼ਹਿਰ ਵਾਲਿਆਂ ਨੇ,
ਵਿਦਾ ਕਰਨ ਹੁਣ ਸਿਖ ਸਮਾਜ ਚਲੇ।
ਮਾਤਾ ਸਾਹਿਬ ਵੀ ਬੈਠੇ ਝਬਾਨ ਅੰਦਰ,
ਅਗੇ ਸੰਗਤਾਂ ਦੇ ਸਾਜ ਬਾਜ ਚਲੇ।
ਸੁੰਦਰ ਘੋੜਾ ਮਿਲਿਆ ਸਾਡੇ ਠਾਕਰਾਂ ਨੂੰ,
ਉਤੇ ਚੜ੍ਹ ਕੇ ਸੰਤ ਮਹਾਰਾਜ ਚਲੇ ।੧੭।

—o—

## "ਬਾਬਾ ਖੇਮ ਸਿੰਘ ਜੀ ਦੀ ਮਹਿਮਾ ਤੇ ਦੌਰਾ ਕਰਨਾਂ"

(ਇਸ ਸੁਰਖੀ ਹੇਠਾਂ ਕਵੀ ਭੰਵਰ ਦੀ ਕਵਿਤਾ ਰਾਹੀਂ ਉਨ੍ਹਾਂ ਦੀ ਪੁਸਤਕ ਦੇ ੮੯ ਸਫਾ ਤੋਂ)

ਕਾਫ ਕੁਦਰਤ ਭੇਜਿਆ ਗੁਰੂ ਨਾਨਕ,
ਜਿਹਦੇ ਹੱਥ ਝੰਡਾ ਨਿਰੰਕਾਰ ਵਾਲਾ ।
ਬਾਬਾ ਸਾਹਿਬ ਸਿੰਘ ਸੂਰਜ ਵਾਂਗ ਹੋਏ।
ਬੂਟਾ ਜਿਨ੍ਹਾਂ ਦਾ ਸਿਖੀ ਪੋਠੋਹਾਰ ਵਾਲਾ,

---

* ਇਹ ਭੰਵਰ (ਤਖਲਸੀ) ਕਵੀ ਸੁਰਿੰਦਰ ਸਿੰਘ "ਸੁਧਿਆਲ" ਰਾਜੌਰੀ, ਜ਼ਿਲਾ ਜੰਮੂ ਦਾ ਸੀ । ਪਾਠਕਾਂ ਨੂੰ ਕਵੀ ਦੇ ਬਹਿਰ ਤੇ ਉੱਚ ਖਿਆਲੀ ਦਾ ਅਨੁਮਾਨ ਕਰਨ ਨੂੰ ਲਿਖਿਆ ਹੈ।

ਕਲਕੱਤਾ ਬੰਬੇ ਗੁਆਲੀਅਰ ਸ਼ਹਿਰ ਦਿੱਲੀ,
ਰਾਜਾ ਜਾਣਦਾ ਸੀ ਬਾਈ ਧਾਰ ਵਾਲਾ ।
ਬਾਦਸ਼ਾਹ ਬਣਾਇਆ ਰਣਜੀਤ ਸਿੰਘ ਨੂੰ,
ਭੰਵਰ ਕਿੱਸਾ ਇਹ ਬਹੁਤ ਪਿਆਰ ਵਾਲਾ ।

—o—

ਗਾਫ ਗੁਰੂ ਬਾਬਾ ਬੇਦੀ ਖੇਮ ਸਿੰਘ ਜੀ,
ਧਨੀ ਅਜ਼ਮਤਾਂ ਦੇ ਵਡੀ ਸ਼ਾਨ ਵਾਲੇ ।
ਮਹਾਂਰਾਣੀ ਵਿਕਟੋਰੀਆ ਕੱਲ ਰਾਜੇ,
ਚਰਨੀ ਜਿਨ੍ਹਾਂ ਦੇ ਸੀਸ ਝੁਕਾਨ ਵਾਲੇ*।
ਸਿਖੀ ਬਾਗ ਨੂੰ ਬਹੁਤ ਵਸੀਹ ਕੀਤਾ,
ਗੁਰੂ ਨਾਨਕ ਦਾ ਮਿਸ਼ਨ ਵਧਾਨ ਵਾਲੇ ।
ਕਲਰ ਸ਼ੈਹਰ ਜ਼ਿਲਾ ਰਾਵਲਪਿੰਡੀ ਅੰਦਰ,
ਝੰਡੇ ਝੁਲਦੇ ਸ਼ਾਹੀ ਮਕਾਨ ਵਾਲੇ ।

--o--

ਲਾਮ ਲੈ ਗਏ ਸੀ ਸੰਗ ਠਾਕਰਾਂ ਨੂੰ,
ਸ਼ਹਿਰ ਸ਼ਹਿਰ ਦੇ ਵਿਚ ਪ੍ਰਚਾਰ ਹੁੰਦਾ ।
ਸੰਗਤਾਂ ਉਮੰਡ ਕੇ ਆਉਂਦੀਆਂ ਦਰਸ਼ਨਾਂ ਨੂੰ
ਬਾਬਾ ਸਾਹਿਬ ਦਾ ਜਿਥੇ ਦਰਬਾਰ ਹੁੰਦਾ ।
ਭੰਵਰ ਰੱਬ ਦੇ ਦੋਵੇਂ "ਹਬੀਬ" ਹੈਸਨ,
ਵੇਖ ਸੰਗਤਾਂ ਬਹੁਤ ਪਿਆਰ ਹੁੰਦਾ ।
ਬਾਬਾ ਸਾਹਿਬ ਜਵਾਹਰ ਅਮੋਲਕੇ ਸਨ,
ਅਮੋਲਕ ਹੀਰੇ ਦਾ ਕੀਰਤਨ ਸ਼ਿੰਗਾਰ ਹੁੰਦਾ ।

---

* ਭੰਵਰ ਵਿਦਵਾਨ ਕਵੀ ਜੀ ਨੇ ਸ੍ਰੀ ਬਾਬਾ ਜੀ ਦੀ ਜਿੰਦਗੀ ਦੇ ਬਹੁਤੇ ਹਾਲ ਮੇਰੇ ਵਾਂਗੂ ਸਮੇਂ ਦੇ ਬਜ਼ੁਰਗਾਂ ਪਾਸੋਂ ਸੁਣ ਕੇ ਲਿਖੇ ਜਾਪਦੇ ਹਨ । ਇਹ ਸਾਰੇ ਜ਼ਿਕਰ ਬਾਬਾਂ ਜੀ ਦੇ 'ਲੰਡਨ ਗਏ ਵੇਲੇ' ਦਾ ਇਸ਼ਾਰਾਂ ਹੈ, ਜਦੋਂ ਬਤੌਰ ਸ਼ਾਹੀ ਮਹਿਮਾਨ ਬੁਲਾਏ ਹੋਏ ਗਏ ਸੀ । ਸਾਰੇ ਹਾਲ ਅਗੇ ਦਸੇ ਜਾਣਗੇ, ਕਿ ਉਥੇ ਕਈ ਰਾਜੇ ਵੀ ਕਿਵੇਂ ਝੁਕਦੇ ਰਹੇ ਸੀ ।

ਮੀਮ ਮੰਨਦੇ ਕੁੱਲ ਪੋਠੋਹਾਰ ਵਾਲੇ,
ਬਾਬੇ ਸਾਹਿਬ ਨੂੰ ਨਾਨਕ ਅਵਤਾਰ ਸੋਹਣਾਂ।
ਜਿਧਰ ਜਾਂਵਦੇ ਸ਼ਾਹੀ ਜਲੂਸ ਨਿਕਲੇ,
ਦੇਸ਼ ਪਾਂਵਦਾ ਮਾਨ ਦਾ ਹਾਰ ਸੋਹਣਾਂ।
ਸੋਹਣਾ ਕੱਦ ਤੇ ਚਿਹਰਾ ਸੀ ਨੂਰ ਭਰਿਆ,
ਬਾਦਸ਼ਾਹਾਂ ਦੇ ਵਾਂਗ ਦੀਦਾਰ ਸੋਹਣਾਂ।
ਕਲੱਰ ਵਿਚ ਕਮਲ ਬਾਬਾ ਖੇਮ ਸਿੰਘ ਜੀ,
ਭੌਰ ਲਗਦਾ ਤਾਂਹੀਉਂ ਪੋਠੋਹਾਰ ਸੋਹਣਾਂ।

—o—

ਨੂੰਨ-ਨਜ਼ਰ ਹੈ ਕੀਮੀਆਂ ਆਪ ਜੀ ਦੀ,
ਮਨ ਮੁੱਖਾਂ ਨੂੰ ਸੋਨਾ ਬਨਾਣ ਵਾਲੀ।
ਜਿਥੇ ਦਿਸਦੀ ਸਿਖੀ ਦੀ ਨਹੀਂ ਡਾਲੀ,
ਉਥੇ ਸਿਖੀ ਦਾ ਬਾਗ ਲਗਾਨ ਵਾਲੀ।
ਗੁਰੂ ਨਾਨਕ ਦੇ ਨੂਰ ਦੀ ਇਹ ਬੁੱਲਬੁੱਲ,
ਗੁਰੂ ਬਾਣੀ ਦਾ ਰਾਗ ਸੁਨਾਂਣ ਵਾਲੀ।
ਭੌਰ ਭਾਰਤ ਵਰਸ਼ ਦੇ ਜਾਣਦੇ ਨੀ,
ਇਹ ਬੁਲਬੁੱਲ ਹੈ ਸੀ ਵਡੀ ਸ਼ਾਨ ਵਾਲੀ।

—o—

ਵਾ ਵਾਸਤੇ ਦਰਸ਼ਨਾਂ ਆਪ ਜੀ ਦੇ,
ਸੰਗਤ ਸਦਾ ਹੀ ਬੇ-ਕਰਾਰ ਰਹਿੰਦੀ।
ਊਧੋ ਜੇਹਾਂ ਤੋਂ ਗੋਪੀਆਂ ਪੁੱਛ ਰਹੀਆਂ,
ਸਾਨੂੰ ਮਿਲਨ ਦੀ ਹੈ ਇੰਤਜ਼ਾਰ ਰਹਿੰਦੀ।
ਜਿਨੇ ਰੋਜ਼ ਜਿਸ ਸ਼ਹਿਰ ਦੇ ਵਿਚ ਰਹਿੰਦੇ,
ਉਥੇ ਖਿੜੀ ਬਸੰਤ ਬਹਾਰ ਰਹਿੰਦੀ।
ਭੌਰ ਜਾਨ ਜੁਦਾਈ ਦੇ ਤੀਰ ਲਾਵਨ,
ਉਸੇ ਤਰ੍ਹਾਂ ਬਿਰਹੋਂ ਦੀ ਤਾਰ ਰਹਿੰਦੀ।

ਹੇ ਹਰਨ ਵਾਂਗੂੰ ਭੁਲੀਆਂ ਖਲਕਤਾਂ ਨੂੰ
ਅੰਦਰ ਦਸਦੇ ਪਏ ਕਸਤੂਰੀਆਂ ਨੀ।
ਕੋਹ ਤੂਰ ਦਾ ਨੂਰ ਜ਼ਹੂਰ ਅੰਦਰ,
ਸ਼ਾਹ ਰਗ ਤੋਂ ਕੋਲ ਨਹੀਂ ਦੂਰੀਆਂ ਨੀ।
ਮਗਰ ਸਿਰ ਦੇ ਕੇ ਆਸ਼ਕ ਵਣਜਦੇ ਨੀ,
ਜਿਵੇਂ ਹੋਈਆਂ ਮਨਸੂਰ ਮਨਜ਼ੂਰੀਆਂ ਨੀ।
ਭੰਵਰ ਆਸ਼ਕਾਂ ਇਸ਼ਕ ਦੀ ਰਮਜ਼ ਜਾਣੀ,
ਪਰ ਔਖੀਆਂ ਇਹ ਮਜ਼ਦੂਰੀਆਂ ਨੀ।

--o--

ਯੇ-ਯਾਦ ਕਰਦੀ ਅਜੇ ਪਈ ਦੁਨੀਆਂ,
ਬਾਬਾ ਖੇਮ ਸਿੰਘ ਸਾਹਿਬ ਪੋਠੋਹਾਰ ਵਾਲੇ।
ਹਿੰਦ ਲੰਡਨ ਫਰਾਂਸ ਕਸ਼ਮੀਰ ਬੀਬੀ,
ਦੱਸ ਰਹੀ ਹੈ ਵਡੇ ਪਿਆਰ ਵਾਲੇ।
ਤੱਸ੍ਵੀਰ ਖਿਚੀ ਹੈ ਦਿਲਾਂ ਦੇ ਕਾਗਜ਼ਾਂ ਤੇ,
ਸੋਹਣਾ ਕੱਦ ਤੇ ਸੋਹਣੀ ਦਸਤਾਰ ਵਾਲੇ।
ਭੰਵਰ ਕਲਮ ਨੇ ਕਦੀ ਨਹੀਂ ਬਸ ਕਰਨਾਂ,
ਕੌਤਕ ਚੱਲ ਕੇ ਦਸ ਪ੍ਰਚਾਰ ਵਾਲੇ।

-o-

## (ਪੋਠੋਹਾਰ ਦੇ ਪ੍ਰਚਾਰ ਦਾ ਹਾਲ)

**ਨੋਟ**==ਸ਼੍ਰੀ ਬਾਬਾ ਸਾਹਿਬ ਨੇ ਪੋਠੋਹਾਰ ਦੇ ਦੌਰੇ ਵਿਚ ਜਿਥੇ ੨ ਜਾ ਕੇ ਸਿਖ ਧਰਮ ਪ੍ਰਚਾਰ ਕੀਤਾ ਸੀ ਸਾਰੇ ਪਿੰਡਾਂ ਸ਼ਹਿਰਾਂ ਦੇ ਨਾਮ ਲਿਖ ਦਸਣੇ ਕਠਨ ਹਨ । ਥੋੜ੍ਹਾ ਥੋੜ੍ਹਾ ਜਿਕਰ ਅਗੇ ਕੀਤਾ ਜਾਏਗਾ, ਪਰ ਬਾਬਾ ਖੇਮ ਸਿੰਘ ਜੀ ਦੇ ਨਾਲ ਹੋ ਕੇ ਸੰਤ ਨਿਹਾਲ ਸਿੰਘ

ਜੀ ਦੇ ਪੋਠੋਹਾਰ ਵਿਚ ਕੀਤੇ ਕੀਰਤਨ ਪ੍ਰਚਾਰ ਨੂੰ ਕਵੀ ਨੇ ਕਮਾਲ ਦਾ ਲਿਖਿਆ। ਪਾਠਕਾਂ ਦੀ ਪ੍ਰਸੰਤਾ ਵਾਸਤੇ ਥੋੜਾ ਹੋਰ ਵਰਨਣ ਕਰਦੇ ਕਰਦੇ ਹਾਂ—ਕਿ ਪੋਠੋਹਾਰ ਦਾ ਅਲਾਕਾ ਕੀ ਸੀ ?

ਇਹ ਨਾਨਕਾ ਦੇਸ਼ ਹੈ '**ਖਾਲਸੇ**' ਦਾ
ਜਿਨੂੰ ਆਖਦੇ ਲੋਕ ਪੋਠੋਹਾਰ ਸਾਈਆਂ।
'ਮਾਤਾ ਸਾਹਿਬ ਦੇਵੀ', ਮਾਤਾ ਖਾਲਸੇ ਦੀ,
ਪੈਦਾ ਹੋਈ ਰੁਤੱਾਸ ਮੱਝਾਰ ਸਾਈਆਂ*।
ਪੰਜਾ ਸਾਹਿਬ ਤੇ ਚੋਹਾ ਸਾਹਿਬ ਇਥੇ,
ਰਚੇ ਤੀਰਥ ਨੇ ਨਾਨਕ ਅਵਤਾਰ ਸਾਈਆਂ।
ਭੰਵਰ ਇਸੇ ਹੀ ਦੇਸ ਰੰਗੀਲੜੇ ਵਿਚ,
ਠਾਕਰ ਸਾਹਿਬ ਦਾ ਸੁਣੋ ਪ੍ਰਚਾਰ ਸਾਈਆਂ।

—o—

ਪਹਿਲਾਂ ਬੋਲਿਆ ਸੂਰਮਾਂ ਸਿੰਘ ੧ ਰਾਗੀ
ਗੁਰਬਾਣੀ ਦੇ ਫੁਲ ਬਰਸਾਉਣ ਲਗਾ।
(ਗੰਧਰਵ ੧)
ਜਿਦੀ ਸੁਰ ਸੁਰੀਲੜੀ ਕੋਇਲ ਵਾਂਗੂੰ,
ਸੁਰ ਨਾਲ ਸਿਰੰਦਾ ਮਿਲਾਉਣ ਲਗਾ।

---

* ਇਹ ਰਹੁਤਾਸ ! ਅਲਾਕਾ ਧੰਨੀ ਪੋਠੋਹਾਰ ਦਾ ਕੇਂਦਰ (ਦੀਨਾਂ ਰੇਲਵੇ ਸ਼ਟੇਸ਼ਨ) ਹੁਣ ਪਾਕਿਸਤਾਨ ਵਿਚ ਹੈ—ਇਸ ਸਟੇਸ਼ਨ ਤੋਂ ਤਿੰਨ ਮੀਲ ਦਖਣ ਪੱਛਮ ਨੂੰ ਹੈ। ਇਥੇ ਹੀ ਸ਼ੇਰ ਸ਼ਾਹ ਸੂਰੀ ਦਾ ਬੜਾ ਲੰਬਾ ਚੋੜਾ ਕਿਲ੍ਹਾ ਹੈ। ਕਿਲੇ ਦੀ ਦੀਵਾਰ ਹੇਨਾਂ ਬਾਹਰ ਪੱਛਮ ਨੂੰ ਗੁਰੂ ਨਾਨਕ ਦਾ ਚਿਸ਼ਮਾਂ (ਚੋਹਾ ਜਾਹਿਬ) ਵਤਾਰੀਖੀ ਗੁਰਦਵਾਰਾ ਸੀ, ਲੇਖਕ ਨੇ ਕਈ ਵੇਰ ਜਾ ਕੇ ਦਰਸ਼ਨ ਕੀਤੇ ਸਨ।

ਦੋਹਾਂ ਸੁਰਾਂ ਦੇ ਵਿਚ ਨ ਭੇਦ ਦਿਸੇ,
ਸਾਧ ਸੰਗਤ ਨੂੰ ਕੌਤਕ ਵਿਖਾਉਣ ਲਗਾ ।
ਭੰਵਰ ਵਾਂਗ ਭਗੀਰਥ ਗੁਰ ਗੰਗ ਆਂਦੀ,
ਉਹਦੇ ਵਿਚ ਇਸ਼ਨਾਨ ਕਰਾਉਣ ਲਗਾ ।

–o–

ਸਿੰਘ ਸੂਰਮਾਂ ਬਾਣੀ ਦੇ ਬਾਣ ਮਾਰੇ,
ਸੀਨੇ ਵਿੰਨਦਾ ਸੰਗਤਾਂ ਸਾਰੀਆਂ ਦੇ।
ਬੋਲ ਬੋਲਦਾ ਤੋਲ ਜ਼ੁਬਾਨ ਵਿਚੋਂ,
ਨਾਗ ਸੂਕਦੇ ਜਿਵੇਂ ਪਟਾਰੀਆਂ ਦੇ।
ਇਕ ਇਕ ! ਬਚਨ ਹੈ ਰਤਨ ਸੋਹਣਾ,
ਹੀਰੇ ਵਿਕਦੇ ਹੱਟ ਜਵਾਹਰੀਆਂ ਦੇ।
ਭੰਵਰ ਮੁੜ ਨਹੀਂ ਪੇਕੜੇ ਦੇਸ ਆਉਣਾ,
ਡੋਲੇ ਹੋਣ ਤਿਆਰ ਕੰਵਾਰੀਆਂ ਦੇ।

–o–

ਸਿੰਘ ਸੂਰਮਾਂ, ਸੂਰਮਾਂ ਰਾਗ ਅੰਦਰ*,
ਗੁਰਬਾਣੀ ਦੇ ਫੁਲ ਚੁਨਾਵੰਦਾ ਈ।
ਡੋਰ ਵੱਟ ਪ੍ਰੇਮ ਦੇ ਧਾਗਿਆਂ ਦੀ,
ਸੂਈ ਸੁਰਤ ਦੇ ਨਾਲ ਪੁਰਾਂਵਦਾ ਈ।
ਫੁੱਲ ਵੰਨ ਕਵੰਨੜੇ ਗੁਰੂ ਬਾਣੀ,
ਸੋਹਣੇ ਰਾਗ ਦਾ ਹਾਰ ਬਨਾਂਵਦਾ ਹੀ।
ਭੰਵਰ ਸੰਗਤਾਂ ਬੈਠੀਆਂ ਸਾਰੀਆਂ ਦੇ,
ਦਿਲ ਰੂਪ ਗਲਾਂ ਵਿਚ ਪਾਂਵਦਾ ਈ।

–o–

---

* ਭਾਈ ਗੁਰਮੁਖ ਸਿੰਘ ਗੰਧਰਵ "ਸੂਰਮਾਂ ਸਿੰਘ" (ਨੇਤਰ ਹੀਨ) ਸੀ। ਇਹਦਾ ਪਹਿਲਾ ਜੀਵਨ ਕੀ ਸੀ—ਤੇ ਕਿਵੇਂ ਕਾਇਆਂ ਪਲਟ ਗਈ ਤੇ ਸਿੰਘ ਸੱਜ ਗਿਆ ਸੀ ਅਗੇ ਲਿਖਾਂਗੇ ।

ਸੰਗਤ ਹਿੱਜਰ ਨੂੰ ਪਈ ਮਹਿਸੂਸ ਕਰਦੀ,
ਧਰਮ ਪਤਨੀ ਜਿਵੇਂ ਕਬੀਰ ਦੀ ਏ।
ਭੰਵਰ ਕਥਾ ਵਖਿਯਾਨ ਨੇ ਲਾਈ ਰੌਣਕ,
ਜਿਵੇਂ ਮੌਣ ਬਹਾਰ ਕਸ਼ਮੀਰ ਦੀ ਏ।

—o—

ਮਾਇਆ ਵੱਸਦੀ ਸੋਂਣ ਦੇ ਮੀਂਹ ਵਾਂਗੂੰ,
ਭੇਟਾ ਕੀਰਤਨ ਇਹ ਦਸਤੂਰ ਮੁਢੋਂ।
ਦੇਣਾਂ ਫਰਜ਼ ਹੈ-ਸੰਗਤਾਂ ਦੇਣ ਮਾਇਆ,
ਇਹਦੇ ਵਿਚ ਨ ਕੋਈ ਕਸੂਰ ਮੁਢੋਂ।
ਗਿਆਨੀ ਲੈਕਚਰ ਕਥਾ ਸੁਣਾਣ ਵਾਲੇ,
ਖੁਲ੍ਹੇ ਗੱਫੇ ਨੇ ਹੋਇ ਮਨਜ਼ੂਰ ਮੁਢੋਂ।
ਏ ਸ਼ੈਲੀ ਗੁਰੂ ਘਰ ਦੇ ਵਿਚ ਜਾਰੀ,
ਗੁਰੂ ਸਾਹਿਬਾਂ ਕੱਢੀ ਜ਼ਰੂਰ ਮੁਢੋਂ।

—o—

ਭੋਗ ਪੈਣ ਤੋਂ ਬਾਅਦ ਨਿਹਾਲ ਹੋ ਕੇ,
ਸਭ ਸਗਤਾਂ ਘਰਾਂ ਨੂੰ ਜਾਨ ਪਿਆਰੇ।
ਰੱਬੀ ਨੂਰ ਦੀ ਇਹ ਤਸਵੀਰ ਸੋਹਣੀ,
ਠਾਕਰ ਸਾਹਿਬ ਦੀ ਮਹਿਮਾਂ ਸੁਨਾਣਪਿਆਰੇ।
ਠਾਕਰ ਸਾਹਿਬਉਸ ਮਾਇਆ ਨੂੰ ਆਪਹੱਥੀਂ,
ਬਾਬੇ ਸਾਹਿਬ ਨੂੰ ਭੇਟ ਚੜ੍ਹਾਨ ਪਿਆਰੇ।
ਭੰਵਰ ਮਾਨ ਗੁਰੂ ਬੰਸ ਦਾ ਬਹੁਤ ਕਰਦੇ,
ਹੱਥ ਜੋੜ ਕੇ ਸੀਜ ਝੁਕਾਨ ਪਿਆਰੇ।

—o—

ਮਾਤਾ ਸਾਹਿਬ ਜੀ ਠਾਕਰਾਂ ਪਿਆਰਿਆਂ ਨੂੰ,
ਵਾਂਗ ਪੁੱਤਰਾਂ ਬਹੁਤ ਪਿਆਰ ਕਰਦੇ।
ਰਹਿੰਦਾ ਲੰਗਰ ਸਪੁੱਰਦ ਹੈ ਸੇਵਕਾਂ ਨੂੰ,
ਇਨ੍ਹਾਂ ਵਾਸਤੇ ਆਪ ਤਿਆਰ ਕਰਦੇ*।
ਜਿਵੇਂ ਇਨ੍ਹਾਂ ਨੂੰ ਸਾਹਿਬਾਂ ਹੁਕਮ ਦਿਤਾ,
ਬਾਣੀ ਪਾਠ ਵੀ ਕਈ ਹਜ਼ਾਰ ਕਰਦੇ।
ਭੰਵਰ ਵਿਚ ਪੋਠੋਹਾਰ ਤਿੰਨ ਮਾਹ ਗੁਜਰੇ,
ਸਾਹਿਬਾਂ, ਠਾਕਰਾਂ ਨੂੰ ਪ੍ਰਚਾਰ ਕਰਦੇ।

—o—

**ਨੋਟ**—ਇਹ ਹੈ ਬਾਬਾ ਖੇਮ ਸਿੰਘ ਜੀ ਦੇ ਪੋਠੋਹਾਰ ਦੌਰੇ ਦੇ ਸਤਿਕਾਰ ਤੇ ਪ੍ਰਚਾਰ ਦੀ ਤਸਵੀਰ ! ਜੋ ਕਿ ਅਲਾਕਾ ਜੰਮੂ ਕਸ਼ਮੀਰ (ਰਾਜੋਰੀ) ਦੇ ਵਸਨੀਕ ਗਿਆਨੀ ਸੁਰਿੰਦਰ ਸਿੰਘ ਸੁਧਿਆਲ (ਭੰਵਰ) ਨੇ ਮਾਨੋ ਫੋਟੂ ਖਿੱਚ ਵਿਖਾਈ ਹੈ। ਪੜ੍ਹੋ ਨਾਲ ਪਾਠਕਾਂ ਨੂੰ ਐਸਾ ਸੰਸਾ ਨਹੀਂ ਰਹੇਗਾ ਕਿ ਦਾਸ (ਲੇਖਕ) ਨੇ ਬਹੁਤ ਵਾਧੂ ਵਡਿਆਇਆ ਹੈ। ਬਲਕਿ ਅਸਲੀਅਤ ਹੈ ਜੋ ਉਹਲੇ ਹੋ ਚੁਕੀ ਸੀ ਤੇ ਕੁਦਰਤ ਨੇ ਪ੍ਰੇਰ ਕੇ ਲਿਖਾਇਆ ਹੈ। ਇਸ ਲਿਖਤ ਵਿਚੋਂ ਪਾਠਕਾਂ ਤੇ

---

*ਇਸ ਲਿਖਤ ਤੋਂ ਸਾਬਤ ਹੈ ਕਿ ਆਮ ਸੰਗਤਾਂ ਵਾਸਤੇ ਸੇਵਕਾਂ ਸਿਖਾ ਹਥੋਂ ਲੰਗਰ ਤਿਆਰ ਹੁੰਦਾ ਸੀ ਪਰ ਕਦਰ ਦਾਨ ਬਾਬਾ ਜੀ ਦੇ ਹੁਕਮ ਨਾਲ ਇਨ੍ਹਾਂ ਦੋਹਾ (ਸੰਤ ਜੋੜੀ) ਵਾਸਤੇ ਮਾਤਾ ਜੀ ਆਪ ਤਿਆਰ ਕਰ ਛਕਾਂਦੇ ਰਹੇ। ਇਹ ਜ਼ਿਕਰ ਪਾਕਿਸਤਾਨ ਬਣੇ ਤੋਂ ੧੦ ਸਾਲ ਪਹਿਲੇ ਸੰਨ ੧੯੩੭ ਵਿਚ, ਭੰਵਰ ਕਵੀ ਨੇ ਸੁਖੋ ਦੇ ਬਜ਼ੁਰਗਾਂ ਪਾਸੋਂ ਜਾ ਕੇ ਸੁਣਿਆ ਸੀ। ਜਿਨ੍ਹਾ ਨੇ ਬਾਬਾ ਖੇਮ ਸ਼ਿੰਘ ਜੀ ਨੂੰ ਅਖੀਂ ਦੇਖਿਆ ਤੇ ਐਸਾ ਪਿਆਰ ਸੰਤਾਂ ਨਾਲ ਕੀਤਾ ਸੁਣਾਇਆ ਸੀ ? ਪੁਸ਼ਤਕ **ਅਮੋਲਕ ਨਿਰਮਲ ਹੀਰਾ** ਵਿਚੋਂ ਲਿਖਿਆ ਹੈ।

ਪੰਥਕ ਪ੍ਰੇਮੀਆਂ ਅਤੇ ਪ੍ਰਮੁੱਖਾਂ ਨੂੰ ਬਹੁਤ ਰਾਹਬਰੀ ਮਿਲੇਗੀ ਅਗੇ ਪੜ੍ਹੀਏ !

—o—

ਧੰਨੀ ਪੋਠੋਹਾਰ ਤਿੰਨ ਮਹੀਨੇ ਦਾ ਦੌਰਾ ਕੀਤੇ ਮਗਰੋਂ ਬਾਬਾ ਖੇਮ ਸਿੰਘ ਸਾਹਿਬ ਮੁੜ ਸੁੱਖੋ ਵਿਚ ਆਏ ਤੇ ਸੰਤ ਨਿਹਾਲ ਸਿੰਘ ਤੇ ਗੁਰਮੁਖ ਸਿੰਘ ਨੂੰ ਉਧਾਰੇ ਲੈ ਗਏ ਸਨ–ਧੰਨਵਾਦ ਸਹਿਤ ਵਾਪਸ ਕੀਤੇ। ਇਥੋਂ ਦੂਜੇ ਦਿਨ ਬਾਬਾ ਖੇਮ ਸਿੰਘ ਸਾਹਿਬ ਨਿਜੀ ਅਸਥਾਨ 'ਕਲੱਰ ਸੈਯਦਾਂ' ਨੂੰ ਪਧਾਰੇ ਅਤੇ ਸੰਤ ਜੋੜੀ ਨੇ ਕੁੱਝ ਦਿਨ ਸੁੱਖੋ ਵਾਲਿਆ ਨੂੰ ਹੋਰ ਨਿਹਾਲ ਕੀਤਾ। ਮੁੜ ਇਨ੍ਹਾਂ ਨੂੰ ਸੰਤ ਦੀਵਾਨ ਸਿੰਘ ਜੀ ਮੰਗੋਵਾਲ ਵਾਲਿਆਂ ਨੇ ਬੁਲਾਇਆ ਤੇ ਉਥੇ ਚਲੇ ਗਏ ਸਨ ਕਿਉਂਕਿ ਉਹਨਾਂ ਨਾਲ ਖਾਸ ਸਬੰਧ ਸੀ।

—o---

# ਸੰਤ ਦੀਵਾਨ ਸਿੰਘ ਜੀ ਮੰਗੋਵਾਲ ਵਾਲੇ
ਅਤੇ
# ਗੰਧੱਰਵ ਗੁਰਮੁੱਖ ਸਿੰਘ ਦਾ ਖਾਸ ਸਬੰਧ

ਉੱਕਤ ਸੰਤ ਦੀਵਾਨ ਸਿੰਘ ਜੀ ਅਪਣੇ ਵੇਲੇ ਬਹੁਤ ਕਰਣੀ ਕਮਾਈ ਵਾਲੇ ਮਹਾਂ ਪੁਰਸ਼ ਮੰਗੋਵਾਲ ਵਸਦੇ ਮਸ਼ਹੂਰ ਸਨ। ਇਹ ਕੁਝ ਸਾਲ ਪਹਿਲੇ ਸੁਖੋ ਵਿਚ (ਪਹਿਲੀ ਵੇਰ ਆਏ) ਬਾਬਾ ਖੇਮ ਸਿੰਘ ਜੀ ਨੂੰ ਮਿਲੇ ਤੇ ਬਾਬਾ ਜੀ ਦਾ ਖੁੱਦ ਸਤਿਕਾਰ ਕੀਤਾ ਅਤੇ ਅਪਣੇ ਪ੍ਰੇਮੀਆਂ ਵਿਚ ਵਡਿਆਇਆ ਸੀ ਪਿਛੇ ਲਿਖਿਆ ਹੈ। ਐਸੇ ਨਿਰਮਾਨ ਮਹਾਂ ਪੁਰਖ–(ਜੋ ਮਾਣ ਹੁੰਦੇ ਹੋਇ ਨਿਮਾਣਾਂ) ਪਵਿਤ੍ਰ ਆਤਮਾਂ ਦਾ ਪਿਛਾ ਅੱਗਾ ਦੱਸਣਾਂ ਜ਼ਰੂਰੀ ਚਾਹੁੰਦਾ ਹਾਂ--ਕਿ ਪੁਰਾਤਨ ਗੁਰ ਸਿਖ ਕਿਹੋ ਜਿਹੇ ਹੋ ਬੀਤੇ ਸਨ ? ਕਿ ਜਿਨ੍ਹਾਂ ਦੀ ਬਚਨ ਕੱਸ਼ਸ਼ ਨਾਲ ਪਾਪੀ ਵੀ ਪਵਿਤ੍ਰ ਹੋ ਜਾਂਦੇ ਰਹੇ, ਤੇ ਇਕ ਮਨਮੁੱਖ ਵਿਕਾਰੀ

ਗਵੀਯੇ ਨੂੰ ਸੰਤ ਦੀਵਾਨ ਸਿੰਘ ਜੀ ਨੇ ਗੁਰਮੁਖ ਗੰਧਰਵ ਬਣਾਇਆ ਸੀ। ਇਨ੍ਹਾਂ ਦੀ ਸੰਪ੍ਰਦਾਇ ਲੜੀ ਇਹ ਹੈ।

'ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪੰਜ ਪਿਆਰਿਆਂ ਵਿਚੋਂ ਭਾਈ ਦਿਯਾ ਸਿੰਘ ਜੀ ਬ੍ਰਹਮ ਗਿਆਨੀ ਤੇ ਵਿਦਵਾਨ ਸਨ। ਸ੍ਰੀ ਅਨੰਦ-ਪੁਰ ਹੁੰਦਿਆਂ ਪਸ਼ਾਵਰ ਦੇ ਇਕ ਸਾਧੂ ਸਿੰਘ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਇਸਨੂੰ ਪੂਰਨ ਅਧਿਕਾਰੀ ਅਤੇ ਵਿਦਿਆ ਦਾ ਸ਼ੌਕੀਨ ਉੱਜਲ ਬੁੱਧ ਜਾਣਿਆ ਸੀ। ਇਕ ਦਿਨ ਇਸਦੇ ਮਨ ਵਿਚ ਬਹੁਤ ਖਾਹਸ਼ ਉਪਜੀ ਜਾਣ ਕੇ ਗੁਰੂ ਜੀ ਨੇ ਖੁੱਦ ਅਪਣੇ ਕਰ ਕੰਵਲਾਂ ਨਾਲ ਇਸਦਾ ਹੱਥ ਫੜਿਆ ਤੇ ਭਾਈ ਦਿਆ ਸਿੰਘ ਜ਼ੀ ਦੇ ਹੱਥ ਫੜਾ ਕੇ ਵਿਦਵਾਨ ਬਨਾਣ ਦੀ ਤਾਕੀਦ ਕੀਤੀ। ਤਦ ਇਕਦੋ ਸਾਲਾਂ ਵਿਚ ਇਸ ਉੱਜਲ ਬੁੱਧ ਨੂੰ ਉਨ੍ਹਾਂ ਨੇ ਵਿਦਵਾਨ ਤੇ ਆਤਮਕ ਗਿਆਨੀ ਬਣਾ ਦਿਤਾ ਸੀ। ਫਿਰ ਸਾਧੂ ਸਿੰਘ ਜਦੋਂ ਵਾਪਸ ਪਸ਼ੌਰ ਨੂੰ ਗਏ ਤਾਂ ਇਨ੍ਹਾਂ ਨੇ ਕਈ ਹੋਰ ਜਗਿਆਸੂਆਂ ਨੂੰ ਵਿਦਿਆ ਦਾਨ ਤੇ ਆਤਮ ਗਿਆਨ ਪ੍ਰਦਾਨ ਕੀਤਾ, ਜਿਨ੍ਹਾਂ ਵਿਚੋਂ ਇਕ ਭਾਈ ਸੇਵਕ ਸਿੰਘ ਮਸ਼ਹੂਰ ਵਿਅਕਤੀ ਹੋਇ ਬੀਤੇ।

ਭਾਈ ਸੇਵਕ ਸਿੰਘ ਦੇ ਦੋ ਸੇਵਕ–ਭਾਈ ਮੱਲਾ ਸਿੰਘ ਤੇ ਸਵਾਇਆ ਸਿੰਘ ਸਨ। ਇਹ ਭਾਈ ਸਵਾਇਆ ਸਿੰਘ ਤਾਂ ਅੰਮ੍ਰਿਤਸਰ ਜਾ ਕੇ ਰਹੇ। ਉਥੇ ਨਾਮ ਬਾਣੀ ਤੇ ਵਿਦਿਆ ਪ੍ਰਚਾਰ ਬਹੁਤ ਕੀਤਾ, ਪਰ ਦੂਜੇ ਭਾਈ ਮੱਲਾ ਸਿੰਘ ਜੀ ਪਸ਼ਾਵਰ ਤੋਂ ਧੰਨੀ ਪੋਠੋਹਾਰ (ਮੰਗੋਵਾਲ) ਵਿਚ ਜਾ ਕੇ ਵੱਸੇ। ਬਹੁਤ ਪਵਿਤ੍ਰ ਆਤਮਾਂ ਤੇ ਗੁਰਧਾਂਮ (ਸ੍ਰੀ ਅਨੰਦਪੁਰ) ਹੋਲੇ ਮਹਲੇ ਵੇਲੇ ਜ਼ਰੂਰ ਜਾਂਦੇ ਹੁੰਦੇ ਸਨ। ਵਾਪਸੀ ਵੇਲੇ ਬਾਬਾ ਸਾਹਿਬ ਸਿੰਘ ਬੇਦੀ ਊਨਾਂ ਵਾਲਿਆਂ ਦੇ ਦਰਸ਼ਨ ਵੀ ਕਰਦੇ ਤੇ ਕਈ ਦਿਨ ਰਹਿ ਕੇ ਸੇਵਾ ਭਾਵਨਾਂ ਦਾ ਸਬੂਤ ਦਿੰਦੇ ਸਨ। ਪਰ ਬਾਬਾ ਸਾਹਿਬ ਸਿੰਘ ਜੀ ਨੇ ਇਨ੍ਹਾਂ ਨੂੰ ਗੋਦੜੀ ਵਿਚ ਲਪੇਟਿਆ ਲਾਲ ਜਾਣਿਆ ਤੇ ਇਕ ਦਿਨ ਗਲੇ

ਲਾ ਕੇ ਪਿਆਰ ਕਰਦੇ ਵਰਦਾਨ ਫੁਰਮਾਇਆ—ਜੋ ਆਪ ਜੀ ਦੀ ਸੰਪ੍ਰ-ਦਾਇਕ ਬੰਸਾਵਲੀ ਵਿਚ ਐਸਾ ਲਿਖਿਆ ਹੈ ।

ਹੋਲੇ ਮੈਂ ਅਨੰਦਪੁਰ ਯਾਤਰਾ ਕਰਤ ਹਮੇਸ਼,
ਸ੍ਰੀ ਗੁਰੂ ਸਾਹਿਬ ਸਿੰਘ ਕੇ ਦਰਸ਼ਣ ਕਰਤ ਬਿਸ਼ੇਸ਼ ।
ਕੰਠ ਲਾਇ ਤਿਨ ਵਰ ਦਯੋ ਸਿਖੀ ਰਹੇ ਹਮੇਸ਼ ।
ਜੋ ਸੰਗਤਿ ਤੁਮਰੀ ਕਰੇ ਮੇਟੇ ਸਗਲ ਕਲੇਸ਼ ।

ਬਾਬਾ ਸਾਹਿਬ ਸਿੰਘ ਜੀ ਦਾ ਵਰਦਾਨ ਵੀ ਸੁਫਲ ਰਿਹਾ ' ਜਿਸ ਜਿਸ ਨੇ ਇਨ੍ਹਾਂ ਦੀ ਸੰਗਤ ਕੀਤੀ 'ਚੰਦਨ ਕੇ ਨਿਕਟੇ ਬਸੈ ਸੋ ਸੋ ਭੀ ਚੰਦਨ ਹੋਇ'' ਜੈਸੀਆਂ ਕਈ ਮਿਸਾਲਾਂ ਹਨ, ਪਰ ਸੰਤ ਭਾਈ ਮੱਲਾ ਸਿੰਘ ਜੀ ਦੇ ਕਈ ਸੇਵਕਾਂ ਵਿਚੋਂ ਪ੍ਰਮੁੱਖ ਭਾਈ ਹੁਕਮ ਸਿੰਘ ਤੇ ਸੰਤ ਭਾਈ ਦੀਵਾਨ ਸਿੰਘ ਜੀ ਮੰਗੋਵਾਲ ਦੇ ਬਹੁਤ ਮਸ਼ਹੂਰ ਵਿਅਕਤੀਆਂ ਹੋਇ । ਇਥੇ ਹੁਣ ਸੰਤ ਦੀਵਾਨ ਸਿੰਘ ਜੀ ਦਾ ਜ਼ਿਕਰ ਕਰਨਾ ਹੈ ਕਿ ਗੰਧਰਵ (ਗੁਰਮੁਖ ਸਿੰਘ) ਦਾ ਇਨ੍ਹਾਂ ਮਹਾਂ-ਪੁਰਖਾਂ ਨਾਲ ਕੀ ਸਬੰਧ ਸੀ ? ਸਵਾਦਲਾ ਜ਼ਿਕਰ ਹੈ ।

ਇਨ੍ਹਾ (ਸੰਤ ਦੀਵਾਨ ਸਿੰਘ ਜੀ) ਨੇ ਕਟਾਸ ਰਾਜ ਤੀਰਥ ਉਤੇ ਵਖਰਾ ਗੁਰਦਵਾਰਾ ਬਣਾਇਆ । ਤੇ ਜਦ ਕੱਦੀ ਕਿਸੇ ਵਡੇ ਪੁਰਬ ਦੇ ਮੇਲੇ ਕਾਰਨ ਜਾਂਦੇ ਸਨ ਅਪਣੇ ਇਸ ਗੁਰਦਵਾਰੇ ਨਿਵਾਸ ਰਖਿਆ ਕਰਦੇ ਸਨ । ਹਿੰਦੂਆਂ ਦੇ ਇਸ ਭਾਰੀ ਤੀਰਥ ਉਤੇ (ਹੁਣ ਇਹ ਜਿਲ੍ਹਾ ਜਿਹਲਮ ਪਾਕਿਸਤਾਨ ਵਿਚ ਹੈ) ਬਹੁਤ ਗਿਣਤੀ ਦੇ ਦੂਰ ੨ ਤੋਂ ਲੋਕੀ ਵਸਾਖੀ ਦੇ ਮੇਲੇ ਅਸ਼ਨਾਨ ਕਰਨ ਨੂੰ ਆਉਂਦੇ ਜਾਂ ਕਿਸੇ ਵੀ ਖਾਸ ਪੁਰਬੀ ਉਤੇ ਰਾਜੇ ਮਹਾਰਾਜੇ ਤੀਕ ਯਾਤਰਾ ਕਰਦੇ ਸੀ । ਗੰਧਰਵ (ਗੁਰਮੁਖ ਸਿੰਘ) ਅਜੇ ਸਿਖ ਨਹੀਂ ਸੀ,ਇਹ ਉਤਰ ਪ੍ਰਦੇਸ਼ ਦੇ ਕਿਸੇ ਰਜਵਾੜੇ ਦਾ ਗਵਿਯਾ (ਅੱਖਾਂ ਹੀਨ) ਤੇ ਸਾਰੰਗੀ ਦਾ ਕਮਾਲ ਵਜੰਤ੍ਰੀ ਸੀ । ਇਹ ਵੀ ਕਿਸੇ ਪੁਰਬੀ ਦੇ ਮੇਲੇ ਸਮੇਂ ਰਾਜੇ ਦੀ ਗਾਇਕਾਂ (ਵੇਸ਼ਵਾਵਾਂ) ਨਾਲ ਆਇਆ ਸੀ । ਇਸ ਨੂੰ ਕੀਰਤਨ

ਕਰਦੇ ਸੰਤ ਦੀਵਾਨ ਸਿੰਘ ਦੀ ਅੰਮ੍ਰਿਤ ਵੇਲੇ ਆਵਾਜ਼ ਕੰਨੀ ਪਈ ਤਾਂ ਖਿਚਿਆ ਗੁਰਦਵਾਰੇ ਵਿਚ ਜਾ ਬੈਠਾ ਤੇ ਚਿਰ ਤੀਕ ਉਨ੍ਹਾਂ ਦੀ ਰਸਨਾਂ ਤੋਂ ਰੱਸ ਭਿਨਾਂ ਕੀਰਤਨ ਸੁਣ ਕੇ ਮੋਹਿਆ ਗਿਆ।

ਰਾਗ ਤਾਹਣ ਦਾ ਗੰਧਰੱਵ ਮਾਹਰ ਸੀ। ਰਾਜ ਦਰਬਾਰ ਵਲੋਂ ਇਸ ਨੂੰ ਗੰਧਰੱਵ ਪੱਦ ਪ੍ਰਾਪਤ ਸੀ, ਪਰ ਗੁਰਬਾਣੀ ਦੇ ਹਿੰਦੀ ਸ਼ਬਦਾਂ ਵਿਚ ਗਲੇਫੇ ਰਸ ਭਾਵ ਤੇ ਰਾਗ ਤਾਂਹਣ ਨੇ ਇਸ ਨੂੰ ਮੱਧ-ਹੋਸ਼ ਕਰ ਦਿਤਾ ਜਿਵੇਂ ਨਾਗ ਆਪਾ ਭੁੱਲ ਕੇ ਫਨ ਖਿਲਾਰ ਝੂਮਦਾ ਹੈ। ਹਿੰਦੀ ਸ਼ਬਦਾਂ ਦੇ ਅਰਥ ਭਾਵ ਤੇ ਕਮਾਲ ਦੇ ਸੰਤਾਂ ਰਾਂਹੀਂ ਕੀਰਤਨ ਦੀ ਧੁੰਨੀ ਨੇ ਇਸ ਦੀ ਕਰਮ ਰੇਖਾ ਪਲਟ ਕੇ ਗੁਰੂ ਸੰਗਤ ਦੀ ਲੜੀ ਵਿਚ ਪ੍ਰੋਣ ਵਾਸਤੇ ਵਿੰਨ੍ਹ ਦਿਤਾ। ਇਹ ਵਾਹ ਵਾਹ ਕਰ ਉਠਿਆ, ਤੇ ਇਕ ਬਿਸ਼ਨ ਪਦਾ ਪੜ੍ਹਨ ਦੀ ਆਗਿਆ ਪਾ ਕੇ ਅਪਣਾ ਕਰਤੱਬ ਵਖਾਇਆ ਤਾਂ ਪਾਰਖੂ ਸੰਤ ਜੀ ਨੇ ਇਸ ਨੂੰ ਸਾਧਾਰਨ ਗਵਿਯਾ ਨ ਜਾਂਣਿਆ. ਬਲਕਿ ਸਤਕਾਰਿਆ ਤੇ ਮਾਂਨ ਕੀਤਾ। ਹੁਣ ਗੰਧਰਵ ਦੇ ਮਨ ਉਤੇ ਐਸਾ ਜਾਦੂ ਪੈ ਚੁਕਾ ਸੀ ਕਿ ਉਸ ਨੇ ਰਾਜਵਾੜਿਆਂ ਦੀ ਸਭਾ ਵਿਚ ਗਾਇਕਾਂ ਨਾਲ ਸ਼ਾਰੰਗੀ ਵਜਾਣਾ ਛੱਡ ਕੇ ਸੰਤ ਚਰਨਾਂ ਵਿਚ ਰਹਿਣਾਂ ਮੰਗਿਆ ਤੇ ਸੰਤ ਜੀ ਨੇ ਪੂਰਾ ਸੰਭਾਲਿਆ ਸੀ।

ਗੰਧਰਵ ਦਾ ਪਹਿਲਾ ਨਾਮ ਤੇ ਪਿੰਡ ਠਿਕਾਣਾਂ ਨਹੀਂ ਮਿਲਿਆ ਪਰ ਸੰਤ ਦੀਵਾਨ ਸਿੰਘ ਪਾਸ ਰਹਿ ਕੇ ਇਸ ਨੇ ਜਿਉਂ ਜਿਉਂ ਸ਼ਬਦ ਕੰਠ ਕੀਤੇ,ਤਿਉਂ ਤਿਉਂ ਕੇਸ ਵਧਾ ਲਏ ਅਤੇ ਅੰਮ੍ਰਿਤ ਛੱਕ ਕੇ ਗੁਰਮੁਖ ਸਿੰਘ ਬਣ ਗਿਆ। ਇਹ ਸੂਰਮਾਂ ਸੀ ਜਿਸ ਤੇ ਗੁਣ ਦੀ ਕਦਰ ਵਿਚ ਸੰਤ ਜੀ ਨੇ ਉਚੇਚਾ ਸੇਵਾਦਾਰ ਮੁਕਰੱਰ ਕਰ ਦਿਤਾ ਜੋ ਇਸ ਦੀ ਹਰ ਤਰ੍ਹਾਂ ਸੰਭਾਲ ਕਰਦਾ, ਅਤੇ ਇਹ ਵੀ ਸੰਤ ਜੀ ਨਾਲ ਮੰਗੋਵਾਲ ਆ ਕੇ 'ਗੁਰਮੁਖ ਗੰਧਰਵ' ਨਾਮ ਨਾਲ ਮਸ਼ਹੂਰ ਹੋਇਆ ਸੀ। ਥੋੜੇ ਸਮੇਂ ਮਗਰੋਂ ਸੰਤ ਸਾਹਿਬ ਸ੍ਰੀ ਅੰਮ੍ਰਿਤ-ਸਰ ਦੀ ਯਾਤਰਾ ਨੂੰ ਗਏ ਤਾਂ ਇਸ ਨੂੰ ਨਾਲੇ ਲਿਜਾ ਕੇ ਸ੍ਰੀ ਹਰੀ

ਮੰਦਰ (ਦਰਬਾਰ ਸਾਹਿਬ) ਅੰਦਰ ਕੀਰਤਨ ਕਰਾਇਆ।

ਸੰਤ ਦੀਵਾਨ ਸਿੰਘ ਜਦੋਂ ਸ੍ਰੀ ਅੰਮ੍ਰਿਤਸਰ ਗਏ ਸੀ ਇਨ੍ਹਾਂ ਦਿਨਾਂ ਵਿਚ ਸੰਤ ਨਿਹਾਲ ਸਿੰਘ ਜਵਾਨਉਮਰਦੇ ਸੰਸਕ੍ਰਿਤ ਵੀ ਪੜ੍ਹਦੇ ਅਤੇ ਸੰਤ ਠਾਕਰ ਦਿਆਲ ਸਿੰਘ ਪ੍ਰਸਿਧ ਨਿਰਮਲੇ ਮਹਾਂ ਪੁਰਖਾਂ ਦੇ (ਸ਼ਿਸ਼) ਵਿਦਿਆਰਥੀ ਸਨ। ਨਾਲ ਤਬੱਲਾ (ਜੋੜੀ) ਵਜਾਉਣ ਦੇ ਐਸੇ ਵਜੰਤ੍ਰੀ ਸਨ ਕਿ ਉਸ ਵੇਲੇ ਦੇ ਕੀਰਤਨੀ ਜਥਿਆਂ ਤੇ ਰਬਾਬੀਆਂ ਪਾਸ ਇਨ੍ਹਾਂ ਦੇ ਸਮਟੇ ਦਾ ਦੂਜਾ ਨਹੀਂ ਸੀ। ਸਬੂਤ ਵਜੋਂ ਇਹ ਜ਼ਿੱਕਰ ਹੈ ਕਿ ਜਿਤਨੇ ਦਿਨ ਗੰਧਰੱਵ ਨੇ ਕੀਰਤਨ ਕੀਤਾ, ਨ ਉਸਨੂੰ ਕੋਈ ਮੇਲ ਦਾ ਤੱਬਲਾ ਵਜੰਤ੍ਰੀ (ਸਾਥ ਤੇ ਪਰਨਾ ਦਾ ਮਾਹਿਰ) ਮਿਲਿਆ ਤੇ ਨਾ ਹੀ ਦੂਜੇ ਰਾਗੀਆਂ ਰਬਾਬੀਆਂ ਨਾਲ ਦੇ ਤਬਲੇ ਵਾਲੇ ਇਹਨੂੰ ਪਸੰਦ ਸਨ।ਇਕ ਦਿਨ ਇਕ ਜੱਥੇ ਨਾਲ ਸੰਤ ਨਿਹਾਲ ਸਿੰਘ ਦਾ ਤਬੱਲਾ ਸੁਣਿਆ ਤਾਂ ਇਨ੍ਹਾਂ ਨਾਲ ਮਿਲ ਕੇ ਕੀਰਤਨ ਕੀਤਾ।

ਦਾਸ (ਲੇਖਕ) ਨੇ ਬਜ਼ੁਰਗਾਂ ਤੋਂ ਸੁਣਿਆ ਹੈ ਕਿ ਜਦੋਂ ਪਹਿਲੀ ਵੇਰ 'ਹਰੀ ਮੰਦਰ ਅੰਦਰ' ਸੰਤ ਜੀ ਦੇ ਤਬਲੇ ਨਾਲ ਗੰਧਰਵ ਨੇ ਅਲਾਪ ਸ਼ੁਰੂ ਕੀਤਾ ਸੀ ਮਾਨੋ ਉਸ ਨੂੰ ਅਪਣੇ ਕਮਾਲ ਦੇ 'ਗਾਇਣ ਗੁਣ ਤੇ ਸੁਰ ਤਾਲ ਪਲਟਿਆਂ ਨੂੰ ਅਜੀਬ ਸੱਤਾ ਮਿਲਦੀ ਅਨੁਭੱਵ ਹੋਈ। ਉਹ ਜਿਉਂ ੨ ਅਪਣੇ ਸੁਰ ਤਾਲ ਤੇ ਪਰ ਪਲਟੇ ਵਧਾਂਦਾ ਹੋਇਆਆੜ ਕੁਆੜ ਦੀਆਂ ਔਖਾਈਆਂ ਪਾਂਦਾ ਸੀ ਤਿਉਂ ਤਿਉਂ ਸੰਤ ਨਿਹਾਲ ਸਿੰਘ ਨੂੰ ਅਪਣੇ ਵਜੰਤ੍ਰ ਗੁਣ ਦੇ ਖੁਲ੍ਹੇ ਵਿਖਾਵੇ ਦਾ ਅਜ ਹੀ ਸਮਾਂ ਮਿਲਿਆ ਸੀ। ਲੋਕੀ ਅੱਸ਼ ਅੱਸ਼ ਕਰਦੇ ਪ੍ਰਸਨ ਹੋ ਰਹੇ ਸਨ।

ਅਸੂਲ ਦੀ ਗੱਲ ਹੈ-ਕਿ ਕਿਸੇ ਵੀ ਗਵਈਏ ਵਾਸਤੇ ਉਹਨੂੰ ਅਪਣੇ ਜਿਹਾ ਤਬਲੇ ਵਾਲਾ ਹੋਵੇ, ਅਤੇ ਹਬਲੇ ਦੇ ਵਜੰਤ੍ਰੀ ਨਾਲ ਰਾਗ ਤਾਲ ਦਾ ਮਾਹਿਰ ਗੁਣੀ ਹੋਵੇ-ਤਦ ਠੱਠ ਬੱਝ ਸਕਦਾ ਹੈ, ਫਿਰ ਸ੍ਰੋਤਿਆਂ ਤੋਂ ਇਲਾਵਾ ਉਨ੍ਹਾਂ ਗੁਣੀਆਂ ਤਾਂਈਂ ਖੁਦ ਅਨੰਦ ਆਉਂਦਾ ਹੈ। ਪਰ ਜਿਥੇ ਐਸਾ ਜੋੜ ਨ ਜੁੜੇ-ਤਾਂ ਮਜ਼ਬੂਰੀ ਦੀ ਹਾਲਤ ਵਿਚ

ਸਿਆਣਾ ਗੱਵਈਆ ਤਬਲੇ ਵਾਲੇ ਦੇ ਮਗਰ ਤੁਰਦਾ—ਜਾਂ ਤਬਲੇ ਦਾ ਸਿਆਣਾਵਜੰਤ੍ਰੀ ਗਵਈਏ ਪਿਛੇ ਧੂਹਿਆ ਜਾਂਦਾ ਹੈ।ਇਹ ਵਕਤ ਟਪਾਈ ਹੁੰਦੀ ਹੈ। ਪੂਰਾ ਅਨੰਦ ਤਾਂ ਦੋਹਾਂ ਗੁਣੀਆਂ ਦੀ ਇਕ ਸਾਰਤਾ ਵਿਚ ਹੈ। ਐਸੇ ਹੀ ਚਿਰਾਂ ਪਿਛੋਂ ਅਜ ਗੰਧਰਵ ਨੂੰ ਸੰਤ ਨਿਹਾਲ ਸਿੰਘ ਤੇ ਇਨ੍ਹਾਂ ਨੂੰ ਗੰਧਰਵ ਮਿਲਿਆ। ਫਿਰ ਇਨ੍ਹਾਂ ਨੇ ਅਪਣੇ ਕਸੱਬ ਨਾਲ ਸ੍ਰੋਤਿਆਂ ਨੂੰ ਮੋਹਿਆ ਸੀ, ਪਰ ਦੋਵੇਂ ਇਕ ਦੂਜੇ ਉਤੇ ਵੀ ਮੋਹੇ ਗਏ ਸਨ। ਸੰਤ ਦੀਵਾਨਸ਼ਿੰਘ ਇਕ ਪਾਰਖੂ ਵਿਅਕਤੀ ਸਨ, ਉਨ੍ਹਾਂ ਨੇ ਇਕ ਦੂਜੇ ਨੂੰ ਯੋਗ ਸਾਥੀ ਜਾਣਿਆ ਤੇ 'ਗੁਰੂ ਕੀ ਕਾਰ' ਕੀਰਤਨ ਪ੍ਰਚਾਰ ਨਾਲ ਸੰਗਤਾਂ ਨੂੰ ਦੇਸ ਭਰ ਵਿਚ ਰੀਝਾਂਣ ਵਾਸਤੇ ਗੰਧਰਵ ਗੁਰਮੁਖ ਸਿੰਘ ਨੂੰ ਸੰਤ ਨਿਹਾਲ ਸਿੰਘ ਦਾ ਸਾਥੀ ਕੀਤਾ ਤੇ ਆਪ ਕੁਝ ਦਿਨਾਂ ਮਗਰੋਂ ਮੰਗੋਵਾਲ ਨੂੰ ਚਲੇ ਗਏ ।

ਸੰਤ ਨਿਹਾਲ ਸਿੰਘ ਜਵਾਨੀ ਚੜ੍ਹਦੇ ਨਵੀਂ ਉਮਰ ਦੇ ਸਨ। ਬਹੁਤ ਸੋਹਣਾ ਤੇ ਉੱਚਾ ਲੰਮਾਂ ਸਰੀਰ ਸੀ। ਹੁਣ ਗੰਧਰਬ ਨੂੰ ਨਾਲ ਲਿਤੇ ਇਹ ਕਈ ਥਾਂ ਦੀ ਸੰਗਤਾਂ ਨੂੰ ਨਿਹਾਲ ਕਰਦੇ ਇਨ੍ਹਾਂ ਦਿਨਾਂ ਵਿਚ ਸੁਖੋ ਆਏ ਹੋਇ ਸਨ, ਜਦੋਂ ਕਿ ਬਾਬਾ ਖੇਮ ਸਿੰਘ ਆਏ ਸਨ, ਇਸ ਗੁਣਵਾਨ ਜੋੜੀ ਦੇ ਕੀਰਤਨ ਉਤੇ ਮੋਹਿਤ ਹੋ ਕੇ ਆਪ ਜੀ ਨੇ ਅਪਣੇ ਇਸ ਪੋਠੋਹਾਰ ਦੇ ਦੌਰੇ ਵਿਚ ਨਾਲ ਰਖਿਆ ਤੇ ਮੁੜ ਤਿਨ ਮਹੀਨੇ ਮਗਰੋਂ ਸੁਖੋ ਲਿਆਏ ਸਨ,ਇਥੋਂ ਬਾਬਾ ਜੀ ਕਲਰ ਨੂੰ ਗਏ ਤੇ ਸੰਤ ਦੀਵਾਨ ਸਿੰਘ ਜੀ ਨੇ ਇਸ ਜੋੜੀ ਨੂੰ ਬੁਲਾਇਆ ਸੀ ਇਸੇ ਉੱਕਤ ਸੰਬਧ ਕਾਰਨ ਇਹ ਦੋਵੇਂ ਉਨ੍ਹਾਂ ਪਾਸ ਗਏ ।

--o--

# ਮਨ ਵੈਰਾਗ ਭਇਆ

ਮੰਗੋਵਾਲ ਵਿਚ ਸੰਤ ਦੀਵਾਨ ਸਿੰਘ ਪਾਸ ਆ ਕੇ ਉਹਨਾਂ ਦੀ ਖਾਹਸ਼ ਮੁਤਾਬਕ ਕਈ ਦਿਨ ਰਹਿ ਕੇ ਕੀਰਤਨ ਸੁਣਾਇਆ ਤੇ ਉਨ੍ਹਾਂ ਦੀਆਂ ਅਸੀਸਾਂ ਪਾਈਆਂ ਸਨ। ਫੇਰ ਉਹਨਾਂ ਦੀ ਆਗਿਆ ਪਾ

ਕੇ ਪਹਿਲੇ ਮਾਝੇ ਦੇ ਕਈ ਨਗਰਾਂ ਵਿਚ ਗੁਰਧਾਮਾਂ ਦੀ ਯਾਤਰਾ ਕੀਤੀ ਅਤੇ ਕੀਰਤਨ ਨਾਲ ਲੋਕਾਂ ਨੂੰ ਰੀਝਾਇਆ । ਫਿਰ ਕਈ ਥਾਂ ਮਾਲਵੇ ਦੇ ਨਗਰਾਂ ਵਿਚੋਂ ਹੁੰਦੇ ਪਟਿਆਲੇ ਸ਼ੈਹਰ ਵਿਚ ਆਏ, ਅਤੇ 'ਸ੍ਰੀ ਨਾਨਕ ਬਖਸ਼' ਨਾਮ (ਦੀਵਾਨੇ ਮਹਾਤਮਾਂ) ਦੇ ਡੇਰੇ ਨਿਵਾਸ ਰਖਿਆ । ਜਦੋਂ ਅੰਮ੍ਰਿਤ ਵੇਲੇ ਕੀਰਤਨ ਕੀਤਾ–ਤਾਂ ਸ੍ਰੋਤਿਆਂ ਨੇ ਮਾਨੋ ਮਨ ਹੀ ਅਰਪਨ ਕਰ ਦਿਤੇਸਨ, ਫਿਰ ਜਿਸ ਜਿਸ ਮਹਲੇ ਵਿਚ ਸੰਗਤਾਂ ਦੀ ਬੇਨਤੀ ਮੰਨ ਕੇ ਕੀਰਤਨ ਕਰਦੇ ਸਨ ਉਸ ਮਹਲੇ ਦੇ ਲੋਕੀ ਇਨ੍ਹਾਂ ਦੇ ਢੰਡੋਰਚੀ ਬਣ ਜਾਂਦੇ ਰਹੇ ਤੇ ਕੁੱਝ ਦਿਨਾਂ ਅੰਦਰ ਸ਼ਹਿਰ ਉਮੰਡ ਪਿਆ ਸੀ । ਅਸਚਰਜ ਕੀਰਤਨ ਦੀ ਸ੍ਰੋਤ ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਨੇ ਸੁਣੀ ਤੱਦ ਮਹਿਲਾਂ ਵਿਚ ਲਿਆਉਣ ਨੂੰ ਮੋਹਤ-ਬਰ ਭੇਜੇ । ਜਦ ਕੀਰਤਨ ਸੁਣਿਆ ਤੱਦ ਮਾਨੋ ਸਾਰਾ ਰਾਜ ਪ੍ਰਵਾਰ ਮੋਹਿਆ ਗਿਆ । ਮਹਾਰਾਜਾ ਨੇ ਰੋਜ਼ਾਨਾ ਕੀਰਤਨ ਸੁਣਨ ਦੀ ਸ਼ਾਮ ਵੇਲੇ ਖਾਹਸ਼ ਦੱਸੀ, ਤੇ ਸੰਤ ਜੀ ਨੇ ਮੰਨ ਲਿਆ। ਫਿਰ ਨੇਮ ਨਾਲ ਬੱਘੀ ਆਉਂਦੀ ਰਹੀ ਤੇ ਆਪ ਮਹਿਲੀਂ ਜਾ ਕੇ ਕੀਰਤਨ ਸੁਣਾਂਦੇ ਰਹੇ ਸਨ ।

ਭਾਈ ਗੁਰਮੁਖ ਸਿੰਘ (ਗੰਧਰਵ) ਨੇਤਰ ਹੀਨ ਸੂਰਮਾਂ ਸੀ । ਪਰ ਦਸਤਾਰ ਬੰਨਣ ਵਿਚ ੧ ਘੰਟਾ ਖਰਚ ਕਰਦਾ । ਇਹ ਸੁਖਮਨੀ ਸਾਹਿਬ ਦਾ ਪਾਠ ਅਰੰਭ ਕਰਕੇ ਦਸਤਾਰ ਸ਼ੁਰੂ ਕਰਦਾ ਤੇ ਭੋਗ ਪਾਂਦੇ ਹੋਇ ਅਖੀਰ ਦਾ ਪੇਚ ਮੁਕਾਂਦਾ ਸੀ, ਫਿੱਫਟੀ ਵਾਲੀ (ਪਿੜੀਆਂ ਵਾਲੀ) ਦਸਤਾਰ ਨੂੰ ਕਮਾਲ ਦਾ ਸੰਵਾਰ ਕੇ ਬੰਨਦਾ ਸੀ ਜੋ ਲੋਕੀ ਦੇਖਦੇ ਤਾਂ ਵਾਹ ਵਾਹ ਕਰਦੇ ਸਨ ।

ਇਕ ਦਿਨ ਮਹਾਰਾਜਾ ਨਰਿੰਦਰ ਸਿੰਘ ਜੀ ਵਲੋਂ ਬੱਘੀ ਤਾਂ ਸਮੇਂ ਸਿਰ ਆਈ, ਪਰ ਗੰਧਰਵ ਜੀ ਅਜੇ ਦਸਤਾਰ ਬੰਨ੍ਹ ਕੇ ਤਿਆਰ ਨਹੀਂ ਸਨ । ਦੇਰ ਨਾਲ ਗਏ ਤੇ ਡੇਉੜੀ ਬਰਦਾਰ ਨੇ ਰੋਕ ਲਏ ਸੀ ਕਿ ਦੇਰ ਹੋ ਚੁਕੀ ਹੈ–ਨਵਾਂ ਹੁਕਮ ਪਾ ਕੇ ਜਾਣ ਦਿਤਾ ਜਾਇਗਾ । ਸੰਤ ਨਿਹਾਲ ਸਿੰਘ ਕੀਰਤਨ ਤੇ ਸਿਮ੍ਰਨ ਦੇ ਸ਼ੌਕੀ ਸਨ, ਪਰ ਵਿਰਕੱਤ

ਤੱਬਾ ਦੇ ਸਨ। ਇਨ੍ਹਾਂ ਨੂੰ ਜੋ ਕੁਝ ਸ਼ਬਦ ਭੇਟ ਮਿਲਦੀ ਉਹ ਇਤਨਾਂ ਅੰਗੀਕਾਰ ਕਰਦੇ ਜਿਤਨਾਂ ਲੋੜ ਹੁੰਦਾ ਸੀ। ਬਾਕੀ ਦਾ ਗੰਧਰਵ ਨੂੰ ਜਾਂ ਲੋੜਵੰਦਾਂ ਨੂੰ ਵੰਡ ਦਿਤਾ ਕਰਦੇ। ਅਜ ਇਥੇ ਚੋਬਦਾਰ ਮਹਿਲਾਂ ਦੀ ਹੱਟਕ ਨੇ ਆਪ ਦੇ ਕੋਮਲ ਅਤੇ ਨਿਰ ਇਛਤ ਮਨ ਉਤੇ ਬਹੁਤ ਅਸਰ ਕੀਤਾ। ਉਥੇ ਹੀ ਕਬੀਰ ਜੀ ਦਾ ਇਹ ਸ਼ਲੋਕ ਪੜੇ ਪਿਛੋਂ ਡੇਰੇ ਨੂੰ ਪਰਤ ਆਏ।

"ਕਬੀਰ ਜਿਹ ਦਰ ਆਵਤ ਜਾਤਿਉ ਹਟਕੈ ਨਾਹੀ ਕੋਇ।
ਸੋਦਰ ਕੈਸਾ ਛੋਡੀਐ ਜੋ ਦਰ ਐਸਾ ਹੋਇ।"

ਸੰਤ ਨਿਹਾਲ ਸਿੰਘ ਜੀ ਨੇ ਡੇਰੇ ਆ ਕੇ ਤਬੱਲਾ ਗੰਧੱਰਬ ਦੇ ਹਵਾਲੇ ਕੀਤਾ ਕਿ ਅਗੋਂ ਐਸੀ ਕਿਰਤ ਰੂਪ ਦਾ ਕੀਰਤਨ ਵੀ ਨਹੀਂ ਕਰਨਾਂ। ਪਿਛੋਂ ਮਹਾਰਾਜਾ ਸਾਹਿਬ ਨੇ ਕਈ ਬੁਲਾਵੇ ਭੇਜੇ ਪਰ ਨਹੀਂ ਗਏ ਸੀ। ਉਹ ਖੁਦ ਨਿਰਦੋਸ਼ ਸਨ, ਪਰ ਦਰਬਾਨ ਦੀ ਗੁਸਤਾਖੀ ਦੀ ਖਿਮਾਂ ਚਾਹੀ। ਕੁਦਰਤ ਨੂੰ ਐਸਾ ਹੀ ਮੰਨਜ਼ੂਰ ਸੀ ਕਿ ਮਨ ਵਿਚ ਵੈਰਾਗ ਭਰ ਆਇਆ ਤੇ ਉਥੋਂ ਹੀ ਸਿਧੇ ਕਾਸ਼ੀ ਨੂੰ ਚਲੇ ਗਏ। ਐਸੇ ਹੀ ਭਾਈ ਗੰਧਰਵ ਵੀ ਬਹੁਤ ਉਦਾਸ ਹੋਇ ਤੇ ਅਪਣੇ ਪਹਿਲੇ ਮਹਾਤਮਾਂ ਸੰਤ ਦੀਵਾਨ ਸਿੰਘ ਪਾਸ ਮੰਗੋਵਾਲ ਜਾ ਰਹੇ ਸਨ।

ਕੁਝ ਮਹੀਨੇ ਹੋਰ ਬੀਤੇ ਤਾਂ ਸੁਖੋ ਦੀ ਸੰਗਤ ਨੇ ਸ੍ਰੀ ਸੰਤ ਦੀਵਾਨ ਸਿੰਘ ਜੀ ਨੂੰ ਸੁਖੋ ਲਿਆਂਦਾ, ਪਰ ਥੋੜੇ ਦਿਨ ਰਹੇ। ਇਥੇ ਸੰਤ ਜੀ ਨੂੰ ਅਪਣਾ ਅੰਤ ਸਮਾਂ ਅਨੁਭਵ ਹੋਇਆ ਤਾਂ ਮੰਗੋਵਾਲ ਦੇ ਡੇਰੇ ਦੀ ਜਿੰਮੇਵਾਰੀ ਨਿਜੀ ਥਾਂਏਂ ਸੰਤ ਸ਼ਾਮ ਸਿੰਘ ਜੀ ਨੂੰ ਸੌਂਪ ਕੇ ਸੰਮਤ ੧੯੦੯ ਬਿਕਰਮੀ (ਸੰਨ ੧੮੫੨) ਸੀ, ਸੁਖੋ ਵਿਚ ਸਮਾਏ ਸਨ।

ਇਧਰ ਸੰਤ ਨਿਹਾਲ ਸਿੰਘ ਜੋ ਕਾਸ਼ੀ (ਬਨਾਰਸ) ਗਏ ਸਨ। ਕਈ ਸਾਲ ਰਹਿ ਕੇ ਸੰਸਕ੍ਰਿਤ ਵਿਚ ਨਿਪੁੰਨ ਹੋਇ। ਫਿਰ

ਥੋਹਾ ਖਾਲਸਾ (ਜ਼ਿਲਾ ਰਾਵਲਪਿੰਡੀ) ਦੇ ਸਰਦਾਰ ਵਜ਼ੀਰ ਸਿੰਘ ਤੇ ਪਿਆਰਾ ਸਿੰਘ ਨੇ ਕਾਸ਼ੀ ਜਾ ਕੇ ਤਰਲੇ ਮਿੰਨਤਾਂ ਕੀਤੀਆਂ ਤੇ ਅਪਣੇ ਨਾਲ ਲਿਆਂਦਾ ! ਜਿੱਥੇ ਕਿ ਥੋਹੇ ਤੋਂ ਦੱਖਣ ਵੱਲ ਇਕ ਮੀਲ ਦੀ ਵਿੱਥ ਉਤੇ ਜੰਗਲ ਵਿਚ ਜਾ ਕੇ ਤਪਸਿਆ ਕਰਦੇ ਰਹੇ। ਇਥੇ ਅਪਣੇ ਹੱਥੀਂ ਇਕ ਚਿਸ਼ਮਾਂ ਪਾਣੀ ਦੀ ਵਰਤੋਂ ਵਾਸਤੇ ਖੁਟਿਆ – ਫਿਰ ਸਮਾਂ ਪਾ ਕੇ ਉਹਨਾਂ ਪਿਛੋਂ ਇਹੋ ਬਾਵਲੀ 'ਦੁਖ ਭੰਜਨੀ' ਨਾਮ ਦੀ ਪ੍ਰਸਿਧ ਹੋਈ ਸੀ।

**ਨੋਟ**—ਸੰਤ ਠਾਕਰ ਨਿਹਾਲ ਸਿੰਘ ਜਦੋਂ ਬਨਾਰਸ ਤੋਂ ਥੋਹੇ ਆ ਕੇ ਰਹੇ ਇਨ੍ਹਾਂ ਦਾ ਤੇ ਬਾਬਾ ਖੇਮ ਸਿੰਘ ਜੀ ਦਾ ਮਿਲਾਪ ਕਈ ਵੇਰ ਹੋਇਆ, ਕਿਉਂਕਿ ਕਲਰ ਅਤੇ ਦੁਖ ਭੰਜਨ (ਥੋਹਾ ਖਾਲਸਾ) ਵਿਚ ਸਿਰਫ ਪੰਜ ਮੀਲਾਂ ਦੀ ਵਿੱਥ ਸੀ। ਲੋੜ ਵੇਲੇ ਅਗਲੇ ਪੰਨਿਆਂ ਉਤੇ ਦੋਹਾਂ ਦੇ ਮਿਲਾਪ ਦਾ ਜ਼ਿਕਰ ਵੀ ਕੀਤਾ ਜਾਇਗਾ। ਹੁਣ ਅਗਲੇ ਸਮਾਚਾਰ ਪੜੀਏ ਸੋ ਬਾਬਾ ਖੇਮ ਸਿੰਘ ਬਾਬਤ ਜ਼ਰੂਰੀ ਹਨ।

—o—

# ਸੁਖੋ ਤੋਂ ਕਲਰ ਵਿਚ ਆਏ

ਸੁਖੋ ਤੋਂ ਬਾਬਾ ਜੀ ਕਲਰ ਵਿਚ ਆਏ। ਨਗਰ ਵਾਸੀਆਂ ਨੂੰ ਖੁਸ਼ੀ ਹੋਣੀ ਜ਼ਰੂਰੀ ਸੀ।ਪਰ ਦੂਰਾਢੇ ਦੇ ਪ੍ਰੇਮੀ ਲੋਕਾਂ ਵਹੀਰਾਂ ਪਾ ਦਿਤੀਆਂ ਉਹ ਆ ਕੇ ਦੌਰੇ ਦੇ ਹਾਲ ਸੁਣਦੇ, ਖੁਸ਼ ਹੁੰਦੇ, ਤੇ ਇਥੇ ਦੀ ਕਥਾ ਨੂੰ ਅਪਣੇ ਲੋਕਾਂ ਪਾਸ ਜਾ ਕੇ ਸੁਣਾਂਦੇ ਸਨ, ਐਸੇ ਲੋਕ ਦਰਸ਼ਨ ਨੂੰ ਆਉਂਦੇ ਤੱਦ ਢੋਲਕ ਛੈਂਣੇ ਵਜਾਂਦੇ ਜੋਟੀਆਂ ਦੇ ਸ਼ਬਦ ਪੜ੍ਹਦੇ ਆਇਆ ਕਰਦੇ ਸਨ। ਜਦੋਂ ਜਾਂਦੇ ਤੱਦ ਵੀ ਸ਼ਬਦ ਚੌਂਕੀ ਨਾਲ 'ਦਮਦਮਾਂ

ਸਾਹਿਬ' ਦੀ ਪ੍ਰਕਰਮਾਂ ਕਰਦੇ ਫਿਰ ਨਿਮਸਕਾਰਾਂ ਕਰਕੇ ਜਾਂਦੇ ਸਨ। ਸ੍ਰੀ ਬਾਬਾ ਜੀ ਜਿਉਂ ਜਿਉਂ ਇਨ੍ਹਾਂ ਲੋਕਾਂ ਦਾ ਪ੍ਰੇਮ ਪਿਆਰ ਸ਼ਬਦ ਬਾਣੀ ਵਿਚ ਵਧਿਆ ਵੇਖਦੇ ਤਾਂ ਖੁਸ਼ ਹੁੰਦੇ ਕਿ ਇਨ੍ਹਾਂ ਦੇ ਉੱਦਮ ਪ੍ਰਚਾਰ ਨੂੰ ਸਫਲਤਾ ਮਿਲੀ ਹੈ। ਸਭ ਨੂੰ ਅਸੀਸਾਂ ਦਿੰਦੇ ਹੋਏ ਵਿਦਾ ਕਰਦੇ ਸਨ। ਐਸਾ ਵੀ ਸੁਣਿਆਂ ਹੈ ਕਿ ਜੈਸੇ ਇਹ ਲੋਕ ਬਾਬਾ ਜੀ ਦਾ ਸਵਾਗਤ ਆਮਦ ਵੇਲੇ ਤੇ ਵਿਦਾਇਗੀ ਵੇਲੇ ਕਰਦੇ ਸਨ। ਸ੍ਰੀ ਬਾਬਾ ਜੀ ਐਸੇ ਹੀ ਇਨ੍ਹਾਂ ਨੂੰ ਵਿਦਾਇਗੀ ਵੇਲੇ ਇਸ ਸ਼ਬਦ ਨੂੰ ਖੁਲੀ ਧਾਰਨਾਂ ਵਿਚ ਸੁਣਾ ਕੇ ਕਿਰਥਾਰਥ ਕਰਦੇ ਸਨ।

'ਆਖਾਂ ਜੀਵਾਂ ਵਿਸਰੇ ਮਰਿ ਜਾਉ, ਆਖਾਂ ਜੀਵਾਂ।
ਆਖਣਿ ਅਉਖਾ ਸਾਚਾ ਨਾਉ, ਆਖਾਂ, ਜੀਵਾਂ।

—o—

**ਨੋਟ**—ਖਾਲਸਾ ਸਮਾਚਾਰ ੨੧ ਮਈ ਸੰਨ ੧੯੬੪ ਦੇ ਪਰਚੇ ਵਿਚ ਡਾ: ਭਾਈ ਵੀਰ ਸਿੰਘ ਜੀ ਵਲੋਂ ੫੮ ਸਾਲ ਪਹਿਲੇ ਦਾ ਇਕ ਲੇਖ ਛਪਿਆ ਸੀ। ਉਸ ਵਿਚ ਉਹ ਲਿਖਦੇ ਕਿ ਸਿਖਾਂ ਵਿਚ ਸ਼ਬਦ ਬਾਣੀ ਦਾ ਸ਼ੌਕ ਕਦੀ ਘਟਿਆ ਨਹੀਂ ਸੀ ਪਰ ਕਦੀ ਕਦੀ ਮੱਧਮ ਪੈ ਗਿਆ ਸੀ। ਇਸੇ ਸ਼ੌਕ ਦੀ ਲਹਿਰ ਨੇ ਬਾਬਾ ਖੇਮ ਸਿੰਘ ਜੀ ਬੇਦੀ ਦੀਆਂ ਸੰਗਤਾਂ ਵਿਚ ਐਸਾ ਜ਼ੋਰ ਪਾਇਆ ਸੀ ਕਿ ਹੋਰਨਾਂ ਸੰਗਤਾਂ ਦੇ ਮੁਕਾਬਲੇ ਪਰ ਬਾਬਾ ਜੀ ਦੀਆਂ ਸੰਗਤਾਂ ਜੋਟੀਆਂ ਦੇ ਸ਼ਬਦਾਂ ਵਿਚ ਵੱਧ ਨਿਕਲੀਆਂ ਸਨ, ਜਿਸ ਕਰਕੇ ਜੋ ਜੋ ਧਾਰਨਾਂ ਇਨ੍ਹਾਂ ਸ਼ਬਦ ਮੰਡਲੀਆਂ ਨੇ ਜਾਰੀ ਕੀਤੀਆਂ ਸਨ ਉਹ ਧਾਰਨਾ ਹੋਰਨਾਂ ਜਗਾਂ (ਥਾਂਵਾਂ) ਪ੍ਰਚਲਤ ਹੋ ਗਈਆਂ ਸਨ। (ਪਾਠਕਾਂ ਨੂੰ ਪਤਾ

ਹੋਵੇ ਕਿ ਡਾਕਟਰ ਵੀਰ ਸਿੰਘ ਜੀ ਬਾਬਾ ਖੇਮ ਸਿੰਘ ਜੀ ਦੇ ਅਖੀਰ ਸਾਲਾਂ ਦੇ ਸਮਕਾਲੀ ਸਨ)।

–o–

## ਸ਼ਿਕਾਰ ਦੀ ਸ਼ੌਕ ਤੇ ਅੰਗਰੇਜ਼ ਦੋਸਤੀ

ਕਲਰ ਵਿਚ ਵਾਪਸ ਆਏ ਬਾਬਾ ਜੀ ਨੂੰ ਥੋੜੇ ਮਹੀਨੇ ਅਰਾਮ ਕਰਦੇ ਬੀਤੇ ਸਨ। ਕਿ ਸਰਦਾਰ ਨੰਦ ਸਿੰਘ ਅਤੇ ਇਨ੍ਹਾਂ ਦੇ ਸਪੁੱਤ੍ਰ ਸਰਦਾਰ ਸੁਜਾਨ ਸਿੰਘ ਰਈਸ ਆਇ। ਉਹ ਫੇਰ ਬਾਬਾ ਜੀ ਨੂੰ ਅਪਨੇ ਨਾਲ ਰਾਵਲਪਿੰਡੀ ਨੂੰ ਲੈ ਗਏ। ਪਹਿਲੀ ਤਰ੍ਹਾਂ ਦਾ ਪ੍ਰਚਾਰ ਤੇ ਸਮਾਜ ਸੁਧਾਰ ਦਾ ਉਪਦੇਸ਼ ਜਾਰੀ ਰਖਿਆ ਤੇ ਹੁਣ ਸਮਾਂ ਮਿਲੇ ਸ਼ਿਕਾਰ ਨੂੰ ਕਦੀ ਕਦੀ ਜਾਇਆ ਕਰਦੇ ਸਨ। ਸ਼ਿਕਾਰ ਵਿਚ ਬਾਬਾ ਜੀ ਬੰਦੂਕ ਦੇ ਨਿਸ਼ਾਨੇ ਦੇ ਇਤਨੇ ਮਾਹਰ ਹੋ ਚੁਕੇ ਸਨ ਕਿ ਉਡਦੇ ਪੰਛੀ ਨੂੰ ਇਕੋ ਗੋਲੀ ਨਾਲ ਮਾਰ ਗਿਰਾਣਾ ਕੋਈ ਔਖ ਨਹੀਂ ਸੀ। ਸ਼ੇਰ, ਹਰਨ-ਸੂਰ ਤੇ ਸਹੇ ਦਾ ਮਾਰਨਾਂ ਇਨ੍ਹਾਂ ਵਾਸਤੇ ਮਾਮੂਲੀ ਗਲ ਸੀ। ਜਿਸ ਅਲਾਕੇ ਜਾਂ ਪਿੰਡ ਵਿਚ ਜਾਂਦੇ ਹੁੰਦੇ ਜੇ ਜੰਗਲ ਨੇੜੇ ਹੋਵੇ ਤਾਂ ਸ਼ਿਕਾਰ ਜ਼ਰੂਰ ਖੇਡਿਆ ਕਰਦੇ ਸਨ। ਐਸੇ ਸ਼ਿਕਾਰ ਵੇਲੇ ਕਈ ਸ਼ਿਕਾਰੀ ਹੋਰ ਆਣ ਮਿਲਦੇ ਜੋ ਅਪਣੇ ਅਪਣੇ ਜੰਗਲ ਦੇ ਭੇਤੀ ਹੁੰਦੇ ਸਨ।

ਰਾਵਲਪਿੰਡੀ ਤੋਂ ਕੋਹਮਰੀ ਜਾਣ ਵਾਲਿਆਂ ਨੂੰ ਪਤਾ ਹੈ ਕਿ ੬-੭ ਮੀਲਾਂ ਦੀ ਵਿੱਥ ਉੱਤਰ ਵਲ ਨੂੰ ਬੜਾ ਭਾਰੀ ਜੰਗਲ ਸੀ ਜਿਸ ਵਿਚ ਸ਼ੇਰ, ਸੂਰ ਚਿਤਰੇ ਹਰ ਤਰ੍ਹਾਂ ਦੇ ਖੂੰਖਾਰ ਜਾਨਵਰ ਸਨ ਇਸੇ ਪਾਸੇ ਜ਼ਿਆਦਾ ਸ਼ਿਕਾਰ ਨੂੰ ਜਾਂਦੇ ਤੇ "ਸ਼ਾਂਹਾਂ ਦੇ ਨੂਰਪੁਰ" ਜੰਗਲ ਕਿਨਾਰੇ ਡੇਰਾ ਕਰਦੇ ਸਨ। ਐਸਾ ਸ਼ਿਕਾਰ ਬਹੁਤਾ ਸਰਦੀਆਂ ਦੇ ਦਿਨਾਂ ਵਿਚ ਹੁੰਦਾ ਜਾਂ ਵਡੇ ਦਿਨਾਂ ਦੀਆਂ ਛੁਟੀਆਂ ਵੇਲੇ ਅੰਗਰੇਜ਼ ਅਫਸਰਾਂ ਦੀ ਸ਼ੌਕ ਕਾਰਨ ਉਹਨਾਂ ਦੀ ਮੰਨ ਕੇ ਬਾਬਾ ਜੀ ਜਾਂਦੇ

ਸਨ। ਘਟੋ ਘਟ ੧੦-੧੨ ਦਿਨਾਂ ਤੀਕ ਮੁਕਾਂਮ ਜੰਗਲ ਨੇੜੇ ਰਖਦੇ ਤੇ ਅਪਣੇ ਪ੍ਰਭਾਤ ਦੇ ਨਿਯਮ ਤੋਂ ਉਪ੍ਰੰਤ ਪ੍ਰਸ਼ਾਦਾ ਛੱਕ ਸ਼ਿਕਾਰ ਖੇਡਦੇ ਹੁੰਦੇ ਸਨ।

ਇਸ ਸ਼ਿਕਾਰ ਨੂੰ ਵਡਾ ਸ਼ਿਕਾਰ ਆਖਦੇ, ਤੇ ਐਸੇ ਵੇਲੇ ਅਲਾਕੇ ਦੇ ਦੂਰ ਦੂਰ ਤੋਂ ਸ਼ਿਕਾਰੀ ਸਦੇ ਜਾਂਦੇ ਸਨ। ਇਸ ਸ਼ਿੱਕਾਰ ਦਾ ਸਾਰਾ ਖਰਚਾ (ਲੰਗਰ ਤੇ ਦਾਰੂ ਸਿਕਾ) ਬਾਬਾ ਖੇਮ ਸਿੰਘ ਜੀ ਵਲੋਂ ਹੁੰਦਾ ਸੀ। ਇਸ ਸ਼ਿਕਾਰ ਵਿਚ ਜ਼ਖਮੀ ਹਰਨਾਂ ਨੂੰ ਮੁਸਲ-ਮਾਨ ਸ਼ਿਕਾਰੀ ਤੇ ਅਫਸਰ ਜ਼ੱਬਾ ਕਰਕੇ ਵੰਡ ਲਿਆ ਕਰਦੇ। ਸ਼ੇਰਾਂ ਦੇ ਮ੍ਰਿਗਾਨ ਬਾਬਾ ਜੀ ਉਤਰਵਾਂਦੇ ਦੇ ਤੇ ਮਾਸ ਨੂੰ "ਪੁਰਾਤਨ ਮੰਨਤਾਂ ਮੁਤਾਬਕ" ਧੁਕਾਣ ਨੂੰ ਲੇਕੀ ਲਿਜਾਂਦੇ ਸਨ। ਸੂਰ ਜਿਤਨੇ ਮਾਰੇ ਜਾਂਦੇ ਉਹ ਬਾਬਾ ਜੀ ਦੇ ਲੰਗਰ ਵਿਚ ਵਰਤਦੇ ਤੇ ਬਹੁਤ ਕਰਕੇ ਅੰਗਰੇਜ਼ ਅਫਸਰਾਂ ਨੂੰ ਦੇ ਦਿਤੇ ਜਾਂਦੇ, ਜਾਂ ਉਹਨਾਂ ਦੀਆਂ ਕੋਠੀਆਂ ਬੰਗਲਿਆਂ ਵਿਚ ਛਾਵਨੀ ਭਿਜਵਾਏ ਜਾਂਦੇ ਸਨ। ਇਸ ਸ਼ਿਕਾਰ ਦੀ ਚੜ੍ਹਤਲ ਅਤੇ ਹਿੰਦੂ ਮੁਸਲਮਾਨ ਤੇ ਸਿਖ ਸ਼ਿਕਾਰੀਆਂ ਦਾ ਬਾਬਾ ਜੀ ਨਾਲ ਪਿਆਰ ਐਡਾ ਦੇਖ ਕੇ ਅੰਗਰੇਜ਼ ਹਾਕਮ ਹੈਰਾਨ ਸਨ। ਉਹ ਵੀ ਹੁਣ ਬਾਬਾ ਜੀ ਨੂੰ ਅਪਣੇ ਨਾਲ ਸਹਿਮਤ ਰਖਣ ਨੂੰ ਤੇ ਇਨ੍ਹਾਂ ਦੇ ਇਸ਼ਾਰੇ ਮੰਨਣ ਨੂੰ ਉਡੀਕਦੇ, ਅਤੇ ਪੱਕੀ ਦੋਸਤੀ ਵਧਾਣ ਦੀ ਕੋਸ਼ਸ਼ ਕਰਦੇ ਸਨ। ਬਾਬਾ ਖੇਮ ਜਿੰਘ ਜੀ ਨਾਲ ਅੰਗਰੇਜ਼ ਦੋਸਤੀ ਦਾ ਪਹਿਲਾ ਕਾਰਨ ਇਹੋ ਸ਼ਿਕਾਰ ਖੇਡਾਣਾਂ ਸੀ।

—o—

# ਪਹਿਲੇ ਸਾਹਿਬ ਜ਼ਾਦੇ ਦਾ ਜਨਮ

ਰਾਵਲਪਿੰਡੀ ਸਰਦਾਰਾਂ ਦੀ ਹਵੇਲੀ ਵਿਚ ਰਹਿੰਦਿਆਂ ਕਰੀਬਨ ਤਿੰਨ ਸਾਲ ਬੀਤੇ ਸਨ, ਬਾਬਾ ਜੀ ੨੪ ਸਾਲਾਂ ਦੇ ਕੁਝ ਉਤੇ ਦੇ ਸਨ। ਆਪ ਦੇ ਘਰ ਪਹਿਲਾ ਸਾਹਿਬ ਜ਼ਾਦਾ ਸੰਨ

1855 ਸ਼ੁਰੂ ਵਿਚ ਜਨਮਿਆ । ਬੇਅੰਤ ਲੋਕਾਂ ਨੇ ਵਧਾਈਆਂ ਤੇ ਸੁਗਾਤਾਂ ਮਿਠਾਈਆਂ ਅਰਪਨ ਕੀਤੀਆਂ । ਬਾਬਾ ਜੀ ਪਾਸੋਂ ਕੋਈ ਮੰਗਤਾ ਖਾਲੀ ਨਹੀਂ ਗਿਆ । ਝੋਲੀਆਂ ਭਰ ਭਰ ਤੋਰਿਆ ਸੀ। ਲੋੜਵੰਦਾਂ ਤੇ ਸਫੈਦ ਪੋਸ਼ ਲੋੜਵੰਟਾਂ ਨੂੰ ਸਾਹਿਬਜ਼ਾਦੇ ਹਥੋਂ ਲਵਾਈ ਮਾਇਆ ਤੇ ਬਸਤਰ ਗੁਪਤ ਦਾਨ ਉਹਨਾਂ ਦੇ ਘਰੀਂ ਭੇਜਿਵਾਇਆ ਸੀ । ੪੦ ਦਿਨਾਂ ਪਿਛੋਂ ਬਾਬਾ ਬਿਸ਼ਨ ਸਿੰਘ (ਪੜਦਾਦਾ) ਜੀ ਦੇ ਦਮਦਮੇਂ ਜਾ ਮੱਥਾ ਟਿਕਾਇਆ ਤੇ ਨਿਸ਼ਾਨ ਸਾਹਿਬ ਚੜ੍ਹਾਇਆ ਸੀ । ਇਹ ਅਸਥਾਨ ਰਾਵਲਪਿੰਡੀ ਦੇ ਮਸ਼ਹੂਰ ਰਾਜਾ ਬਜ਼ਾਰ ਡਿੰਗੀ ਖੂਹੀ ਦੇ ਨੇੜੇ ਹੈ ।

ਸਾਹਿਬਜ਼ਾਦੇ ਦੇ ਜਨਮ ਪਿਛੋਂ ਪਹਲੀ ਵਸਾਖੀ (ਖਾਲਸੇ ਦੇ ਜਨਮ ਦਿਨ) ਨੂੰ ਉਚੇਚਾ ਸਦੇ ਪੱਤਰ ਭੇਜ ਕੇ ਤਿਨ ਦਿਨ ਮੇਲਾ ਜਾਰੀ ਰਖਿਆ ਤੇ ਲੰਗਰ ਦਾ ਪ੍ਰਬੰਧ ਪਸ਼ੌਰ ਦੀ ਸੰਗਤ ਦੇ ਸਪੁੱਰਦ ਕੀਤਾ । ਦੀਵਾਨ ਦਾ ਪ੍ਰਬੰਧ ਮੁਕਾਂਮੀ ਲੋਕ ਤੇ ਅੰਮ੍ਰਿਤ ਪ੍ਰਚਾਰ ਵੇਲੇ ਬੇਅੰਤ ਲੋਕਾਂ ਨੇ ਬਾਬਾ ਜੀ ਦੇ ਹਥੋਂ ਅੰਮ੍ਰਿਤ ਪਾਨ ਕੀਤਾ । ਸੈਂਕੜੇ ਬਾਹਰੋਂ ਆਇ ਸਹਿਜਧਾਰੀ ਹਿੰਦੂਆਂ ਨੂੰ ਗੁਰਮੰਤ੍ਰ ਸੁਣਾਬਿਆ ਤੇ ਗੁਰੂ ਘਰ ਦਾ ਸਹਧਾਲੂ ਬਣਾਇਆ ਗਿਆ । ਅੰਗਰੇਜ਼ੀ ਲਾਟ ਨੇ ਪਹਿਲੇ ਪਸ਼ਾਵਰ ਵਿਚ ਬਾਬਾ ਜੀ ਦਾ ਮਾਨ ਸਤਿਕਾਰ ਤੇ ਜਲੂਸ ਹੋਲੇ ਮਹੱਲੇ ਦਾ ਡਿੱਠਾ ਸੀ ਹੁਣ ਰਾਵਲਪਿੰਡੀ ਛਾਵਣੀ ਦੇ ਵਡੇ ਨਿਕੇ ਫੌਜੀ ਤੇ ਸਿਵਲ ਅੰਗਰੇਜ਼ ਅਫਸਰਾਂ ਨੇ ਵਸਾਖੀ ਮੇਲਾ ਤੇ ਬਾਬਾ ਜੀ ਦਾ ਪ੍ਰਤਾਪ ਵੇਖਿਆ ਸੀ । ਬਹੁਤ ਨੇੜੇ ਹੋ ਕੇ ਸਮਝਣਾਂ ਚਾਹੁੰਦੇ ਸਨ, ਜੋ ਆਪ ਦਾ ਐਸੇ ਸਮਾਗਮ ਕਰਨਾਂ ਕੀ ਅਰਥ ਰਖਦਾ ਹੈ ? ਸਿਰਫ ਧਰਮ ਪ੍ਰਚਾਰ ਜਾਂ ਹੋਰ ਕੋਈ ਗੁਪਤ ਰਾਜਨੀਤਕ ਵਿਚਾਰ ਹੈ ? ਕਿਉਂਕਿ ਬਾਅਦ ਵਿਚ ਕਤਕ ਪੂਰਨਮਾਸ਼ੀ ਗੁਰਪੁਰਬ ਮਨਾਉਣ ਵੇਲੇ ਦਾ ਮੇਲਾ ਵੀ ਐਸਾ ਹੀ ਕੀਤਾ ਜੈਸਾ ਕਿ ਆਪ ਦੇ ਘਰ ਦੀ ਮਰਿਯਾਦਾ ਸੀ ।

# ਫੇਰ ਬਾਬਾ ਜੀ ਕਲੱਰ ਵਿਚ

ਗੁਰੂ ਨਾਨਕ ਦੇ ਅਵਤਾਰੀ ਗੁਰਪੁਰਬ ਵੇਲੇ ਆਇ ਕਲੱਰ ਵਾਸੀਆਂ ਨੇ ਬੇਨਤੀਆਂ ਕੀਤੀਆਂ ਤੇ ਬਾਬਾ ਜੀ ਨੂੰ ਮੁੜ ਕਲਰ ਨੂੰ ਲੈ ਗਏ। ਬਾਬਾ ਜੀ ਨੇ ਸਾਹਿਬਜ਼ਾਦੇ ਨੂੰ ਦਮਦਮੇਂ ਸਾਹਿਬ ਮੱਥਾ ਟਿਕਾਇਆ ਤੇ ਇਥੇ ਵੀ ਨਿਸ਼ਾਨ ਸਾਹਿਬ ਚੜ੍ਹਾਇ ਨਾਲ ਭਾਰੀ ਜੋੜ ਮੇਲਾ ਕੀਤਾ। ਚੂੰਕਿ ਹੁਣ ਬਾਬਾ ਜੀ ਦਾ ਪਰਸਪਰ ਸਨਬੰਧ ਰਾਵਲਪਿੰਡੀ ਦੇ ਅੰਗ੍ਰੇਜ਼ ਅਰਸਰਾਂ ਨਾਲ ਵੱਧ ਚੁਕਾ ਸੀ। ਐਸੇ ਅੰਗ੍ਰੇਜ਼ ਹਾਕਮਾਂ ਦੀ ਨੀਯਤ ਚਾਹੇ ਅੰਦਰੂਨੀ ਕੁਝ ਵੀ ਹੋਵੇ,ਪਰ ਉਹ ਪਬਲਕ ਭਲੇ ਵਾਸਤੇ ਕੋਈ ਵੀ ਨਵਾਂ ਕਦਮ ਉਠਾਣਾਂ ਚਾਂਹੁੰਦੇ ਜਾਂ ਰਾਵਲਪਿੰਡੀ ਪਠੋਹਾਰ ਸਬੰਧੀ ਕੁਝ ਸੋਚਦੇ ਤਾ ਉਸ ਵਿਚ ਉਹ ਬਾਬਾ ਖੇਮ ਸਿੰਘ ਜੀ ਦੀ ਵਿਚਾਰ (ਰਾਇ) ਨੂੰ ਜਰੂਰ ਪੁੱਛਦੇ, ਫਿਰ ਇਨਾਂ ਦੀ ਮਰਜੀ ਮੁਤਾਬਕ ਕੁਝ ਕਰਦੇ ਤਾਂ ਪੂਰੀ ਪੂਰੀ ਸਫਲਤਾ ਹੁੰਦੀ ਸੀ। ਇਸ ਵਾਸਤੇ ਹੁਣ ਐਸੇ ਅਫਸਰਾਂ ਦੀ ਆਵਾਜਾਈ ਕਲੱਰ ਵਿਰ ਸ਼ੁਰੂ ਸੀ ਤੇ ਇਸਦਾ ਇਹ ਵੀ ਅਸਰ ਹੋਇਆਂ ਕਿ ਅਲਾਕਾ ਕਾਹਰੂੰ ਦੇ ਮੁਸਲਮਾਨਾਂ ਗੱਖੜਾ ਤੇ ਸਿਰ ਕੱਢ ਲੋਕਾਂ (ਜਾਬਰਾਂ) ਉਤੇ ਬਾਬਾ ਖੇਮ ਸਿੰਘ ਦਾ ਰੁਹੱਬ ਪੈ ਗਿਆ ਸੀ। ਫਿਰ ਨਾਲ ਦੇ ਪਿੰਡਾਂ ਦੇ ਹਿੰਦੂ ਸਿਖਾਂ ਨੂੰ ਉਹ ਪਿਆਰ ਕਰਨ ਲਗੇ ਸੀ।

ਹੁਣ ਜਨਵਰੀ ਸੰਨ ੧੮੫੬ ਦਾ ਸਾਲ ਸ਼ੁਰੂ ਹੋਇਆ ਤਾਂ ਇਸ ਵੇਲੇ ਤੀਕ ਈਸ਼ਟ ਇੰਡੀਆ ਕੰਮਪਨੀ ਦਾ ਰਾਜ ਸੀ। ਲਾਰਡ ਡਲਹੌਜ਼ੀ ਸਾਹਿਬ ਨੇ ਪੰਜਾਬ ਵਾਸਤੇ ਤਿਨ ਮਿੰਬਰਾਂ ਦਾ ਕੰਮ ਚਲਾਊ ਬੋਰਡ ਮੁਕਰੱਰ ਕੀਤਾ ਹੋਇਆਂ ਸੀ। ਜਿਸ ਦਾ "ਪ੍ਰਧਾਨ "ਸਰ ਜ਼ਾਨ ਲਾਰੰਸ" ਸੀ। ਜਿਸਨ ਨੇ ਸੰਨ ੧੮੪੯ ਵਿੱਚ ਸਿਖ ਰਾਜ ਖਾਤਮੇਂ ਮਗਰੂੰ ਸਿਖਾਂ ਪਾਸੇ ਹਥਿਆਰ ਖੋਹੇ ਸਨ। ਇਹ ਬਾਬਾ ਖੇਖ ਸਿੰਘ ਜੀ ਦੇ ਵਡੇਰੇ (ਬੇਦੀ ਘਰਾਣੇ) ਤੋਂ ਪੂਰਾ ਜਾਣੂੰ ਸੀ। ਇਹ ਇਸ

ਘਰਾਣੇ ਨੂੰ ਅਪਣਾ ਦੁਸ਼ਮਨ ਮੰਨਦਾ ਤੇ ਇਸੇ ਨੇ ਬਾਬਾ ਬਿਕ੍ਰਮ ਸਿੰਘ ਜੀ ਨੂੰ ਨਜਰ ਬੰਦ ਕੀਤਾ ਸੀ। ਉਸ ਵੇਲੇ ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਬਹੁਤ ਛੋਟੇ ਸਨ। 'ਜਾਨ ਲਾਰੰਸ' ਨੂੰ ਸੁਪਨਾਂ ਵੀ ਨਹੀਂ ਸੀ ਕਿ ਇਸ ਖਾਨਦਾਨ ਦਾ ਕੋਈ ਪ੍ਰਮੁੱਖ ਫੇਰ ਵੀ ਬਣੇਗਾ। ਪਰ ਹੁਣ ੧੮੫੬ ਵਿਚ ਅੱਠ ਸਾਲਾਂ ਮਗਰੂੰ ਇਸ ਠੇ ਬਾਬਾ ਖੇਮ ਸਿੰਘ ਨੂੰ ਐਸਾ ਉਭਰ ਪਿਆ ਅਨੁਭਵ ਸੀ।

ਬਾਬਾ ਜੀ ੨੪ ਸਾਲਾਂ ਦੇ ਨਵੀਨ ਗਭਰੂ ਸਨ,ਪਰ ਇਨ੍ਹਾਂ ਦੇ ਪਿਆਰ ਮਾਨਤਾ ਦਾ ਸਿੱਕਾ ਹਿੰਦੂ ਸਿਖ ਦਿਲਾਂ ਉਤੇ ਜੇਹਲਮ ਤੋਂ ਪਸ਼ਾਵਰ ਤੀਕ ਚਲ ਚੁਕਾ ਸੀ। ਹੁਣ ਚੂੰਕਿ ਅੰਗ੍ਰੇਜ਼ੀ ਰਾਜ ਬਹੁਤ ਪੱਕਾ ਸੀ ਬਾਬਾ ਬਿਕ੍ਰਮਾਂ ਸਿੰਘ ਨਜ਼ਰ ਬੰਦ ਤੇ ਸਿਖਾਂ ਵਲੋਂ ਕੋਈ ਵੀ ਡਰ ਨਹੀਂ ਰਿਹਾ ਸੀ, ਜਿਸ ਤੇ ਉਹਨਾਂ ਨੇ ਹੁਣ ਬੇਦੀ ਘਰਾਣੇ ਨਾਲ ਦੁਸ਼ਮਣੀ ਦੀ ਬਜਾਇ ਦੋਸਤੀ ਦੇ ਯਤਨ ਸ਼ੁਰੂ ਕੀਤੇ*। ਉਹ ਬਾਬਾ ਖੇਮ ਸਿੰਘ ਦਾ ਦਿਲ ਜਿੱਤ ਕੇ ਸਾਰੇ ਪੰਜਾਬ ਤੇ ਫਰੰਟੀਅਰ ਨੂੰ ਜਿਤਿਆ ਜਾਣਦੇ ਸਨ। ਬੱਸ ਇਹੋ ਵਜਾਹ ਸੀ ਕਿ ਸਰਕਾਰ ਅੰਗ੍ਰੇਜ਼ੀ ਦੇ ਪ੍ਰਮੁੱਖ ਹਾਕਮ ਹੁਣ ਬਾਬਾ ਜੀ ਪਾਸ ਆਉਂਦੇ ਜਾਂਦੇ ਅਤੇ ਕਿਸੇ ਵੀ ਰਾਜਨੀਤਕ ਕੰਮ ਵਿਚ ਆਪ ਦੀ ਸਲਾਹ ਜ਼ਰੂਰੀ ਚਾਹੁੰਦੇ ਸਨ। ਪਰ ਬਾਬਾ ਜੀ ਆਪਣੀ ਵਲੋਂ ਡੂੰਘੀ ਸੋਚ ਵਿਚਾਰ ਮਗਰੂੰ ਲੋਕ ਭਲੇ ਹਿੱਤ ਚੰਗੀ ਹੀ ਸਲਾਹ ਦਿੰਦੇ ਰਹੇ, ਜਿਸ ਤੇ ਵਕੱਤ ਦੀ ਸਰਕਾਰ ਦੇ ਸਹਾਇਕ ਅਤੇ ਸਾਂਝੀ ਪਰਜਾ ਦੇ ਪਿਆਰ ਦਾ ਪਾਤਰ ਬਣਦੇ ਜਾਂਦੇ ਸਨ।

—o—

---

*ਪਹਿਲੇ ਬਾਬਾ ਬਿਕ੍ਰਮਾ ਸਿੰਘ ਸਾਹਿਬ ਨੂੰ ਅੰਗਰੇਜ਼ਾਂ ਨੇ ਜਾਗੀਰ ਤੇ ਸਾਲਾਨਾ ਵਜ਼ੀਫਾ ਪੇਸ਼ ਕਰਕੇ ਸਹਿਮਤ ਕਰਨ ਦੀ ਕੋਸ਼ਸ਼ ਕੀਤੀ ਪਰ ਉਹ ਨਹੀਂ ਮੰਨੇ। ਫਿਰ ਉਹਨਾਂ ਦੇ ਸਾਹਿਬਜ਼ਾਦੇ ਬਾਬਾ ਸੁਜਾਨ ਸ਼ਿੰਘ ਸਾਹਿਬ ਨੂੰ ਆਨਰੇਰੀ ਮਜਿਸਟਰੇਟ ਅਤੇ ਪ੍ਰੋਵਿੰਸਲ ਦਰਬਾਰੀ ਬਣਾਇਆ ਸੀ। ਤਵਾਰੀਖੀ ਜ਼ਿਕਰ ਹੈ।

# ਕਲੱਰ ਤੋਂ ਡੇਹਰਾ ਖਾਲਸਾ

ਕਲੱਰ ਜਿਲਾ ਰਾਵਲ ਪਿੰਡੀ ਦਾ ਕਾਹਰੂ ਅਲਾਕੇ ਵਿਚ ਮਸ਼ਹੂਰ ਕਸਬਾ ਸੀ। ਅੰਗਰੇਜ਼ੀ ਥਾਣਾਂ ਕਾਇਮ ਹੋਇ ਤੋਂ ਪਹਿਲੇ ਇਥੇ ਸਿਖ ਸਰਦਾਰ ਤੇ ਜਗੀਰਦਾਰ ਵਸਦੇ ਸਨ। ਉਹ ਅਟਾਰੀ ਵਾਲ ਸਰਦਾਰ ਮਸ਼ਹੂਰ ਰਹੇ,ਪਰ ਸਿਖ ਰਾਜ ਦੇ ਖਤਮ ਕੀਤੇ ਮਗਰੂ ਸਭ ਦੀਆਂ ਸਰਦਾਰੀਆਂ ਅੰਗ੍ਰੇਜ਼ਾਂ ਨੇ ਖੋਹ ਲਈਆਂ ਸਨ। ਇਸ ਕਲੱਰ ਤੋਂ ੯ ਮੀਲ ਪੂਰਬ ਨੂੰ ਕਿਸ ਹੋਰ ਸਿਖ ਰਾਜੇ ਦਾ ਕਿਲ੍ਹਾ ਸੀ । ਉਹ "ਟਕਾਲ ਪਿੰਡ" (ਲੇਖਕ ਦੇ ਨਾਨਕੇ ਸਨ) ਨੇੜੀ ਹੀ ਕਿਸੇ ਸਰਦਾਰ ਦੀ ਸਿੰਘਣੀ ਦਾ ਬਣਵਾਇਆ ਕਿਲ੍ਹਾ ਸੀ ਜੋ ਬਾਹਦ ਵਿਚ ਸੰਘਣੀਂ ਦਾ ਕਿਲ੍ਹਾ ਮਸ਼ਹੂਰ ਹੋਇਆ।

ਪੋਠੋਹਾਰ ਦੇ ਇਸ ਖਾਸ ਅਲਾਕਾ ਕਾਹਰੂ ਦੀ ਕੀ ਕੀ ਸਿਫੱਤ ਲਿਖੀਏ। ਇਹ ਸਰਬਜ਼-ਕਈ ਥਾਂ ਪਹਾੜੀ ਅਤੇ ਕਈ ਥਾਂ ਮੈਦਾਨੀ ਖੇਤ ਸਨ। ਨਦੀਆਂ ਨਾਲੇ ਕੱਸ ਤੇ ਕੁਦਰਤੀ ਵਹਿਣ (ਚੋਆਂ) ਕਾਰਣ ਬਾਗ ਬਗੀਚੇ ਬਹੁਤ ਸਨ। ਇਸ ਅਲਾਕੇ ਵਿਚੋਂ ਲੰਘ ਕੇ ਸਿਖ ਫੌਜਾਂ ਪੁਣਛ ਕਸ਼ਮੀਰ ਨੂੰ ਜਾਂਦੀਆਂ ਸੀ। ਬਾਬਾ ਖੇਮ ਸਿੰਘ ਜੀ ਦੇ ਨਗਰ (ਕਲੱਰ) ਤੋਂ ੮ ਕੋਹਾਂ ਪੂਰਬ ਉੱਤਰ ਨੂੰ ਦਾਸ (ਲੇਖਕ) ਦਾ ਪਿੰਡ "ਨਾਰਾ" (ਤਾਸੀਲ ਕਹੂਟਾ) ਆਬਾਦ ਸੀ। ਇਥੋਂ ਦੋ ਤਿਨ ਕੋਹਾਂ ਉਤੇ ਸੰਘਣੇ ਜੰਗਲ ਤੇ ਪਹਾੜ ਸ਼ੁਰੂ ਸਨ, ੪ ਕੋਹਾਂ ਉਤੇ ਪੂਰਬ ਨੂੰ ਜਿਹਲੱਮ ਦਰਿਆ ਵਗਦਾ ਤੇ ਉਥੋਂ ਹੀ ਲੱਗ ਭਗ ਪਹਾੜਾਂ ਨੂੰ ਛਡਦਾ ਮੈਦਾਨੀ ਅਲਾਕੇ ਵਿਚ ਪ੍ਰਵੇਸ਼ ਕਰਦਾ ਸੀ।

ਨਾਰਾ ਤੋਂ ਮੀਰ ਪੁਰ ਕੋਟਲੀ ਨੂੰ ਜਾਣ ਵਾਲੇ ਲੋਕੀ ਪੂਰਬ ਦਖਣ ਵਲ "ਸਾਲਗ੍ਰਾਮ" ਦਾ ਮਸ਼ਹੂਰ ਪਤਣ ਪਾਰ ਕਰਦੇ ਅਤੇ ਪੁਣਛ ਕਸ਼ਮੀਰ ਨੂੰ ਜਾਣ ਵਾਲੇ ਪੰਜ ਕੋਹ ਉੱਤਰ ਦਾ "ਉਇਣ" ਪੱਤਣ ਤੇ ਉਸ ਦੇ ਪਾਰਲੇ ਕੰਢੇ ਬਹੁਤ ਉੱਚਾ ਸਰਬਜ਼ ਪਹਾੜ, ਤੇ ਚੋਟੀ ਉਤੇ

ਸਿਖ ਰਾਜ ਦਾ ਭਾਰੀ ਕਿਲਾ ਸੀ। ਜਿਸ ਵਿਚ ਦਰਿਆ ਕੰਢੇ ਫੌਜਾਂ ਦੀ ਆਵਾਜਾਈ ਵੇਲੇ ਬਿਸਰਾਮ ਹੋਇਆ ਕਰਦਾ ਤੇ ਦੁਸ਼ਮਣ ਉਤੇ ਉਚਾਈ ਤੋਂ ਵਾਰ ਕੀਤਾ ਜਾ ਸਕਦਾ ਸੀ। ਇਹ ਲੇਖਕ ਦਾ ਆਪਣਾ ਅਲਾਕਾ ਸੀ। ਮਹਾਰਾਜਾ ਰਣਜੀਤ ਸਿੰਘ ਜੀ ਸੰਮਤ ੧੮੭੧ (ਸੰਨ ੧੮੧੪) ਵਿਚ ਪੁਣਛ ਕਸ਼ਮੀਰ ਤੋਂ ਮੁੜਦੇ ਹੋਇ ਉਇਣ ਪਤੱਣ ਪਾਰ ਕੀਤਾ ਤੇ ਨਾਰਾ ਪਿੰਡ ਕਿਨਾਰੇ ਦੀ ਵਡੀ ਸੜਕ ਵਿਚੋਂ ਲੰਗਦੇ ਥੋਹੇ ਵਿਚ ੬ ਮੀਲਾਂ ਉਤੇ ਜਾ ਮੁਕਾਮ ਕੀਤਾ ਸੀ। ਖਾਲਸਾ ਫੌਜ ਦੀ ਕੋਈ ਕੰਮਪਨੀ ਇਥੇ ਛਡੀ ਜੋ ਅਲਾਕਾ ਮੁਸਲਮਾਨੀ ਸੀ। ਚੂੰਕਿ ਖਾਲਸਾ ਫੌਜ ਦਾ ਕੁੱਝ ਦਿਨ ਐਸਾ ਮੁਕਾਮ ਹੋਇਆ ਤਾਂ ਥੋਹੇ ਦਾ ਨਾਮ "ਥੋਹਾ ਖਾਲਸਾ" ਪੈ ਗਿਆ। ਐਸੇ ਹੀ ਅਗਲਾ ਮੁਕਾਮ ੯ ਮੀਲਾਂ ਉਤੇ ਇਕ ਵਗੱਦੇ ਸੋਹਣੇ ਨਾਲੇ ਕਿਨਾਰੇ ਹੋਇਆ ਸੀ, ਇਸ ਥਾਂ ਦਾ ਨਾਮ ਡੇਰਾ ਖਾਲਸਾ ਪਿਆ। ਐਸੇ ਹੋਰ ਵੀ ਇਕ ਦੋ ਥਾਵਾਂ (ਚੋਹਾ ਖਾਲਸਾ) ਆਦਿਕ ਹਨ ਜਿਥੇ ਸਿਖ ਰਾਜ ਵੇਲੇ ਕੋਈ ਕੰਮਪਨੀ ਖਾਲਸੇ ਦੀ ਰਹੀ, ਡੇਰਾ ਕੀਤਾ ਗਿਆ ਤਾਂ ਖਾਲਸਾ ਨਾਮ ਉਸ ਪਿੰਡ ਨਾਲ ਨੱਥੀ ਹੋਇਆ ਸੀ। ਫਿਰ ਜਿਨਾਂ ਜਿਨ੍ਹਾਂ ਪਿੰਡ ਕਸਬਿਆਂ ਨੂੰ ਸਿੱਧਾ ਸਿਖ ਰਾਜ ਦੀ ਮਲਕੀਅਤ ਮੰਨਿਆ ਗਿਆ ਸੀ ਉਹ ਵੀ ਪਹਿਲੇ ਨਾਮਾਂ ਨਾਲ "ਖਾਲਸਾ ਬੁਲਾਏ ਜਾਂਦੇ ਰਹੇ।

ਮਹਾਰਾਜਾ ਰਣਜੀਤ ਸਿੰਘ ਨੇ ਜਿਹਲਮ ਦਰਿਆ ਦੀ ਹੱਦ ਤੋਂ ਇਸ ਗਖੜਾਂ ਦੇ ਅਲਾਕੇ ਉਤੇ ਅਧਿਕਾਰ ਕੀਤਾ। ਜਿਸ ਵਿਚ ਬਿਓਰ, ਖਲੋਲ, ਨਾਰਾ ਮਟੋਰ (ਜਰਨਲ ਸ਼ਾਹ ਨਿਵਾਜ਼ ਦਾ ਪਿੰਡ) ਆਦਿਕ ਸ਼ਾਮਲ ਸਨ ਤੇ ਪ੍ਰਬੰਧਕ(ਰਾਖੇ) ਖਾਲਸਾ ਜਵਾਨ ਥੋਹੇ ਵਿਚ ਬਿਠਾਏ ਤੇ ਉਹ "ਥੋਹਾ ਖਾਲਸਾ" ਹੋਇਆ। ਐਸੇ ਹੀ ਹਰ ੯ ਮੀਲਾਂ ਉਤੇ ਸਰਦਾਰ ਚਤੱਰ ਸਿੰਘ ਅਟਾਰੀ ਵਾਲੇ ਦੀ ਛਾਵਨੀ ਪਵਾ ਦਿਤੀ। ਖਾਲਸੇ ਦੇ ਪ੍ਰਤਾਪ (ਡੇਰਾ ਜਮਾਏ ਕਾਰਨ) ਇਸ ਪਿੰਡ ਦਾ ਨਾਮ ਵੀ "ਡੇਰਾ ਖਾਲਸਾ" ਮਸ਼ਹੂਰ ਹੋਇਆ। ਇਸ ਵਿਚ ਵਧੇਰੇ

ਮਾਲਕੀ ਸਿਖ ਸਰਦਾਰਾਂ ਦੀ ਸੀ। ਜਿਨ੍ਹਾਂ ਨੇ ਕਲੱਰ ਜਾ ਕੇ ਬਾਬਾ ਖੇਮ ਸਿੰਘ ਜੀ ਨੂੰ ਮਿੰਨਤਾਂ ਕਰ ਮਨਾਇਆ ਤੇ ਆਪਣੇ ਪਾਸ ਕੁਝ ਚਿਰ ਨਿਵਾਸ ਦੇਣ ਨੂੰ ਨਾਲ ਲਿਆਂਦਾ ਸੀ। ਬਾਬਾ ਜੀ ਦੇ ਆਇ ਵੇਲੇ ਇਨਾਂ ਨੇ ਭਾਰੀ ਸੁਆਗਤ ਕੀਤਾ ਇਹ ਹਰ ਵੇਲੇ ਸੇਵਾ ਵਿਚ ਹੱਥ ਬਧੇ ਗੁਲਾਮਾ ਵਾਂਗੂ ਹਾਜ਼ਰ ਰਹਿੰਦੇ ਸਨ। ਸਿਖ ਸੰਗਤਾਂ ਦਾ ਐਸਾ ਪ੍ਰੇਮ ਹੀ ਸੀ ਜੋ ਬਾਬਾ ਜੀ ਨੂੰ ਅਪਣੀ ਥਾਂ ਕਲੱਰ ਵਿਚ ਕੁਝ ਚਿਰ ਅਰਾਮ ਲਈ ਵੀ ਟਿਕਣ ਨਹੀਂ ਦਿੰਦਾ ਸੀ ਤੇ ਕਰੜੇ ਨਿਯਮ ਨੂੰ ਨਿਭਾਹੁੰਦੇ ਹੋਇ ਵੀ ਸੰਗਤਾਂ ਨੂੰ ਰੀਝਾਇਆ ਕਰਦੇ ਸਨ।

ਹਿੰਦੂ ਸਿਖ ਮਿਲਵੇਂ ਤੌਰ ਜਾਂ ਵਿਸ਼ੇਸ਼ ਕਰਕੇ ਕਈ ਸਾਲਾਂ ਤੋਂ ਸਿਖ ਸਰਦਾਰ ਸਿਖੀ ਨੂੰ ਢਾਹ ਲਗੀ ਜਾਣਕੇ–ਜੋ ਘਾਟਾ ਪੈ ਰਿਹਾ ਦੇਖਦੇ ਸਨ,ਉਨ੍ਹਾਂ ਤਾਂਈਂ ਬਾਬਾ ਖੇਮ ਸਿੰਘ ਦੇ ਨੀਤੀ ਨਿਪੁੰਨ ਪ੍ਰਚਾਰ ਨੂੰ ਦੇਖਦੇ ਹੋਇਆਂ ਕੁਝ ਢਾਰਸ ਬੱਝ ਰਹੀ ਸੀ।ਇਸੇ ਕਰਕੇ ਐਸੇ ਲੋਕੀ ਇਨਾਂ ਨੂੰ ਅਪਣੇ ਨਾਲ ਲਿਜਾਕੇ ਸਤਿਕਾਰ ਕਰਦੇ ਤੇ ਇਨਾਂ ਦੀ ਪ੍ਰਭਾਵਸ਼ਾਲੀ ਵਿਅਕਤੀ ਦਾ ਪ੍ਰਭਾਵ ਮੁੜ ਲੋਕ ਦਿਲਾਂ ਉਤੇ ਬਿਠਾਂਣਾ ਚਾਹੁੰਦੇ ਸਨ,ਜੋ ਅਨਮਤੀਆਂ ਦੇ ਵਿਰੋਧੀ ਪ੍ਰਚਾਰ ਨੂੰ ਰੋਕਿਆ ਜਾਏ ਤੇ ਸਿਖ ਸੰਤਾਨਾਂ ਨੂੰ ਸਿਖੀ ਦੀ ਗੌਰਵਤਾ ਤੋਂ ਵਾਕਫ ਕਰਾਇਆਜਾ ਸਕੇ। ਬਾਬਾ ਜੀ ਐਸਾ ਕਰਨ ਨੂੰ ਫਰਜ਼ ਜਾਣਦੇ ਤੇ ਅਪਣੇ ਕਰਤੱਵ ਮੁਤਾਬਕ ਅੰਮ੍ਰਿਤ ਪ੍ਰਚਾਰ ਗੁਰ ਮੰਤ੍ਰ ਪ੍ਰਚਾਰ ਨਾਲ ਲੋਕਾਂ ਨੂੰ ਆਪਣੇ ਨਾਲ ਗੰਢ ਰਖਦੇ ਸੀ। ਡੇਹਰਾ ਖਾਲਸਾ ਦੇ ਇਸ ਅੰਮ੍ਰਿਤ ਪ੍ਰਚਾਰ ਵੇਲੇ ਸ੍ਰੀ ਬਾਬਾ ਸਾਹਿਬ ਨੇ ਇਕ ਐਸੀ ਵਿਅਕਤੀ ਨੂੰ ਅੰਮ੍ਰਿਤ ਛਕਾਇਆ ਕਿ ਸਮਾਂ ਪਾ ਕੇ ਉਹ ਸਿਖ ਕੌਮ ਦਾ ਅਪਣੇ ਵੇਲੇ ਮਹਾਂ ਵਿਦਵਾਨ ਖਾਲਸਾ ਧਰਮ ਸਾਸਤ੍ਰ ਦਾ ਰਚਿਤਾ ਅਤੇ ਇਤਿਹਾਸਕ ਖੋਜੀ ਪ੍ਰਸਿਧਹੋਇਆ। ਉਹ ਵਿਦਵਾਨ **'ਸ੍ਰ: ਅਵਤਾਰ ਸਿੰਘ ਵਹੀਰੀਆ'** ਇਸੇ ਡੇਰਾ ਖਾਲਸਾ ਪਿੰਡ ਦਾ ਸੀ ਤੇ ਉਸਨੇ ਸਿਖ ਧਰਮ ਸਬੰਧੀ

ਕਈ ਬਹੁਮੁਲੇ ਪੁਸਤਕ ਖਾਲਸਾ ਧਰਮ ਸਾਸ਼ਤ੍ਰ ਆਦਿਕ ਲਿਖੇ ਸਨ।*

ਬਾਬਾ ਖੇਮ ਸਿੰਘ ਨੇ ਅਪਣੇ ਸਮੇਂ ਕਈ ਲੋਕਾਂ ਦੀ ਆਤਮਾਂ ਨੂੰ ਰੰਗਿਆ ਤੇ ਇਥੇ ਵੀ ਡੇਰਾ ਖਾਲਸਾ ਵਿਚ ਸਰਦਾਰ ਅਵਤਾਰ ਸਿੰਘ ਦੀ ਆਤਮਾਂ ਨੂੰ ਰੰਗ ਦਿਤਾ ਸੀ। ਉਹ ਕਰੀਬਨ ੭ ਦਿਨ ਡੇਹਰਾ ਖਾਲਸਾ ਰਹੇ। ਫਿਰ ੪ ਮੀਲਾਂ ਦਖਣ ਵੱਲ ਸਾਗਰੀ ਦੀ ਸੰਗਤ ਨੂੰ ਨਿਹਾਲ ਕਰਦੇ ਮੁੜ ਕਲਰ ਆ ਬ੍ਰਿਜੇ ਸੀ।

## ਕਈ ਹੋਰ ਪਿੰਡਾਂ ਦਾ ਦੌਰਾ

ਕਲੱਰ ਵਿਚ ਕੁਝ ਦਿਨ ਰਹੇ। ਫਿਰ ਥੋਹਾ ਖਾਲਸਾ ਦੀ ਸੰਗਤ ਨਾਲ ਉਨ੍ਹਾਂ ਪਾਸ ਗਏ। ਉਪ੍ਰੰਤ "ਮਟੋਰ" (ਜਰਨਲ ਸ਼ਾਹ ਨਿਵਾਜ ਦਾ ਪਿੰਡ ਸੀ) ਉੱਥੇ ਪਧਾਰੇ। ਹਿੰਦੂ ਮੁਸਲਮਾਨ ਸਿਖਾਂ ਨੇ ਸਾਂਝਾ ਸੁਆਗਤ ਕੀਤਾ। ਇਥੇ ਜਰਨਲ ਸ਼ਾਹ ਨਿਵਾਜ਼ ਜੀ ਦੇ ਵਡੇਰੇ ਵਸਦੇ ਅਤੇ ਪਹਿਲੇ ਤੋਂ ਰੱਜੇ ਪੁਜੇ ਚੰਗੇ ਖਾਨਦਾਨੀ ਘਰਾਣੇ ਸਨ। (ਦਾਸ ਲੇਖਕ ਇਨ੍ਹਾਂ ਤੋਂ ਡੂੰਘਾ ਵਾਕਫ ਸੀ) ਸਿਖਾਂ ਵਿਚੋਂ ਚੋਹਦਰੀ ਹੀਰਾ ਸਿੰਘ ਤੇ ਚੋਹਦਰੀ ਗੁਲਾਬ ਸਿੰਘ, ਚੋਹਦਰੀ ਤੇਜਾ ਸਿੰਘ ਭੰਡਾਰੀ ਬਹੁਤ ਬਜ਼ੁਰਗਾਂ ਦੇ ਦਰਸ਼ਨ ਕੀਤੇ, ਉਨ੍ਹਾਂ ਹੀ ਸ੍ਰੀ ਬਾਬਾ ਜੀ ਦੇ ਬਹੁਤ ਹਾਲ ਸੁਣਾਏ ਕਿ ਉਹਨਾਂ ਪਾਸੋਂ ਇਨ੍ਹਾਂ ਲੋਕਾਂ ਨੇ ਅੰਮ੍ਰਿਤ ਛਕਿਆ ਸੀ,ਸਿਖ ਹਿੰਦੂਆਂ ਤੋਂ ਵਖਰੇ (ਜਰਨਲ ਸ਼ਾਹ ਨਿਵਾਜ਼ ਦੇ ਵਡਿਆਂ) ਮੁਸਲਮਾਨ ਪਤਵੰਤਿਆਂ ਨੇ ਬਾਬਾ ਖੇਮ ਸਿੰਘ ਦੇ ਲੰਗਰ ਹਿੰਦੂ

---

*ਇਸ ਵਿਦਵਾਨ ਦੀ ਰਚਨਾਂ (ਧਰਮ ਸਾਸ਼ਤ੍ਰ) ਨੂੰ ਸ਼ਰੋਮਣੀ ਕਮੇਟੀ ਦੇ ਵਿਦਵਾਨਾਂ ਨੇ ਹੁਣ ਵੀ ਬਾਕੀ ਦਿਆਂ ਨਾਲੋਂ ਮੁਖ ਮੰਨਿਆ ਤੇ ਉਸ ਦੀ ਲਿਖਤ ਰੋਸ਼ਨੀ ਵਿਚ ਨਵੀਂ ਸਿਖ ਧਰਮ ਨਿਯਮਾਵਲੀ ਨੂੰ ਅੰਕਤ ਕੀਤਾ ਹੈ, ਪਰ ਤੰਗ ਦਿਲੀ ਕਾਰਨ ਉਸ ਦੇ ਨਾਮ ਨੂੰ ਬਹੁਤ ਪ੍ਰਸਿਧਤਾ ਨਹੀਂ ਦਿਤੀ ਕਿ ਉਹ ਬਾਬਾ ਖੇਮ ਸਿੰਘ ਉਤੇ ਗੁਰੂ ਭਾਵਨ ਰਖਦਾ ਤੇ ਉਹਨਾਂ ਦੇ ਸਬੰਧ ਵਿਚ "ਗੁਰ ਦੀਖਿਆ" ਨਾਮ ਦੀ ਪੁਸਤਕ ਲਿਖੀ ਸੀ।

ਸਿਖਾਂ ਰਾਹੀਂ ਤਿਆਰ ਕਰਾਏ ਤੇ ਛਕਾਂਦੇ ਰਹੇ ਸਨ। ਇਹ ਲੋਕੀ ਸ੍ਰੀ ਬਾਬਾ ਜੀ ਨੂੰ "ਪੀਰ" ਅਤੇ ਸਿਖ ਹਿੰਦੂ ਉਨ੍ਹਾਂ ਨੂੰ ਗੁਰੂ ਮੰਨਦੇ ਸਤਿਕਾਰਦੇ ਸਨ। ਦਾਸ (ਲੇਖਕ) ਦਾ ਨਾਰਾ ਪਿੰਡ ਇਸ ਮਟੋਰ ਤੋਂ ਕੇਵਲ ਤਿਨ ਮੀਲ ਪੂਰਬ ਨੂੰ ਨਿਵਾਣ ਪਾਸੇ ਸੀ।

ਇਹ ਪਿੰਡ (ਮਟੋਰ) ਜ਼ਿਆਦਾ ਕਰਕੇ ਫੌਜੀ ਸਰਦਾਰਾਂ ਦਾ ਸੀ। ਜਿਸ ਤੇ ਜਰਨਲ ਸਾਹਿਬ ਦੇ ਵਡਿਆਂ ਦਾ ਲਕੱਬ ਉਨ੍ਹਾਂ ਦੇ ਨਾਮਾਂ ਨਾਲ ਪਹਿਲੇ ਸਰਦਾਰ ਬੋਲਿਆ ਜਾਂਦਾ ਸੀ। ਜੈਸੇ "ਸਰਦਾਰ ਨੂਰ ਖਾਨ" ਤੇ ਇਨ੍ਹਾਂ ਦੇ ਸਪੁੱਤ੍ਰ ਸਰਦਾਰ ਫਤੇ ਖਾਨ ਮਟੋਰ ਦੇ ਬਹੁਤ ਮਸ਼ਹੂਰ ਅਤੇ ਪਾਕਿਸਤਾਨ ਬਣੇ ਤੋਂ ਪਹਿਲਾਂ ਪੰਜਾਬ ਐਸੰਬਲੀ ਦੇ ਮਿੰਬਰ ਰਹੇ। ਜਰਨਲ ਸ਼ਾਹ ਨਿਵਾਜ਼ ਘਰਾਂਣੇ ਦਾ ਖਾਸ ਜਿਕੱਰ ਇਸ ਵਾਸਤੇ ਕੀਤਾ ਹੈ ਕਿ ਇਹ ਸਾਰੇ ਲੋਕ ਹਿੰਦੂ ਸਿਖ ਦੋਸਤ ਰਹੇ ਸੀ।

**ਨੋਟ**=ਜਨਰਲ ਸਾਹਿਬ ਦੇ ਵਡੇ ਭ੍ਰਾਤਾ 'ਖੁਦਾ ਦਾਦ ਖਾਨ' ਸਾਡੇ ਅਲਾਕੇ ਦੇ ਜ਼ੈਲਦਾਰ ਤੇ ਸਚਮੁੱਚ ਫਕੀਰ ਤੱਬਾ ਦੇ ਸਨ। ਪਾਕਿਸਤਾਨ ਬਣੇ ਤੋਂ ਪਹਿਲੇ ਜਿਥੇ ਮਾਰਚ ੧੯੪੭ ਵਿਚ ਬਾਕੀ ਦਾ ਸਾਰਾ ਅਲਾਕਾ (ਸਮੇਤ ਨਾਰਾ ਪਿੰਡ ਦੇ) ਤਬਾਹ ਕੀਤਾ ਗਿਆ ਸੀ। ਹਜ਼ਾਰਾਂ ਕਤਲ ਤੇ ਕ੍ਰੋੜਾਂ ਦੀ ਜਾਇਦਾਦਾਂ **'ਮੁਸਲਿਮ ਲੀਗੀ'** ਗੁੰਡਿਆਂ ਨੇ ਤਬਾਹ ਕੀਤੀਆਂ ਸਨ,ਮਟੋਰ ਦੇ ਇਨ੍ਹਾਂ(ਮੁਸਲਮਾਨ ਸ੍ਰਦਾਰਾਂ) ਸ਼ਰੀਫ ਘਰਾਣਿਆਂ ਨੇ ਹਿੰਦੂ ਸਿਖ ਹਮਸਾਇਆਂ ਦਾ ਦਿਨ ਰਾਤ ਬੰਦੂਕਾਂ ਭਰੇ ਹੋਇਆਂ ਪਹਿਰਾ ਦਿਤਾ ਤੇ ਕਿਸੇ ਵੀ ਘਰ ਦਾ ਨੁਕਸਾਨ ਨਹੀਂ ਹੋਣ ਦਿਤਾ। ਬਲਕਿ ਸਭ ਕੁਝ ਸੰਭਾਲਕੇ ਨਾਲ ਹੁੰਦੇ, ਰਾਵਲਪਿੰਡੀ

ਤੇ ਗੁਜਰਖਾਨ ਕੈਂਪਾਂ ਵਿਚ ਜਾ ਪੁਚਾਇਆ ਸੀ। ਜਿਸ ਕਾਰਨ ਕਈ ਮੁਜਲਿਮ ਲੀਗੀ ਹਾਕਮਾਂ ਨੇ ਇਨ੍ਹਾਂ ਦੀ ਹਿੰਦੂ ਸਿਖ ਹਮਦਰਦੀ ਦਾ ਬੁਰਾ ਮਨਾਇਆ ਸੀ। ਇਹ ਜ਼ਿਕਰ ਵਾਧੂ ਸੀ ਪਰ ਇਸ ਵਾਸਤੇ ਲਿਖ਼ਿਆ ਜੋ ਪਾਠਕਾਂ ਪ੍ਰਥਾਇ ਐਸੇ ਨੇਕ ਲੋਕਾਂ ਦੀ ਨੇਕੀ ਦਾ ਗਿਆਨ ਬਣਿਆਂ ਰਹੇ।

—o—

ਜਰਨਲ ਸ਼ਾਹ ਨਿਵਾਜ ਦੇ ਵਾਲਦ ਆਨਰੇਰੀ ਲੈਫਟੀਨੈਂਟ "ਸਰਦਾਰ ਟਿੱਕਾ ਖ਼ਾਨ" ਸਾਹਿਬ ਤੋਂ ਵਖਰੇ ਮਟੋਰ ਦੀਆਂ ਹੋਰ ਤਵਾਰੀਖੀ (ਮੁਸਲਮਾਨ) ਸ਼ਖ਼ਸੀਅਤਾਂ ਵੀ ਸਨ। ਜਿਨ੍ਹਾਂ ਵਿਚੋਂ **ਸ੍ਰਦਾਰ ਬਾਕਰ ਖਾਨ** ਬਾਬਤ ਸੁਣਿਆ ਕਿ ਬਹੁਤ ਬਹਾਦਰ ਸਨ। ਤਲਵਾਰ ਦੀ ਲੜਾਈ ਵਿਚ ਕਮਾਲ ਦੇ ਲੜਾਕੇ ਸਨ ਇਨ੍ਹਾਂ ਦੇ ਬਦਨ ਉੱਤੇ ੯ ਜ਼ਖ਼ਮ ਤਲਵਾਰਾਂ ਦੇ ਸਨ। ਟਾਜਾ ਅਲੀ ਮੁਹੰਮਦ ਖਾਨ, ਸਰਦਾਰ ਬੁਰਹਾਨ ਅਲੀ ਖਾਂ, ਅਤੇ ਸਰਦਾਰ ਜ਼ਮਾਨ ਅਲੀ ਖਾਨ, ਫਿਰ ਇਨ੍ਹਾਂ ਪਿਛੋਂ ਸਰਦਾਰ ਨੂਰ ਖਾਨ ਆਦਿਕ ਕਈ ਵਡੇ ਛੋਟੇ ਹੋਇ। ਜਿਨ੍ਹਾਂ ਵਿਚੋਂ ਸਰਦਾਰ ਟਿੱਕਾ ਖਾਨ ਤੇ ਸਰਦਾਰ ਨੂਰ ਖਾਨ ਤੋਂ ਦਾਸ (ਲੇਖਕ) ਭਲੀ ਪ੍ਰਕਾਰ ਜਾਣੂ ਸੀ। ਇਹ ਵੀ ਖੁਦ ਖਾਨਦਾਨੀ ਬਜ਼ੁਰਗ ਸਨ, ਤੇ ਗੁਰੂ ਨਾਨਕ ਪੀਰ ਦੇ ਖਾਨਦਾਨ ਵਿਚੋਂ ਬਾਬਾ ਖੇਮ ਸਿੰਘ ਦੇ ਆਇ ਵੇਲੇ ਇਨ੍ਹਾਂ ਨੇ ਪੀਰਾਂ ਵਾਂਗੂ ਮੰਨਿਆ ਤੇ ਸਤਿਕਾਰਿਆ ਸੀ, ਐਸੇ ਸਿਖ ਬਜ਼ੁਰਗਾਂ (ਮਟੋਰ ਵਾਲਿਆਂ) ਤੋਂ ਸੁਣਿਆ ਸੀ।

## ਦਾਸ ਲੇਖਕ ਦੇ ਨਾਰਾ ਪਿੰਡ ਵਿਚ

ਮਟੋਰ ਤੋਂ ੩ ਮੀਲ ਪੂਰਬ ਵਲ ਨਾਰਾ ਪਿੰਡ ਹੈ। ਇਥੇ ਦੇ

ਬਜ਼ੁਰਗ ਮੇਰੇ ਦਾਦਾ ਸਾਹਿਬ (ਗੁਰਮੁਖ ਸਿੰਘ) ਤੇ ਹੋਰ ਕਈ ਪਤਵੰਤੇ ਪੰਚਾਇਤ ਰੂਪ ਵਿਚ ਜਾ ਕੇ ਬਾਬਾ ਜੀ ਨੂੰ ਸਤਿਕਾਰ ਨਾਲ ਨਾਰੇ ਲਿਆਏ। ਬੈਂਡ ਵਾਜੇ ਪਿੰਡਾਂ ਵਿਚ ਨਹੀਂ ਸਨ। ਢੋਲ ਤੂਤੀਆਂ ਤੇ ਸਹਿਨਾਈਆਂ ਵਜਾਈਆਂ ਗਈਆਂ ਤੇ ਫੁਲ ਬਰਖਾ ਕਰਾਈ। ਨਾਰਾ ਸੋਹਣੀ ਰਮਣੀਕ ਥਾਂ ਦਾ ਤਜਾਰਤੀ ਕਸੱਬਾ ਅਤੇ ਅੰਗਰੇਜ਼ੀ ਰਾਜ, ਵੇਲੇ ਅਖੀਰ ਦੀ ਸਰਹੱਦ ਸੀ। ਫਿਰ ੬ ਮੀਲਾਂ ਤੇ ਜਿਹਲਮ ਦਰਿਆ ਤੋਂ ਪੁਣਛ ਕਸ਼ਮੀਰ ਸਟੇਟ ਸ਼ੁਰੂ ਹੋ ਜਾਂਦੀ ਸੀ। ਨਾਰਾ ਦੇ ਨੇੜੇ ਨੇੜੇ ਜੰਗਲ ਸਨ, ਸ਼ਿਕਾਰੀ ਤਬਾ ਦੇ ਬਾਬਾ ਜੀ ਨੂੰ ਇਹ ਨਗਰ ਬਹੁਤ ਪਸੰਦ ਆਇਆ ਤੇ ਕਈ ਦਿਨ ਨਿਵਾਸ ਰਖ ਕੇ ਧਰਮ ਪ੍ਰਚਾਰ ਅਤੇ ਸ਼ਿਕਾਰ ਕਰਦੇ ਰਹੇ।

ਨਾਰਾ ਤੋਂ ੧॥ ਮੀਲ ਵਿੱਥ ਉਤੇ ਪੱਛਮ ਨੂੰ ਬਲਹਾੜ ਪਿੰਡ ਬ੍ਰਾਹਮਨਾਂ ਦਾ ਸੀ। ਇਥੋਂ ਦੇ ਬਹੁਤ ਲੋਕ ਰੀਟਾਇਰ ਫੌਜੀ ਸਨ। ਕੁਝ ਸਿੱਖ ਰਾਜ ਵੇਲੇ ਸਿਖ ਬਣੇ ਹੋਇ ਫੌਜੀ ਸਨ, ਇਹ ਹੁਣ ਬਹੁਤ ਮੋਨੇ ਹੋ ਚੁਕੇ ਪਰ ਸਰਧਾ ਗੁਰੂ ਨਾਨਕ ਦੀ ਰਖਦੇ। ਗੁਰ-ਦਵਾਰਾ ਬਣਾ ਰਖਿਆ ਤੇ ਮਸਿਆ ਸੰਗ੍ਰਾਂਦ ਨੂੰ ਕਠੇ ਹੋਕੇ ਸ਼ਬਦ ਪੜ੍ਹ ਲਿਆ ਕਰਦੇ, ਪਰ ਹਫਤੇ ਵਿਚ ਇਕ ਦੋ ਵੇਰੀ ਨਾਰਾ ਨੇੜੇ ਦੇ ਜੰਗਲ ਵਿਚ ਸ਼ਿਕਾਰ ਨੂੰ ਜ਼ਰੂਰ ਜਾਂਦੇ ਸੀ, ਚੰਗੇ ਨਿਸ਼ਾਨਾਂ ਬਾਜ਼ ਤੇ ਸੁਚੱਜੇ ਸ਼ਿਕਾਰੀ ਸਨ। ਹੁਣ ਬਾਬਾ ਖੇਮ ਸਿੰਘ ਆਇ ਤਾਂ ਐਸੇ ਸਾਰੇ ਸ਼ਿਕਾਰੀ ਹਿੰਦੂ ਸਿਖ ਜਾਂ ਮੁਸਲਮਾਨ ਬਾਬਾ ਜੀ ਨੇ ਬੁਲਾਇ ਲਏ ਤੇ ਪ੍ਰਸ਼ਾਦ ਛਕੇ ਪਿਛੋਂ ਸ਼ਿਕਾਰ ਨੂੰ ਜਾਇਆ ਕਰਦੇ। ਸਿਹੇ, ਹਰਨ ਤੇ ਹੋਰ ਜੰਗਲੀ ਜੀਵ ਸ਼ਿਕਾਰੀ ਲੋਕਾਂ ਨੂੰ ਵੰਡ ਦਿਤੇ ਜਾਂਦੇ ਪਰ ਸ਼ੇਰ ਦਾ ਮ੍ਰਿਗਾਨ ਤੇ ਸੂਰ ਮਾਰੇ ਹੋਇ ਬਾਬਾ ਜੀ ਵਾਸਤੇ ਹੁੰਦੇ। ਮ੍ਰਿਗਾਨ ਕੱਲਰ ਭੇਜਦੇ, ਤੇ ਸੂਰ ਮਾਸ ਲੰਗਰ ਵਿਚ। ਕਿਉਂਕਿ ਮੁਸਲਮਾਨਾਂ ਨੇ ਨਿਸ਼ਾਨੇ ਨਾਲ ਮਾਰਨੇ ਹੁੰਦੇ ਸਨ, ਉਹ ਸੂਰਾਂ ਨੂੰ ਛੋਂਹਦੇ ਨਹੀਂ ਸਨ।

ਪਿੰਡ ਦੇ ਵਡਿਆਂ ਤੋਂ ਸੁਣਿਆ ਸੀ ਕਿ ਇਕ ਦਿਨ ਬਹੁਤ ਸੂਰ ਮਾਰੇ ਗਏ। ਗੋਲੀਆਂ ਦੇ ਛੇਦਾਂ ਕਰ ਫੱਟੇ ਹੋਇ ਲਹੂ ਲੁਹਾਨ ਤੇ ਪਸਲੇਟੇ ਖਾ ਖਾ ਕੇ ਮਰਿਆਂ ਨਾਲ ਮਿਟੀ ਘੱਟਾ ਲਿਬੜਿਆ ਸੀ। ਹਿੰਦੂ ਸ਼ਿਕਾਰੀਆਂ ਨੇ ਪਿੰਡ ਦੇ ਸ੍ਰੋਵਰ (ਤਲਾਬ) ਵਿਚੋਂ ਧੋ ਲਿਆ ਸੀ, ਇਸ ਵਿਚ ਸਾਰੇ ਲੋਕੀ ਅਸ਼ਨਾਨ ਕਰਦੇ ਹੁੰਦੇ। ਮੁਸਲਮਾਨ ਗੱਖੜਾਂ ਨੇ ਸ਼ੋਰ ਕੀਤਾ ਕਿ ਪਲੀਤ ਕਰ ਦਿਤਾ ਹੈ ਸੂਰਾਂ ਨੂੰ ਕਿਉਂ ਧੋਤਾ ਹੈ? ਹੋਰ ਕੋਈ ਹੁੰਦਾ ਤਾਂ ਭਾਰੀ ਫਸਾਦ ਹੋ ਜਾਂਦਾ ਪਰ ਇਨ੍ਹਾਂ ਦੀ ਗੱਲਾ ਗੁਜਾਰੀ ਰਹੀ, ਕਿਉਂਕਿ ਬਾਬਾ ਜੀ ਦੇ ਪ੍ਰਤਾਪ ਤੋਂ ਜਾਣੂ ਹੋ ਚੁਕੇ ਸਨ। ਉਤਰ ਵਿਚ ਬਾਬਾ ਜੀ ਨੇ ਫੁਰਮਾਇਆ, ਜੋ ਹੋਣਾ ਸੀ ਹੋ ਗਿਆ–ਉਹ ਮੁੜਦਾ ਨਹੀਂ। ਪਰ ਵਿਚਾਰ ਦੀ ਗੱਲ ਹੈ ਕਿ ਐਸੇ ਖੁਲੇ ਤਾਲਾਬ ਵਿਚ ਕੁਤੇ ਬਿਲੇ ਅਤੇ ਪਸ਼ੂ ਵੀ ਪਾਣੀ ਪੀਂਦੇ ਤੇ ਨਹਾਂਦੇ ਹਨ। ਪਸ਼ੂਆਂ ਦਾ ਸੁਭਾਵ ਹੈ ਕਿ ਪਾਣੀ ਪੀਣ ਵੇਲੇ ਨਾਲ ਹੀ ਮੂਤਦੇ ਹਨ। ਫਿਰ ਜੰਗਲ ਨੇੜੇ ਹੈ–ਫਸਲਾਂ ਨੂੰ ਖਾਣ ਆਏ ਸੂਰ ਵੀ ਰਾਤ ਨੂੰ ਪਾਣੀ ਪੀਂਦੇ ਅਤੇ ਨਹਾਂਦੇ ਹੋਣਗੇ। ਤਦ ਵੀ ਜੇਕਰ ਤੁਸੀਂ ਹੁਣ ਪੁਲੀਤ ਹੋਇਆ ਜਾਣੋਂ! ਤਾਂ ਬੰਨਾ ਤੋੜ ਕੇ ਪਾਣੀ ਵਗਾ ਦਿਉ! ਹੋਰ ਕੀ ਹੋ ਸਕਦਾ ਹੈ? ਬਾਬਾ ਜੀ ਇਤਨਾਂ ਆਖ ਕੇ ਚੁਪ ਹੋ ਗਏ।

ਐਸਾ ਸੁਣ ਕੇ ਗੁੱਸੇ ਵਿਚ ਉਨ੍ਹਾਂ ਲੋਕਾਂ ਨੇ ਨਿਵਾਣ ਪਾਸੋਂ ਬੰਨਾਂ ਤੋੜ ਕੇ ਪਾਣੀ ਵਗਾ ਦਿਤਾ। ਪਰ ਕੁਦਰਤ ਕਰਤਾਰ ਦੀ ਜਦੋਂ ਵੀ ਉਨ੍ਹਾਂਨੇ ਮੁੜ ਕੇ ਬੰਨਾ ਬੱਧਾ ਸੀ ਬਰਸਾਤਾਂ ਵਿਚ ਟੁੱਟ ਜਾਂਦਾ ਰਿਹਾ। ਉਹ ਕਦੀ ਮੁਰੰਮਤ ਨ ਹੋਇਆ ਤੇ ਸ਼ਹਿਰ ਦੀ ਮਲਨ ਮਿੱਟੀ ਨਾਲ ਭਰਿਆ ਗਿਆ ਸੀ। ਫਿਰ ਇਹ ਕਿ ਸ਼ਹਿਰ ਦਾ ਜੋ ਮੁਰਦਾ ਜਾਨਵਰ ਹੁੰਦਾ–ਕੰਮੀ ਲੋਕ ਉਹਦੀਆਂ ਖੱਲ੍ਹਾਂ ਲਾਹ ਕੇ ਧਰੰਗੇ ਉਥੇ ਸੁਟਦੇ ਸਨ। ਲੋਕੀ ਦਸਦੇ ਕਿ ਬਾਬਾ ਖੇਮ ਸਿੰਘ ਦਾ ਤੁੜਾਇਆ ਤਾਲਾਬ ਹੈ ਕਦੀ ਬਣੇਗਾ ਨਹੀਂ!

ਨੋਟ–ਸੰਨ 1933–34 ਵਿਚ ਇਸ ਭਰੇ ਤਲਾਬ ਵਿਚ (ਸਾਂਝੀ ਥਾਂ ਸੀ) ਮੁਸਲਮਾਨਾਂ ਨੇ ਆਪਣਾ ਕਬਜ਼ਾ ਕਰਕੇ ਖੇਤੀ ਬੀਜੀ। ਹਿੰਦੂ ਸਿਖਾਂ (ਦਾਸ ਲੇਖਕ ਵੀ ਮੋਢੀ ਸੀ) ਨੇ ਦਾਹਵਾ ਕੀਤਾ ਕਿ ਇਹ ਸ਼ਾਮਲਾਤ ਹੈ ਤੱਦ ਡਿਪਟੀ ਕਮਿਸ਼ਨਰ (ਗਾਰਬਟ ਸਾਹਿਬ) ਰਾਵਲ-ਪਿੰਡੀ ਵਾਲੇ ਨੇ ਬਾਬਾ ਖੇਮ ਸਿੰਘ ਸਾਹਿਬ ਦੇ ਪੋਤਰੇ ਬਾਬਾ ਸੁਰਿੰਦਰ ਸਿੰਘ ਜੀ ਬੇਦੀ (ਕਲਰ) ਨੂੰ ਫੈਸਲਾ ਕਰਾਉਣ ਵਾਸਤੇ ਭੇਜਿਆ । ਤਾਂ ਅੱਧਾ ਹਿਸਾ ਖਾਲੀ ਛੁਡਾ ਕੇ ਉਨ੍ਹਾਂ ਰਾਜੀ ਨਾਮਾ ਕਰਾਇਆ ਸੀ। ਜਿਸ ਤੇ ਦਾਸ (ਲੇਖਕ) ਨੇ ਸੰਗਤ ਪਾਸੋਂ ਕਈ ਸੌ ਰੁਪਿਆ ਜਮਾਂ ਕਰ ਕੇ ਛੋਟੇ ਰੂਪ ਦਾ ਪਕਾ ਤਾਲਾਬ ਬਨਾਣ ਦੀ ਕੋਸ਼ਸ਼ ਕੀਤੀ ਪਰ ਫੇਰ ਵੀ ਅਸੀਂ ਸੁਫਲ ਨ ਹੋਇ।

–o–

## ਨਾਰਾ ਤੋਂ ਕਲੱਰ ਆਏ

ਨਾਰਾ ਨਿਵਾਸੀ ਸਾਧ ਸੰਗਤ ਨੇ ਬਾਬਾ ਖੇਮ ਸਿੰਘ ਜੀ ਦਾ ਜਿਸ ਉਤਸ਼ਾਹ ਨਾਲ ਨਗਰ ਵਿਚ ਪ੍ਰਵੇਸ਼ ਕਰਾਇਆ ਸੀ ਕਈ ਦਿਨਾਂ ਪਿਛੋਂ ਐਸੇ ਹੀ ਢੋਲ ਸ਼ਹਿਨਾਈਆਂ ਅਤੇ ਜੋਟੀਆਂ ਦੇ ਸ਼ਬਦਾਂ ਦੀ ਗੜਗੂੰਜ ਨਾਲ ਵਿਦਾ ਵੀ ਕੀਤਾ–ਪਰ ਇਸ ਵਿਦਾਇਗੀ ਵੇਲੇ ਪ੍ਰੇਮੀਆਂ ਦੀਆਂ ਅੱਖਾਂ ਤੱਰ ਸਨ। ਉਹ ਉਚੀ ਸੁਰ ਵਿਚ ਇਹ ਸ਼ਬਦ ਪੜ੍ਹਦੇ ਸਨ–

"ਨਦੀਆਂ ਦੇ ਵਾਹ ਵਿਛੜੇ, ਮੇਲੇ ਹੋਣਗੇ ਸੰਜੋਗੀ ਰਾਮ–
ਨਦੀਆਂ ਦੇ ਵਾਹ ਵਿਛੜੇ–

ਇਨ੍ਹਾਂ ਪ੍ਰੇਮੀਆਂ ਤੋਂ ਵੈਰਾਗ ਭਰਿਆ ਸ਼ਬਦ ਸੁਣ ਕੇ ਬਾਬਾ ਜੀ ਰਸੇ ਪਏ ਸਨ ਆਪ ਨੇ ਐਸਾ ਕਿਹਾ–

'ਸਾਡਾ ਤੁਸਾਡਾ ਰਿਸ਼ਤਾ ਅਟੁੱਟ ਹੈ। ਸਾਡੇ ਵਡਿਆਂ ਦੀ ਸਾਜੀ ਨਿਵਾਜੀ ਸਖੀ ਦਾ ਇਹ ਦੇਸ਼ ਹੈ। ਤੁਸਾਨੂੰ ਪਹਿਲੇ ਹੀ ਵਡਿਆਂ ਨਾਲ ਪਿਆਰ ਸੀ। ਮੈਨੂੰ ਵੀ ਉਨ੍ਹਾਂ ਦੇ ਰਾਹੇ ਚਲਦਾ ਦੇਖ ਕੇ ਜੋ ਪਿਆਰ ਕੀਤਾ ਹੈ ਇਸ ਤੋਂ ਮੈਨੂੰ ਵੀ ਪਤਾ ਲੱਗ ਗਿਆ ਕਿ ਇਸ ਰਿਸ਼ਤੇ ਨੂੰ ਹੋਰ ਵੀ ਪੱਕਾ ਬਨਾਣ ਵਾਸਤੇ ਮੇਰਾ ਕੀ ਫਰਜ਼ ਹੈ। ਉਹ ਪੂਰਾ ਕਰਾਂਗਾ ਤੇ ਫੇਰ ਵੀ ਆਵਾਂਗਾ'।

ਬਾਬਾ ਖੇਮ ਸ਼ਿੰਘ ਜੀ ਨੇ ਇਸੇ ਵੇਲੇ ਸੰਗਤ ਨੂੰ ਇਹ ਵੀ ਦਸਿਆ ਕਿ ਮੇਰੇ ਵਡੇ ਜੀਆ ਜੀ (ਦਾਦਾ ਬਿਸ਼ਨ ਸਿੰਘ ਜੀ) ਨੂੰ ਅਪਣੇ ਜੀਆ ਜੀ (ਬਾਬਾ ਸਾਹਿਬ ਸਿੰਘ ਬੇਦੀ) ਜੀ ਨੇ ਅਖੀਰ ਦੀ ਉਮਰੇ ਕਿਹਾ ਸੀ ਕਿ ਜਾਂ ਤੁਸੀਂ ਇਕ ਲੱਖ ਰੁਪੇ ਦੀ ਜਾਗੀਰ ਲਈਏ ਜਾਂ ਫਿਰ ਪੋਠੋਹਾਰ ਦੀ ਸਿਖੀ ! ਤੱਦ ਉਹਨਾਂ ਨੇ ਸ਼ਿਰ ਨਿਵਾ ਕੇ ਹੱਥ ਜੋੜਦੇ ਮੰਗ ਕੀਤੀ ! ਜੋ ਮੈਨੂੰ ਜਗੀਰ ਨਹੀਂ, ਸਿਖੀ ਮੰਜ਼ੂਰ ਹੈ। ਤੱਦ ਸ੍ਰੀ ਹਜ਼ੂਰ ਨੇ ਉਨ੍ਹਾਂ ਦੀ ਸਿਆਣਪ ਉਤੇ ਖੁਸ਼ੀ ਕੀਤੀ, ਤੇ ਪੋਠੋਹਾਰ ਦੀ ਸਿਖੀ ਨਾਲ ਸਬੰਧ ਪੱਕਾ ਕੀਤਾ ਸੀ। ਬਾਬਾ ਖੇਮ ਸ਼ਿੰਘ ਜੀ ਨੇ ਨਾਰਾ ਨਿਵਾਸੀ ਸੰਗਤ ਨੂੰ ਐਸਾ ਦਸਿਆ-(ਚਾਹੇ ਹੋਰ ਵੀ ਕਈ ਥਾਂ ਕਿਹਾ ਹੋਵੇ)ਕਿ ਮੇਰੇ ਵਡਿਆਂ ਦੇ ਸਿਖੀ ਸੰਭਾਲ ਦੇ ਸਬੰਧ ਕਾਰਨ ਹੀ ਮੇਰਾ ਤੁਸਾਡਾ ਰਿਸ਼ਤਾ ਪੁਸਤੀਨੀ ਹੈ,ਤੇ ਸਦਾ ਬਣਿਆ ਰਹੇਗਾ*।

---

* ਇਹੋ ਵਜਾਹ ਹੈ ਕਿ ਊਨੇ ਵਾਲੇ ਬੇਦੀ (ਬਾਬਾ ਬਿਕ੍ਰਮ ਸਿੰਘ ਜੀ ਦੀ ਅੰਸ ਬੰਸ) ਪਠੋਰਾਹ ਵੱਲ ਕਦੀ ਨਹੀਂ ਗਏ ਸੀ। ਐਸੇ ਬਾਬਾ ਖੇਮ ਸਿੰਘ ਉਨ੍ਹਾਂ ਦੇ ਅਲਾਕਿਆਂ (ਗੁਜਰਾਤ ਸਰਗੋਧਾ ਆਦਿਕ) ਥਾਂ ਵਿੱਚ ਨਹੀਂ ਗਏ ਸੀ। ਐਸਾ ਸੁਣਿਆ ਹੈ ਕਿ ਬੇਦੀ ਬਾਬਾ ਖੇਮ ਸਿੰਘ ਅਪਣੇ ਸਾਰੇ ਪਠੋਹਾਰ ਵਿੱਚ ਦੌਰਾ ਕਰਦੇ ਤਾਂ ਦੋ ਸਾਲਾਂ ਮਗਰੂੰ ਉਸੇ ਪਿੰਡ ਜਾਣ ਦੀ ਵਾਰੀ ਆਉਂਦੀ ਸੀ ਐਸੇ ਹੀ ਅਗਰ ਊਨੇ ਵਾਲੇ ਬਾਬਾ ਸੁਜਾਨ ਸਿੰਘ ਪੰਜਾਬ ਵਿੱਚ ਅਪਣੇ ਅਲਾਕੇ ਦੀ ਸਿਖੀ ਵਿਚ ਦੌਰਾ ਕਰਦੇ ਤਾਂ4ਸਾਲ ਪਿਛੋਂ ਉਸ ਪਿੰਡ ਨੂੰ ਜਾਂਦੇ। ਇਸ ਵਾਸਤੇ ਕਿ ਇਨ੍ਹਾਂ ਪਾਸ ਬਾਬਾ ਬਿਕ੍ਰਮਾਂ ਸਿੰਘ ਤੇ ਬਾਬਾ ਤੇਗ ਸਿੰਘ ਜੀ ਦੋਹਾਂ ਦਾ (ਦੁਗਣਾ ਅਲਾਕਾ ਸੀ। ਜਿਸ ਤੋਂ ਸਾਬਤ ਹੈ ਬਾਬਾ ਸਾਹਿਬ ਸਿੰਘ ਜੀ ਨੇ ਤਿਨੇ ਸਾਹਿਬਜਾਦਿਆਂਨੂੰ ਇਕੋ ਜਿਹਾ ਸਿਖੀ ਦਾ ਅਲਾਕਾ ਵੰਡ ਦਿਤਾ ਸੀ।

ਬਾਬਾ ਬਿਸ਼ਨ ਸਿੰਘ ਮਲਸੀਹਾਂ (ਜ਼ਿਲਾ ਜਲੰਧਰ) ਵਿਚ ਵਸਦੇ ਸਨ, ਪਰ ਇਸੇ ਸਿਖੀ ਸੰਭਾਲ ਦੇ ਸਬੰਧ ਵਿਚ ਕਈ ਵੇਰ ਪੋਠੋਹਾਰ ਵਿਚ ਗਏ ਸੀ ਤੇ ਉਸ ਪਾਸੇ ਦੀ ਸਿਖ ਸੰਗਤਾਂ ਪਾਸੋਂ ਬਹੁਤ ਪਿਆਰ ਸਤਿਕਾਰ ਪਾਂਦੇ ਰਹੇ। ਇਕ ਉਨ੍ਹਾਂ ਦੀ ਹੱਥ ਲਿਖੀ ਚਿਠੀ ਤੋਂ ਸਬੂਤ ਮਿਲਦਾ ਹੈ। ਜੋ ਉਨ੍ਹਾਂ ਨੇ ਖੁੱਦ ਅਪਣੇ ਹੱਥੀਂ ਕਿਸੇ ਵੇਲੇ ਸੰਤ ਭਾਗ ਸਿੰਘ ਜੀ ਕੁਰੀ (ਜ਼ਿਲਾ ਰਾਵਲਪਿੰਡੀ) ਵਾਲਿਆਂ ਨੂੰ ਲਿਖੀ ਤੇ ਕੁਰੀ ਦੇ ਚੋਹਦਰੀ ਭਾਈ ਹਰਦਿਤ ਸਿੰਘ ਦੇ ਵਡੇ ਸਰਦਾਰ ਨਿਵਾਹੂ ਸਿੰਘ–ਜੋ ਸੰਤ ਭਾਗ ਸਿੰਘ ਤੇ ਸੰਤ ਭਾਈ ਬੀਰ ਸਿੰਘ ਜੀ ਦੀ ਸੇਵਾ ਵਿਚ ਰਹੇ ਸੀ ਉਨ੍ਹਾਂ ਪਾਸ ਇਹ ਚਿਠੀ ਸੰਭਾਲੀ ਰਹੀ ਤੇ ਇਨ੍ਹਾਂ ਦੀ ਸੰਤਾਨ ਪਾਸੋਂ ਸ੍ਰੀਮਾਨ ਬਾਬਾ ਸੁਰਿੰਦਰ ਸਿੰਘ ਸਾਹਿਬ ਬੇਦੀ ਨੂੰ ਪ੍ਰਾਪਤਿ ਹੋਈ ਸੀ! ਉਸਦਾ ਮਜ਼ਮੂਨ ਇਹ ਹੈ–

> "ਸਦਾ ਆਗਿਆਕਾਰੀ ਭਾਈ ਭਾਗ ਸਿੰਘ ਜੋਗ ਖੁਸ਼ੀ ਵਾਚਨੀ। ਗੰਨੇ ਪਹੁੰਚ ਗਏ। ਤੁਸੀਂ ਪੋਰੀਆਂ ਕਰਕੇ ਭੇਜੇ ਹੁਣ ਸਾਬਤ ਭੇਜਨੇ। ਸੰਗਤ ਨੂੰ ਖੁਸ਼ੀ ਕਰਨੀ।
>
> (ਮੋਹਰ ਬਾਬਾ ਬਿਸ਼ਨ ਸਿੰਘ ਸਾਹਿਬ)

ਇਸ ਚਿਠੀ ਤੋਂ ਸਾਬਤ ਹੋ ਜਾਂਦਾ ਹੈ ਕਿ ਸੰਤ ਭਾਈ ਭਾਗ ਸਿੰਘ ਜੀ ਦੇ ਦਿਲ ਵਿਚ ਬਾਬਾ ਸਾਹਿਬ ਸਿੰਘ ਜੀ ਊਨ੍ਹਾਂ ਵਾਲੇ ਤੇ ਉਨ੍ਹਾਂ ਦੇ ਸਾਹਿਬਜ਼ਾਦੇ ਬਾਬਾ ਬਿਸ਼ਨ ਸਿੰਘ ਜੀ ਨਾਲ ਕਿਤਨਾਂ ਸਚਾ ਪਿਆਰ ਸੀ ਸੁਗਾਤ ਵਜੋਂ ਕੁਰੀ(ਜ਼ਿਲਾ ਰਾਵਪਿੰਡੀ)ਤੋਂ ਗੰਨੇ(ਕਮਾਦ) ਮਲਸੀਹਾਂ (ਜਲੰਧਰ)ਭੇਜਦੇ ਰਹੇ। ਐਸਾ ਹੀ ਹੋਰ ਵੀ ਸਭਨੀ ਥਾਂਈਂ ਪੋਠੋਹਾਰ ਨਿਵਾਸੀ ਸੰਗਤਾਂ ਦਾ ਇਸ ਘਰ ਨਾਲ ਅਤਿ ਪਿਆਰ ਸੀ ਤੇ ਹੁਣ ਬਾਬਾ ਖੇਮ ਸਿੰਘ ਜੀ ਨੇ ਪੋਠੋਹਾਰ ਵਿਚ ਦੌਰਾ ਕਰਕੇ ਇਸ ਪਿਆਰ ਵਿਚ ਬਹੁਤ ਵਾਧਾ ਕੀਤਾ ਸੀ। ਨਾਰਾ-ਮਟੋਰ ਤੋਂ ਸਿਖ ਸੰਗਤਾਂ ਦਾ ਐਸਾ ਪ੍ਰੇਮ ਪਿਆਰ ਤੇ ਸਤਿਕਾਰ ਪਾਂਦੇ ਹੋਇਆਂ ਮੁੜ ਸੁਤੀ ਸਰਧਾ ਨੂੰ ਜਗਾਂਦੇ ਤੇ ਧੀਰਜ ਧਰਾਂਦੇ ਵਾਪਸ ਕਲੱਰ ਨੂੰ ਆਏ।

ਕਲੱਰ (ਅਪਣੇ ਨਗਰ) ਆਏ ਵੇਲੇ ਬਾਬਾ ਖੇਮ ਸਿੰਘ ਜੀ

ਦੇ ਦਰਸ਼ਨ ਨੂੰ ਨਗਰ ਵਾਲੀਆਂ ਤੋਂ ਵਖਰੇ ਬਹੁਤ ਪਿੰਡਾਂ ਦੀਆਂ ਸੰਗਤਾਂ ਦਾ ਤਾਂਤਾ ਬੱਝ ਗਿਆ ਸੀ ਜੋ ਆਪ ਨੂੰ ਅਪਣੇ ਨਾਲ ਪਹਿਲੀ ਵੇਰ ਲਿਜਾਣਾਂ ਚਾਹੁੰਦੇ ਸਨ, ਉਹ ਸਾਰੇ ਮਿਲ ਬੈਠੇ ਹੁੰਦੇ ਤਾਂ ਬਾਬਾ ਜੀ ਆਲਾਕਾ ਪੋਠੋਹਾਰ ਦੇ ਦੌਰੇ ਦੇ ਹਾਲ ਸੁਣਾਂਦੇ। ਬਾਬਾ ਸਾਹਿਬ ਨਿਰਨੇ ਨਾਲ ਦਸਦੇ ਕਿ ਅਮੁਕੀ ਥਾਂ ਹਿੰਦੂ ਬਚਿਆਂ ਦੇ ਕੇਸ ਰਖਾਏ ਅਤੇ ਕਿਹੜੀ ਕਿਹੜੀ ਥਾਂ ਕੇਸਾ ਧਾਰੀਆਂ ਨੂੰ ਅੰਮ੍ਰਿਤ ਛਕਾ-ਇਆ ਸੀ। ਐਸਾ ਸੁਣਾ ਕ ਉਹਨਾਂ ਦਾ ਉਤਸ਼ਾਹ ਵਧਾਂਦੇ ਅਤੇ ਜਿਥੋਂ ਦੇ ਹਿੰਦੂ ਕੇਸਾ ਧਾਰੀ ਸਿਖ ਹੋਣ ਦੀ ਬਹੁਤ ਪੇਸ਼ਕੱਸ਼ ਕਰਦੇ ਉਥੇ ਪਹਿਲੇ ਜਾਣ ਦਾ ਭਰੋਸਾ ਦਿੰਦੇ ਸਨ। ਐਸਾ ਜ਼ਿਕਰ ਚਲੇ ਵੇਲੇ ਇਕ ਦਿਨ ਬਾਬਾ ਜੀ ਨੇ ਨਾਰੇ ਦੇ ਤਾਲਾਬ ਦੀ ਵਾਰਤਾ ਸੁਣਾਈ ਕਿ ਅਸੀਂ ਉਨ੍ਹਾਂ ਨੂੰ ਸਹਿਜ ਸੁਭਾਇ ਕਿਹਾ ਸੀ ਜੋ ਪਲੀਤ ਹੋਇਆ ਜਾਣੋ ਤਾਂ ਤੋੜ ਵਗਾਉ ! ਪਰ ਉਨ੍ਹਾਂ ਹੰਕਾਰ ਵਿਚ ਆਇ ਹੋਇਆਂ ਨੇ ਸਚ ਮੁਚ ਤੋੜ ਵਖਾਇਆ ਸੀ।

ਸ੍ਰੀ ਦਾਦਾ ਜੀ ਦੇ ਐਸਾ ਆਖਣ ਦੀ ਦੇਰ ਸੀ ਕਿ ਬਾਹਰ ਦੀ ਆਈ ਸੰਗਤ ਵਿਚੋਂ ਭਾਂਤ ਭਾਂਤ ਦੀਆਂ ਗੱਲਾਂ ਸੁਨਾਂਣ ਲਗੇ। ਕੋਈ ਆਖੇ ਮਹਾਰਾਜ ! ਸਿਖ ਰਾਜ ਵੇਲੇ ਇਹ ਲੋਕੀ ਉਚੀ ਅੱਖ ਨਹੀਂ ਕਰਦੇ ਸਨ, ਹੈਗੇ ਇਹ ਲੋਕੀ ਸੱਪ ! ਪਰ ਖੁੱਡਾਂ ਵਿਚ ਵੜੇ ਬੈਠੇ ਸਨ, ਹੁਣ ਤਾਂ ਮਾਨੋ ਖੰਭ ਲੱਗ ਪਇ ਨੇ। **ਇਕ ਸੱਪ ਫਿਰ ਖੰਭਾਂ ਵਾਲਾ** ਐਸੇ ਹੋ ਚੁਕੇ ਹਨ। ਇਹ ਦਸਦੇ ! ਕਿ ਬਾਬਾ ਜੀਉ ! ਅਸੀਂ ਦੂਰ ਦੁਰਾਡੇ ਪਿੰਡਾਂ ਵਿਚ ਥੋੜੇ ਥੋੜੇ ਵਸਦੇ ਹਾਂ। ਗੱਲ ਗੱਲ ਨਾਲ ਸਾਨੂੰ ਤਾਂਹਨੇ ਦਿੰਦੇ ਤੇ ਆਖਦੇ ਹੁਣ ਸਿੱਖਾ ਸ਼ਾਹੀ ਨਹੀਂ, ਅੰਗਰੇਜ਼ ਦਾ ਰਾਜ ਹੈ। ਕਿਸੇ ਨੇ ਆਖਿਆ–ਸੁਣਿਆਂ ਹੈ, ਹਿੰਦੂ ਡੋਗਰੇ ਅਤੇ ਕੁਝ ਮੁਸਲਮਾਨ ਫੌਜੀ ਅਫਸਰਾਂ ਨੇ ਅੰਗਰੇਜ਼ੀ ਕਮਾਂਡਰ ਨੂੰ ਭੜਕਾਇਆ ਹੈ, ਕਿ ਸਿਖਾਂ ਦੀਆਂ ਫੌਜਾਂ ਵਿਚ ਬਹੁਤੀ ਭਰਤੀ ਨ ਕੀਤੀ ਜਾਏ ! ਸਮਾਂ ਪਾ ਕੇ ਤੁਹਾਡੇ ਤੋਂ ਬੱਦਲਾ ਲੈਣਗੇ।

**ਨੋਟ**—"ਇਹ ਗੱਲ ਇਕ ਚਿਠੀ ਤੋਂ ਹੁਣ ਸਾਬਤ ਹੈ ਜੋ ਪ੍ਰਤਾਪ ਅਖਬਾਰ ਉਰਦੂ ਦੇ 1 ਸਤੰਬਰ 1963 ਦੇ ਸੰਡੇ ਅਡੀਸ਼ਨ ਵਿਚ ਸੰਨ 1857 ਦੇ ਗੱਦਰ ਸਬੰਧੀ ਛਪੀ। ਇਸ ਮਜ਼ਮੂੰਨ ਵਿਚ–'ਸਰ ਹਨਰੀ ਲਾਰੰਸ' ਦੇ ਕਤਲ ਦੀ ਵਜਾਹ ਤੇ ਕੁਝ ਹੋਰ ਬਹੁਤ ਖੁਫੀਆ ਗੱਲਾਂ ਦਾ ਪਤਾ ਲਗਦਾ। ਜੋ 'ਡਾਕਟਰ ਲੇਡੀ ਲੋਗਨ' ਵਲੋਂ 1857 ਦੇ ਗੱਦਰ ਪਿਛੋਂ ਲੰਡਨ ਵਿਚ ਲਿਖ ਭੇਜੀਆਂ ਸਨ। ਲੇਡੀ ਲੋਗਨ ਲਿਖਦੀ ਕਿ ਬਗਾਵਤ ਦੀ ਇਕ ਵਜਾ ਇਹ ਸੀ ਕਿ ਪੁਰਾਣੇ ਫੌਜੀ ਹਿੰਦੁਸਤਾਨੀ ਅਫਸਰ-ਨਵੀਂ ਜਰਨਲ ਸਰਵਿਸ ਵਾਸਤੇ ਨਵੇਂ ਰੰਗਰੂਟਾਂ ਤੇ ਸਿਖ ਸਿਪਾਹੀਆਂ ਦੀ ਭਰਤੀ ਦੇ ਖਿਲਾਫ ਸਨ।

–o–

ਐਸੇ ਪੇਂਡੂ ਲੋਕਾਂ ਤੋਂ ਭਾਂਤ ਭਾਂਤ ਦੀਆਂ ਬੋਲੀਆਂ ਸੁਣ ਕੇ ਬਾਬਾ ਜੀ ਚੁੱਪ ਰਹਿੰਦੇ ; ਕੁੱਝ ਨ ਆਖਦੇ, ਸਿਰਫ ਇਤਨਾਂ ਕਦੀ ਕਹਿੰਦੇ ਕਿ ਜਾਦੱਵਾਂ ਦੀ ਕੁੱਲ ਦੇ ਸ਼ਰਾਬੀ ਹੋ ਕੇ ਜਿਵੇਂ ਆਪੇ ਲੜ ਮਰੇ ਸੀ ਕਿ ਉਨ੍ਹਾਂ ਤਾਂਈਂ ਸਿਰਫ ਦੁਰਬਾਸ਼ਾ ਰਿਸ਼ੀ ਦਾ ਸਰਾਪ ਸੀ। ਪਰ ਸ਼ਰਾਬਾਂ ਤੇ ਅਫੀਮਾਂ ਦੇ ਅਮਲੀ ਸਿਖਾਂ ਨੇ ਅਪਣਾ ਪਰਾਇਆ ਨ ਜਾਣਿਆਂ ਤੇ ਸੰਤ ਬੀਰ ਸਿੰਘ ਨੂੰ ਮਾਰ ਮੁਕਾਇਆ ਸੀ। ਉਹ ਤਾਂ ਗੁਰੂ ਸੰਗਤ ਵਲੋਂ ਸਰਾਪੇ ਗਏ ਤੇ ਗੁਰੂ ਮਾਰੇ ਨਾਮ ਕਹਾਏ ਸਨ, ਉਹਨਾਂ ਪਾਸੋਂ ਕਦੀ ਨ ਕਦੀ ਰਾਜ ਖੁੱਸ ਜਾਣਾਂ ਜ਼ਰੂਰੀ ਸੀ। ਪਰ ਸ਼ੁਕਰ ਹੈ ਕਿ ਮੁੜ ਅੰਗਰੇਜ਼ਾਂ ਹੱਥ ਰਾਜ ਆਇਆ ਹੈ ਤੁਰਕਾਂ ਹੱਥ ਨਹੀਂ ਆਇਆ। ਅੰਗਰੇਜ਼ ਤਾਂ ਸਿਖਾਂ ਨੂੰ ਅਪਣੀ ਪਲਟਣਾਂ ਵਿਚ ਭਰਤੀ ਕਰਕੇ ਖੁਸ਼ ਹਨ। ਉਹ ਸਗੋਂ ਸਾਨੂੰ ਵਧੇਰੇ ਖੁਸ਼ ਕਰਨਾਂ ਚਾਹੁੰਦੇ ਕਿ ਅਸੀਂ ਅਪਣੇ ਰਾਜ ਦਾ ਖਿਆਲ ਹੀ ਭੁੱਲ ਜਾਈਏ, ਤੇ ਸਿਖ ਰਾਜ ਨਾਲੋਂ ਇਨ੍ਹਾਂ ਦੇ ਰਾਜ ਨੂੰ ਚੰਗਾ ਜਾਣੀਏ। ਉਹ ਐਸਾ ਚਾਹੁੰਦੇ ਹਨ।

ਸ੍ਰੀ ਬਾਬਾ ਜੀ ਦੇ ਐਸੇ ਵਿਚਾਰ ਸਮੇਂ ਮੁਤਾਬਕ ਠੀਕ ਸਨ, ਉਹ

ਅਪਣੇ ਵਿਚਾਰ ਵੀ ਸੁਣਾਂਦੇ ਤੇ ਲੋਕਾਂ ਦੇ ਕਹੇ ਨੂੰ ਵੀ ਡੂੰਘੀ ਸੋਚ ਨਾਲ ਸੋਚਦੇ, ਕਿ ਐਸੇ ਬਣਦੇ ਜਾ ਰਹੇ ਹਾਲਾਤ ਨੂੰ ਕਿਵੇਂ ਪਲਟਾਇਆ ਜਾਏ ਤੇ ਸਿਖੀ ਨੂੰ ਕਿਵੇਂ ਸੰਭਾਲਿਆ ਜਾਏ ? ਤਾਕੇ ਥੋੜੀ ਗਿਨਤੀ ਦੇ ਪਿੰਡਾਂ ਵਿਚ ਵਸਦੇ ਵੀ ਇੱਜ਼ਤ ਪੱਤ ਦਾ ਜੀਵਨ ਜੀਣ ! ਉਹ ਜਾਣਦੇ ਕਿ ਗਵਾਂਢੀ ਬਹੁਤ ਗਿਣਤੀ ਦੇ ਹਨ। ਇਨ੍ਹਾਂ ਨਾਲ ਖਿਚੋ ਤਾਣ ਵੀ ਨਹੀਂ ਵਧਾਣੀ ਚਾਹੀਏ। ਤੱਦ ਬਾਬਾ ਜੀ ਇਸ ਨਤੀਜੇ ਉਤੇ ਪੁਜੇ ਕਿ ਜਿਤਨਾਂ ਸਤਕਾਰ ਤੇ ਵਕਾਰ ਇਸ ਅਲਾਕੇ ਵਿਚ ਹੋਰ ਵੱਧ ਸਕੇ ਵਧਾਣਾਂ ਚਾਹੀਏ। ਤਾਕਿ ਇਧਰ ਦੇ ਬਹੁਤੇ (੯੦ ਫੀ ਸਦੀ) ਮੁਸਲਮਾਨਾਂ ਦੀ ਵਸੂੰ ਉਤੇ ਕੁੱਝ ਰੁਹਬ ਅਤੇ ਦਬਦੱਬਾ ਬਣਿਆ ਰਹੇ। ਤਦੇ ਸਾਡੇ ਸਿਖਾਂ ਦਾ ਵਸੇਵਾ ਇਸ ਪਾਸੇ ਹੋ ਸਕਦਾ ਹੈ। ਵਰਨਾਂ ਬੇਇਜ਼ਤੀ ਦਾ ਜੀਵਨ ਬਿਤਾਣਾਂ ਹੈ। ਤਾਂ ਤੇ ਵਕਤ ਦੀ ਸਰਕਾਰ ਨਾਲ ਮਿਲ ਕੇ ਸਿਖੀ ਦੇ ਵਕਾਰ ਨੂੰ ਵਧਾਣਾਂ ਹੈ। ਨਾਲੋ ਨਾਲ ਨਾਂਮ ਬਾਣੀ ਦਾ ਅਭਿਆਸ ਤੇ ਖੰਡੇ ਦਾ ਅੰਮ੍ਰਿਤ ਛਕਾ ਕੇ ਸਿਖੀ ਰਹਿਤ ਨੂੰ ਬਚਾਣਾ ਜ਼ਰੂਰੀ ਹੈ। ਬਾਬਾ ਖੇਮ ਸਿੰਘ ਜੀ ਐਸੀ ਸੋਚ ਵਿਚਾਰ ਕਰਦੇ ਤੇ ਅਪਣੇ ਪਾਸ ਆਇਆਂ ਨੂੰ ਸਮਝਾਂਦੇ ਹੋਇ ਹੌਂਸਲਾ ਬੰਧਾਂਦੇ ਰਹਿੰਦੇ ਸਨ।

–o–

# ਭਾਗ ਚੌਥਾ

## 1857 ਦਾ ਗ਼ਦਰ ਤੇ ਬਾਬਾ ਖੇਮ ਸਿੰਘ ਜੀ

ਬਾਬਾ ਖੇਮ ਸਿੰਘ ਜੀ ਨੇ ਪਹਿਲੇ ਪੋਠੋਹਾਰ ਜ਼ਿਲਾ ਜਿਹਲਮ, ਕੈਮਲਪੁਰ ਆਦਿਕ ਦਾ ਤਿਨ ਮਹੀਨੇ ਦੌਰਾ ਕੀਤਾ ਸੀ ਸੁਖੋ ਆਇ। ਫਿਰ ਕਲਰ, ਫਿਰ ਰਾਵਲਪਿੰਡੀ ਤੇ ਹੋਰ ਕਈ ਪਿੰਡਾਂ ਵਿਚ ਗਏ ਸਨ, ਮਟੋਰ ਨਾਰਾ ਆਦਿਕ ਪਿੰਡਾਂ ਤੋਂ ਹੁੰਦੇ (ਜਿਨਾਂ ਬਾਵਾਂ ਦੇ ਹਾਲ ਦਸੇ ਹਨ) ਮੁੜ ਕਲੱਰ ਨਿਵਾਸ ਕੀਤਾ। 1856 ਦੀ ਕਤੱਕ ਪੂਰਨਮਾਸ਼ੀ ਤੀਕ ਆਪ ਦਾ ਸਾਹਿਬ ਜ਼ਾਦਾ ੧॥ ਸਾਲ ਦਾ ਹੋ ਚੁਕਾ ਸੀ, ਕਲਰ ਆ ਕੇ ਇਸ ਖੁਸ਼ੀ ਵਿਚ ਦੂਜੀ ਵੇਰ ਗੁਰਪੁਰਬ ਧੂੰਮ ਧਾਮ ਨਾਲ ਫੇਰ ਮਨਾਇਆ ਤੇ ਸਾਹਿਬਜ਼ਾਦੇ ਹਥੋਂ ਬਹੁਤ ਕੁਝ ਨਕਦੀ ਬਸੱਤ੍ਰ ਛੁਹਾ ਕੇ ਲੋੜਵੰਦਾਂ ਨੂੰ ਦਾਨ ਕੀਤਾ। ਸਰਦੀ ਬਹੁਤ ਵੱਧ ਚੁਕੀ ਸੀ ਆਪ ਨੇ ਕਲੱਰ ਹੀ ਰਹਿਣਾਂ ਠੀਕ ਜਾਣਿਆ, ਕਿ ਪਿਛਲੇ ਕੀਤੇ ਦੌਰਿਆਂ ਦੀ ਥਕਾਵਟ ਨੂੰ ਅਰਾਮ ਕਰਕੇ ਹਟਾਇਆ ਜਾਏ।

ਸੰਨ 1856 ਦਾ ਸਾਲ ਬੀਤ ਗਿਆ, ਤੇ ਜਨਵਰੀ 1857 ਦਾ ਅਰੰਭ ਸੀ। ਫਿਰ ਬਸੰਤ ਪੰਚਮੀ ਤੇ ਵਸਾਖੀ ਤੀਕ ਕਲੱਰ ਰਹੇ। ਕਿਤੇ ਦੋ ਚਾਰ ਦਿਨ ਵਾਸਤੇ ਕਿਸੇ ਨੇੜੇ ਦੇ ਪਿੰਡ ਜਾਣਾਂ ਪਏ ਤਾਂ

ਥੋੜੇ ਦਿਨਾਂ ਪਿਛੋਂ ਵਾਪਸ ਆ ਜਾਂਦੇ ਸਨ । ਵਸਾਖੀ ਦਾ ਜੋੜ ਮੇਲਾ ਸੋਹਣਾ ਮਨਾਇਆ ਤੇ ਬਹੁਤ ਲੋਕਾਂ ਨੂੰ ਅੰਮ੍ਰਿਤ ਛਕਾਇਆ ਸੀ। ਆਪ ਅਜੇ ਵੀ ਕਿਤੇ ਜਾਣ ਦਾ ਇਰਾਦਾ ਨਹੀਂ ਰਖਦੇ ਸਨ ਕਿ ਕਮਿਸ਼ਨਰ ਰਾਵਲਪਿੰਡੀ ਨੇ ਬੁਲਾ ਭੇਜਿਆ, ਤੱਦ ਆਪ ਨੂੰ ਉਸ ਦੇ ਬੁਲਾਵੇ ਕਾਰਨ ਛੇਤੀ ਜਾਣਾ ਪਿਆ, ਕਿਉਂਕਿ ਉਥੇ ਅਲਾਕੇ ਦੇ ਸਿਖ ਸਰਦਾਰਾਂ ਅਤੇ ਰਈਸਾਂ ਦੀ ਉਸ ਨੇ ਕਾਨਫਰੰਸ ਬੁਲਾਈ ਸੀ, ਬਾਬਾ ਜੀ ਦਾ ਸ਼ਾਮਲ ਹੋਣਾ ਜ਼ਰੂਰੀ ਸੀ, ਇਸ ਵਾਸਤੇ ਕਿ ਮੁਲਤਾਨ ਅਤੇ ਰਾਵਲਪਿੰਡੀ ਡਵੀਜ਼ਨ ਵਿਚ ਸਰਕਾਰ ਅੰਗਰੇਜ਼ੀ ਵਲੋਂ ਦਰਬਾਰੀ ਬਣਾਏ ਗਏ ਸਨ, ਦਰਬਾਰੀ ਨੰਬਰ ਵੀ ਅਵੱਲ ਸੀ। ਇਸ ਤੋਂ ਵਖਰੇ ਇਨ੍ਹਾਂ ਨੂੰ ੧੦ ਬੰਦੇ ਅਪਣੇ ਨਾਲ ਸ਼ਸਤ੍ਰ ਧਾਰੀ (ਬੰਦੂਕਾਂ ਵਾਲੇ) ਰਖਣੇ ਤੇ ਅਸਲਾ ਐਕਟ ਤੋਂ ਮੁਸਤਸਨਾ ਸਨ । ਜਿਸ ਵਾਸਤੇ ਐਸੇ ਰਈਸਾਂ ਦੀ ਕਾਨਫ੍ਰੰਸ ਵਿਚ ਸ਼ਾਮਲ ਹੋਣ ਵਾਸਤੇ ਰਾਵਲਪਿੰਡੀ ਗਏ ।

ਕਾਰਨ ਇਹ ਸੀ ਕਿ ਇਹ ਸਾਲ ਅੰਗਰੇਜ਼ੀ ਸਰਕਾਰ ਵਾਸਤੇ ਸਖਤੀ ਦਾ ਸ਼ੁਰੂ ਹੋਇਆ ਸੀ। ਪਹਿਲੇ ਬੰਗਾਲ ਵਿਚ ਰਾਣੀ ਗੰਜ, ਬਹਰਾਮ ਪੁਰ, ਤੇ ਬੈਰਕ ਪੁਰ ਦੀ ਦੇਸੀ ਫੌਜਾਂ ਨੇ 29 ਮਾਰਚ 1857 ਵਿਚ ਬਗਾਵਤ ਕੀਤੀ। ਉਸ ਵੇਲੇ ਜਿਨਾਂ ਜਿਨਾਂ ਫੌਜੀਆਂ–ਅੰਗ੍ਰੇਜ਼ੀ ਫੌਜੀ ਅਫਸਰਾਂ ਦਾ ਹੁਕਮ ਮੰਨਣ ਤੋਂ ਇਨਕਾਰ ਕੀਤਾ ਸੀ ਉਹਨਾਂ ਸਭਨਾਂ ਦੇ ਨਾਮ ਕੱਟ ਕੇ ਕੱਢ ਦਿਤਾ । ਦੂਜੀਆਂ ਥਾਂਵਾਂ ਦੀ ਫੌਜਾਂ ਵਿਚ ਇਹ ਖਬਰਾਂ ਪੁਜੀਆਂ ਤਾਂ ਅੰਦਰ ਅੰਦਰ ਘੁਲਦੀ ਇਸ ਖਬਰ ਦੀ ਤਾਸੀਰ ਨੇ ਮੇਰਠ ਛਾਵਨੀ ਦੇ ਹਮ ਵਤਨੀ ਸਿਪਾਹੀਆਂ ਉਤੇ ਅਸਰ ਕੀਤਾ। ਇਥੇ ਵੀ ਬਗਾਵਤ ਜਿਹੇ ਹਾਲਾਤ ਬਣਾ ਦਿਤੇ । ਜਿਸ ਤੇ ਐਸੇ ਅਫਸਰਾਂ ਤੇ ਸਰਗਨੇ ਸਿਪਾਹੀ ਲੋਕਾਂ ਨੂੰ ਅੰਗਰੇਜ਼ਾਂ ਨੇ ੧੦-੧੦ ਸਾਲ ਦੀ ਸਖਤ ਕੈਦ ਸੁਣਾ ਕੇ ਜਿਹਲ ਖਾਨੇ ਵਿਚ ਭੇਜ ਦਿਤਾ ।

ਇਸ ਗੱਲ ਨੇ ਬੱਲਦੀ ਉਤੇ ਤੇਲ ਦਾ ਕੰਮ ਕੀਤਾ। ਮੇਰਠ ਦੀ ਦੇਸੀ ਫੌਜਾਂ ਨੇ ਅੰਗਰੇਜ਼ ਅਫਸਰਾਂ ਨੂੰ ਕਤੱਲ ਕਰਕੇ ਜੇਹਲ ਉਤੇ ਹਲਾ ਬੋਲਿਆ ਤੇ ਸਾਰੇ ਕੈਦੀਆਂ ਨੂੰ ਛੁਡਾ ਲਿਆ ਸੀ। ਫਿਰ ਉਥੋਂ ਹੀ ਉਸੇ

ਵੇਲੇ ਬੇ-ਮੁਹਾਰੀ ਫੌਜ ਨੇ ਦੇਹਲੀ ਦਾ ਰੁਖ ਕੀਤਾ। ਇਥੇ ਅੰਗਰੇਜ਼ਾਂ ਨੂੰ ਲੱਭ ਲੱਭ ਕੇ ਮਾਰਿਆ, ਤੇ ਸ਼ੈਹਰ ਉਤੇ ਪੂਰਾ ਕਜ਼ਜ਼ਾ ਕਰ ਲਿਆ। ਫਿਰ ਕਈ ਤੋਪਾਂ ਦੀ ਸਲਾਂਮੀ ਨਾਲ ਅਖੀਰ ਦੇ ਮੁਗਲ ਬਾਦਸ਼ਾਹ **(ਬਹਾਦਰ ਸ਼ਾਹ ਜ਼ਫਰ)** ਨੂੰ ਤਖਤ ਉਤੇ ਬਿਠਾਇਆ ਜੋ ਪਹਿਲੇ ਅੰਗਰੇਜ਼ਾਂ ਦੇ ਅਧੀਨ ਅਤੇ ਲਾਲ ਕਿਲ੍ਹੇ ਵਿਚ ਰਹਿੰਦਾ ਸੀ ਤੇ ਹੁਣ ਫੇਰ ਮੁਗਲ ਹਕੂਮਤ ਦਾ ਮਾਲਕ ਤੇ ਸੁਤੰਤ੍ਰ ਬਾਦਸ਼ਾਹ (ਸ਼ਹਿਨ ਸ਼ਾਹੇ) ਹਿੰਦ ਹੋ ਬੈਠਾ ਸੀ।

ਦੇਹਲੀ ਵਿਚ ਬਗਾਵਤ ਹੋਇ ਨਾਲ, ਤੇ ਬਹਾਦਰ ਸ਼ਾਹ ਦੇ ਸਹਿਨਸ਼ਾਹ ਬਣੇ ਦੀਆਂ ਖਬਰਾਂ ਨੂੰ ਸੁਣ ਕੇ ੬-੭ ਹੋਰ ਸਟੇਟਾਂ ਦੇ ਬੇ-ਔਲਾਦ ਰਾਜਿਆਂ ਨੇ (ਜਿਨ੍ਹਾਂ ਵਿਚ ਰਾਣੀ ਝਾਂਸੀ ਵੀ ਸ਼ਾਮਲ ਸੀ) ਅਪਣੇ ਅਪਣੇ ਅਲਾਕਿਆਂ ਵਿਚ ਅੰਗਰੇਜ਼ਾਂ ਵਿਰੁੱਧ ਖੁਲੀ ਬਗਾਵਤ ਕਰ ਦਿਤੀ। ਇਨ੍ਹਾਂ ਰਾਜਿਆਂ ਤੇ ਨਵਾਬਾਂ ਨੂੰ ਇਹ ਰੰਜ ਸੀ ਕਿ ਇਨ੍ਹਾਂ ਨੂੰ ਮਨ ਮਰਜ਼ੀ ਦਾ ਮੁਤਬੰਨਾਂ ਬਨਾਣ ਦੀ ਅਜਾਜ਼ਤ ਨਹੀਂ ਮਿਲੀ ਸੀ। ਇਹ ਵਿਗੜ ਬੈਠੇ ਤੇ ਅੰਗ੍ਰੇਜ਼ਾਂ ਖਿਲਾਫ ਭੜਕੀਆਂ ਕੁੱਝ ਫੌਜਾਂ ਨੂੰ ਵਧੇਰੇ ਭੜਕਾਣਾਂ ਸ਼ੁਰੂ ਕੀਤਾ, ਕਿ ਸਾਡਾ 'ਧਰਮ-ਈਮਾਨ' ਭ੍ਰਿਸ਼ੱਟ ਕਰਨ ਨੂੰ ਸੂਰ ਤੇ ਗਊ ਦੀ ਚਰਬੀ ਨਾਲ ਬੰਦ ਕੀਤੇ ਕਾਰਤੂਸ ਦਿਤੇ ਜਾਂਦੇ ਹਨ ਜਿਨ੍ਹਾਂ ਦੀ ਸੀਲ ਦੰਦਾਂ ਨਾਲ ਖੋਹਲਣੀ ਪੈਂਦੀ ਹੈ* ਐਸੇ ਪ੍ਰਚਾਰ ਨੂੰ ਬਹੁਤ ਕਰਕੇ ਫੈਲਾਇਆ ਸੀ। ਇਸ ਪ੍ਰਾਪੇਗੰਡੇ ਨਾਲ ਫੌਜੀਆਂ ਨੂੰ ਜੋਸ਼ ਭਰਿਆ ਤੇ ਉਨ੍ਹਾਂ ਨੇ ਥਾਂ ਥਾਂ ਅੰਗਰੇਜ਼ਾਂ ਨੂੰ ਕਤਲ ਕਰ ਦਿਤਾ ਸੀ।

—o—

* ਉਰਦੂ ਪ੍ਰਤਾਪ ਅਖਬਾਰ ਦੇਹਲੀ ਦੇ 1-9-63 ਦੇ ਪਰਚੇ ਵਿਚ ਡਾਕਟਰ ਲੇਡੀ ਲੋਗਨ ਦਾ ਖਤ ਛਾਪਿਆ ਜਿਸ ਵਿਚ ਉਸ ਨੇ 'ਕਰਨਲ ਫਿਲਪਸ' ਨੂੰ ਲੰਡਨ ਲਿਖ ਭੇਜਿਆ ਕਿ ਚਰਬੀ ਦੇ ਕਾਰਤੂਸਾਂ ਦਾ ਲੋਕਾਂ ਨੂੰ ਇਕ ਝੰਡੇ ਹੇਠ ਕਰਨ ਦਾ ਸਿਰਫ ਬਹਾਨਾਂ ਸੀ।

# ਪੰਜਾਬ ਦੇ ਸਮਾਚਾਰ

ਇੱਧਰ ਪੰਜਾਬ ਦਾ ਰਾਜ ਪ੍ਰਬੰਧ ਇਸ ਵੇਲੇ ਤਜਰਬਾਕਾਰ ਅੰਗਰੇਜ਼ (ਸਰ ਜਾਨ ਲਾਰੰਸ) ਦੇ ਹੱਥਾਂ ਵਿਚ ਸੀ। ਇਸ ਨੇ ਪਹਿਲਾ ਕੰਮ ਇਹ ਕੀਤਾ ਕਿ ਪੰਜਾਬ ਦੇ ਸਾਰੇ ਦੇਸੀ ਫੌਜੀਆਂ ਪਾਸੋਂ (ਜਿਨ੍ਹਾਂ ਵਿਚ ਸਿਖ ਬਹੁਤ ਜ਼ਿਆਦਾ ਸਨ) ਸਾਰੇ ਹਥਿਆਰ ਮੋੜ ਲਏ ਤੇ ਸਾਰੇ ਜ਼ਿਲਿਆਂ ਵਿਚ ਅਮਨ ਅਮਾਨ ਕਾਇਮ ਰਖਣ ਨੂੰ (ਜਿਥੇ ਕਿਥੇ ਸਿਖ ਸਰਦਾਰਾਂ ਤੇ ਰਈਸਾਂ ਦੀ ਵਸੋਂ ਵਧੇਰੇ ਸੀ) ਡਿਪਟੀ ਕਮਿਸ਼ਰਾਂ ਜਾਂ ਕਮਿਸ਼ਨਰਾਂ ਰਾਹੀਂ ਰਾਵਲਪਿੰਡੀ ਦੇ ਜ਼ਿਲੇ ਦੇ ਸਾਰੇ ਸਿਖ ਸਰਦਾਰਾਂ ਦੀ ਇਕ ਕਾਨਫਰੰਸ ਬੁਲਾਈ ਸੀ ਜਿਸ ਵਿਚ ਬਾਬਾ ਖੇਮ ਸਿੰਘ ਬੇਦੀ ਜੀ ਨੂੰ ਮੁਸਾਹਿਬ ਭੇਜ ਕੇ ਬੁਲਾਇਆ ਤੇ ਉਹ ਆਏ ਸੀ।

ਕਿਸੇ ਵੀ ਸਰਕਾਰੀ ਅਫਸਰ ਨੂੰ ਮਿਲੇ ਤੋਂ ਪਹਿਲੇ ਸ੍ਰੀ ਬਾਬਾ ਖੇਮ ਸਿੰਘ ਮਸ਼ਹੂਰ ਸਿਖ ਸਰਦਾਰ ਨਿਹਾਲ ਸਿੰਘ ਛਾਛੀ ਅਤੇ ਸਰਦਾਰ ਨੰਦ ਸਿੰਘ ਆਦਿਕਾਂ ਨੂੰ ਮਿਲਣਾਂ ਕੀਤਾ, ਸਾਰੇ ਹਾਲ ਸੁਣੇ। ਉਪਰੰਤ ਕਮਿਸ਼ਨਰ ਤੇ ਡਿਪਟੀ ਕਮਿਸ਼ਨਰ ਨੂੰ ਮਿਲੇ। ਕਮਿਸ਼ਨਰ ਕਿਸਮਤ ਰਾਵਲਪਿੰਡੀ ਦੇ ਕਈ ਜ਼ਿਲਿਆਂ ਦਾ ਪ੍ਰਮੁੱਖ ਹਾਕਮ ਸੀ। ਇਸ ਤੋਂ ਸਭ ਕੁਝ ਨਿਰਨੇ ਨਾਲ ਸੁਣਿਆ। ਇਹ ਵਡੇ ੨ ਅੰਗ੍ਰੇਜ਼ ਅਫਸਰ ਬਹੁਤੇ ਪੰਜਾਬੀ ਬੋਲਦੇ ਜਾਂ ਇਨ੍ਹਾਂ ਵਿਚੋਂ ਕਿਸੇ ਵੀ (ਕਮਿਸ਼-ਨਰ ਤੇ ਡਿਪਟੀ ਕਮਿਸ਼ਨਰ) ਨੇ ਬਾਬਾ ਜੀ ਨੂੰ ਬਗਾਵਤ ਦੀ ਸਾਰੀ ਅਸਲੀਅਤ ਸਮਝਾਏ ਪਿਛੋਂ ਮੁਗਲ ਬਾਦਸ਼ਾਹ (ਬਹਾਦਰ ਸ਼ਾਹ ਜ਼ੱਫਰ) ਦਾ ਸ਼ਹਿਨਸ਼ਾਹੇ ਹਿੰਦ ਬਣਾਏ ਜਾਣ ਦੀ ਗੱਲ ਸੁਣਾਈ, ਤੇ ਆਪ ਪਾਸੋਂ ਸਹਾਇਤਾ ਦੀ ਇਹ ਦਸ ਕੇ ਮੰਗੀ ਕੀਤੀ—ਜੋ ਪਸ਼ਾਵਰ ਤੋਂ ਜੇਹਲਮ ਤੀਕ ਪੋਠੋਹਾਰ ਦਾ ਸਾਰਾ ਅਲਾਕਾ ਆਪ ਦੀ ਮੰਨਦੇ ਹਨ ਉਹਨਾਂ ਨੂੰ ਬਗਾਵਤ ਕਰਨ ਤੋਂ ਆਪ ਹੀ ਵਰਜ ਸਕਦੇ ਹੋ!

ਸ੍ਰੀ ਬਾਬਾ ਜੀ ਨੇ ਸਭ ਕੁਝ ਸੁਣਿਆ ਤੇ ਨਾਲ ਦੇ ਨਾਲ

ਅਨੁਭੱਵੀ ਬੁੱਧੀ ਵਿਚ ਵਿਚਾਰਿਆ। ਫਿਰ ਇਸ ਨਤੀਜੇ ਤੇ ਅਪੜੇ ਕਿ ਐਸੀ ਹਾਲਤ ਵਿਚ (ਜੈਸਾ ਸੁਣਿਆ ਹੈ) ਅਗਰ ਮੁਗਲ ਰਾਜ ਮੁੜ ਪੱਕਾ ਹੋ ਗਿਆ ਤਾਂ ਹਿੰਦੂ ਸਿਖਾਂ ਵਾਸਤੇ ਬੁਰੇ ਨਤੀਜੇ ਨਿਕਲਣਗੇ। ਤਾਂਤੇ ਐਸਾ ਮੌਕਾ ਰੱਬ ਜੀ ਨੇ ਬਣਾਇਆ ਹੈ। ਕਿ ਇਸ ਵੇਲੇ ਸਾਡੇ ਵਲੋਂ ਸਰਕਾਰ ਦੀ ਸਹਾਇਤਾ ਕਰਨੀ ਸਰਕਾਰ ਉਤੇ ਅਹਿਸਾਨ ਨਹੀਂ, ਸਗੋਂ ਦੇਸ਼ ਧਰਮ ਤੇ ਸਿਖੀ ਦੇ ਬਚਾਉ ਦਾ ਖਿਆਲ ਕਰਕੇ ਇਨ੍ਹਾਂ ਦਾ ਸਾਥ ਦੇਣਾਂ ਹੈ। ਵਰਨਾਂ ਸਮਾਂ ਪਾ ਕੇ ਸਾਡੇ ਦੇਸ਼ ਧਰਮ ਦਾ ਉਹੀ ਹਾਲ ਇਸ ਮੁਗਲ ਰਾਜ ਨੇ ਕਰਨਾਂ ਹੈ। ਜੈਸਾ ਇਸ ਦੇ ਵਡਿਆਂ ਨੇ ਕੀਤਾ ਸੀ। ਇਸ ਵਿਚਾਰ ਨੇ ਸ੍ਰੀ ਬਾਬਾ ਜੀ ਨੂੰ ਉਭਾਰਿਆ ਤੇ ਪੂਰੇ ਭਰੋਸੇ ਨਾਲ ਕਮਿਸ਼ਨਰ ਨੂੰ ਬਚਨ ਦਿਤਾ ਕਿ ਇੱਧਰ ਦੇ ਹਿਦੂ ਸਿਖਾਂ ਵਲੋਂ ਕੋਈ ਅਯੋਗ ਕਾਰਵਾਈ ਨਹੀਂ ਹੋਣ ਦਿਆਂਗੇ, ਸਗੋਂ ਦੂਜੇ ਅਲਾਕਿਆਂ ਵਿਚ ਅਮਨ ਕਾਇਮ ਰੱਖਣ ਨੂੰ ਵੀ ਪੂਰਾ ਸਾਥ ਦਿਆਂਗੇ। ਐਸੀ ਗੱਲ ਨੂੰ ਸੁਣਾ ਕੇ ਬਾਬਾ ਸਾਹਿਬ ਨੇ ਕਮਿਸ਼ਨਰ ਦਾ ਮਨ ਮੋਹ ਲਿਆ ਸੀ। ਫਿਰ ਕਾਨਫ੍ਰੰਸ ਵੇਲੇ ਵੀ ਖੁਲੇ ਵਿਚਾਰ ਪ੍ਰਗਟਾਏ, ਤੇ ਮੁਗਲ ਰਾਜ ਦੇ ਨਤੀਜੇ ਦਰਸਾਏ ਕੇ ਸਾਰਿਆਂ ਨੂੰ ਅਨੁਸਾਰੀ ਕੀਤਾ।

--o--

## ਫੌਜੀਆਂ ਦੇ ਖੁਲੇ ਇਕੱਠ ਵਿਚ

ਉੱਕਤ ਕਾਨਫਰੰਸ ਵਿਚ ਦੇਸ਼ ਦੇ ਅਮਨ, ਅੰਗਰੇਜ਼ ਸਹੈਤਾ-ਅਤੇ ਜਿੱਤ ਦੇ ਨਤੀਜਿਆਂ ਵਜੋਂ ਸਿਖਾਂ ਨੂੰ ਜੋ ਲਾਭ ਹੋਣੇ ਸਨ ਬਾਬਾ ਜੀ ਨੇ ਸੁਣਾਏ ਸੀ। ਅੰਗਰੇਜ਼ ਕਮਿਸ਼ਨਰ, ਨੌ ਉਮਰ ਬਾਬਾ ਜੀ ਦੀ ਸਿਆਣਪ ਤੇ ਦੂਰ ਦੀ ਸੂਝ ਬੂੱਝ ਰਖਦੇ ਦੇਖ ਕੇ ਹੈਰਾਨ ਸੀ। ਉਸ ਨੂੰ ਦੂਜੇ ਠੇਕੇਦਾਰਾਂ ਸਰਦਾਰਾਂ ਉਤੇ ਪਹਿਲੇ ਹੀ ਭਰੋਸਾ ਸੀ। ਕਿ ਉਹ ਸਰਕਾਰ ਤੋਂ ਬਾਹਰ ਨਹੀਂ ਹਨ। ਪਰ ਬਾਬਾ ਜੀ ਦੀ ਸਖਸ਼ੀਅਤ ਉਤੇ ਅੱਜ ਪੂਰਾ ਪ੍ਰਭਾਵਤ ਹੋਇਆ ਸੀ ਜਦੋਂ ਨਿਰਨੇ ਵਾਰ ਵਿਚਾਰ

ਸੁਣੇ ਸਨ। ਉਸ ਨੇ ਉਪ੍ਰੰਤ ਰਾਵਲਪਿੰਡੀ ਛਾਵਣੀ ਵਿਚ ਪ੍ਰਬੰਧ ਕਰਾਇਆ ਤੇ ਹਜ਼ਰਾਂ ਫੌਜੀਆਂ ਦੇ ਸਾਹਮਣੇ ਸ੍ਰੀ ਬਾਬਾ ਜੀ ਨੂੰ ਖੁਲ੍ਹੇ ਵਿਚਾਰ ਪ੍ਰਗਟ ਕਰਨ ਨੂੰ ਬੇਨਤੀ ਕੀਤੀ। ਤਾਂ ਆਪ ਨੇ ਐਸੇ ਵਿਚਾਰ ਪ੍ਰਗਟਾਏ ਸੀ–

"ਪਿਆਰੇ ਗੁਰ ਸਿਖੋ ! ਭਰਾਵੋ ਤੇ ਸੱਜਣ ਪੁਰਸ਼ੋ ! ਮੇਰਠ ਛਾਵਨੀ ਤੇ ਦਿਲੀ ਵਿਚ ਜੋ ਕੁਝ ਹੋਇਆ ਤੁਸੀਂ ਸੁਣਿਆ ਹੈ। ਇਹ ਚੰਗਾ ਨਹੀਂ ਹੋਇਆ। ਕਿਸੇ ਮੁਲੱਕ ਵਿਚ ਬਦਅਮਨੀ ਹੋਵੇ ਤਾਂ ਸਿਵਾਏ ਚੋਰ ਡਾਕੂਆਂ ਦੇ ਹੋਰ ਕਿਸੇ ਨੂੰ ਫੈਦਾ ਨਹੀਂ। ਅਗੇ ਸਿਖਾਂ ਤੇ ਅੰਗਰੇਜ਼ਾਂ ਦੀ ਲੜਾਈ ਨੂੰ ਮੱਸਾਂ ੮ ਸਾਲ ਬੀਤੇ ਹਨ, ਬਹੁਤ ਜਾਨਾਂ ਦਾ ਤੇ ਧਨ ਪਦਾਰਥ ਦਾ ਨੁਕਸਾਮ ਹੋਇਆ ਹੈ। ਮੱਸਾਂ ਹੁਣ ਪਰਜਾ ਨੂੰ ਕੁਝ ਅਰਾਮ ਮਿਲਿਆ ਹੈ। ਮਹਾਰਾਜਾ ਰਣਜੀਤ ਸਿੰਘ ਨੇ ਅਪਣੇ ਦੰਮ ਤਕ ਸਿਆਣਪ ਨਾਲ ਰਾਜ ਕੀਤਾ। ਸਿਆਣਪ ਨ ਰਹੀ ਤੇ ਰਾਜ ਨਹੀਂ ਰਿਹਾ ਹੈ। ਇਹ ਆਪੋ ਵਿਚ ਸਰਦਾਰਾਂ ਨੂੰ ਵਜ਼ੀਰੀ ਦੇ ਲਾਲਚ ਨੇ ਵਿਗਾੜਿਆ ਸੀ। ਜੋ ਹੋਣਾ ਸੀ ਹੋ ਬੀਤਿਆ ਹੈ, ਹੁਣ ਅੰਗਰੇਜ਼ ਦਾ ਰਾਜ ਹੈ। ਸੋ ਡੂਢ ਸੌ ਸਾਲ ਤੋਂ ਪੰਜਾਬ ਦੇ ਗਵਾਂਢ ਵਸਦੇ ਰਾਜ ਕਰਦੇ ਰਹੇ। ਹੁਣ ਪੰਜਾਬ ਉਤੇ ਰਾਜ ਕਰਦੇ ਹਨ। ਤੇ ਚੰਗਾ ਮੰਦਾ ਜੋ ਕੁੱਝ ਇਨ੍ਹਾਂ ਤੋਂ ਹੋਇਆ ਹੈ ਸਾਹਮਣੇ ਹੈ।

ਬਾਬਾ ਜੀ ਨੇ ਦਸਿਆ ਕਿ ੮–੯ ਸਾਲ ਹੋਣ ਵਾਲੇ ਹਨ ਇਨ੍ਹਾਂ ਵੀ ਪਰਜਾ ਵਾਸਤੇ ਕਈ ਹੋਰ ਚੰਗੀਆਂ ਗਲਾਂ ਕੀਤੀਆਂ। ਸਗੋਂ ਵਧੇਰੇ ਸੁੱਖ ਦੇ ਸਾਧਣ ਬਣਾਏ ਹਨ, ਤੇ ਹੋਰ ਵੀ ਬਹੁਤ ਕੁਝ ਕਰਨ ਨੂੰ ਸੋਚਦੇ ਹਨ। ਫਿਰ ਰਾਜਾ ਤਾਂ ਕਿਸੇ ਇਕ ਨੇ ਭਾਗਾਂ ਨਾਲ ਹੋਣਾ ਹੈ–ਬਾਕੀ ਸਾਰੇ ਪਰਜਾ ਹੁੰਦੇ ਹਨ, ਪਰਜਾ ਦਾ ਸੁਖ ਸਦਾ ਅਮਨ

ਵਿਚ ਹੈ। ਲੁਟੇਰਿਆਂ ਬਦਮਾਸ਼ਾਂ ਨੂੰ ਬਦਅਮਨੀ ਵਿਚ। ਜੈਸੇ ਆਂਧੀ ਤੂਫਾਨ ਥੋੜੇ ਚਿਰ ਲਈ ਹੁੰਦਾ ਪਰ ਛਾਂ ਕਰਨ ਵਾਲੇ ਤੇ ਫਲਦਾਰ ਬ੍ਰਿਛਾਂ ਨੂੰ ਤੋੜ ਸੁੱਟਦਾ–ਫਿਰ ਆਪੇ ਵੀ ਮਿੱਟ ਜਾਂਦਾ ਹੈ। ਐਸੇ ਇਸ ਗਦਰ ਦੇ ਤੂਫਾਨ ਨੇ ਭਾਰੀ ਨੁਕਸਾਨ ਕਰਕੇ ਮਿੱਟਣਾ ਤੇ ਬਾਗੀਆਂ ਨੇ ਪਛੋਤਾਣਾਂ ਹੈ।

ਬਾਬਾ ਜੀ ਨੇ ਕਿਹਾ–ਜਿਸ ਅੰਗਰੇਜ਼ੀ ਸਰਕਾਰ ਦੀ ਰਾਜ ਨੀਤਕ ਚਾਲ ਨੇ ਪਹਿਲੇ ਭਾਰਤ ਵਿਚੋਂ ਮੁਗਲ ਰਾਜ, ਪੰਜਾਬ ਵਿਚੋਂ ਸਿਖ ਰਾਜ ਨੂੰ ਮਿਟਾਇਆ ਹੈ ਉਹ ਅਚਨ ਚੇਤ ਗੱਲ ਪਈ ਇਸ ਬਗਾਵਤ ਨੂੰ ਮਿਟਾ ਲੈਣਗੇ। ਅਸੀਂ ਤਾਂ ਇਸ ਵਾਸਤੇ ਇਮਦਾਦ ਕਰਨੀ ਹੈ ਕਿ ਮੁਗਲ ਰਾਜ ਫੇਰ ਨ ਹੋਣਾ ਪਾਏ। ਵਰਨਾਂ ਸਤਿਗੁਰੂ ਗੋਬਿੰਦ ਸਿੰਘ ਤੇ ਸਾਰੇ ਹੋਰ ਸਿਖਾਂ ਦੀ ਕੁਰਬਾਨੀ ਉਤੇ ਪਾਣੀ ਫਿਰ ਜਾਇਗਾ। ਸਿਖਾਂ ਦੇ ਸਿਰਾਂ ਦਾ ਮੁੱਲ ਪਾ ਪਾ ਕੇ ਫੇਰ ਫੜਨਗੇ, ਅਤੇ ਗਿਣ ਗਿਣ ਕੇ ਬਦਲਾ ਲੈਣਗੇ, ਜੋ ਸਿਖਾਂ ਨੇ ਇਹਨਾਂ ਮੁਗਲਾਂ ਨੂੰ ਮਿਟਾਇਆ ਸੀ।

ਮੁਗਲ ਰਾਜ ਕਿਸੇ ਨੂੰ ਸੁਖ ਦਾਈ ਨਹੀਂ ਸੀ। ਜਹਾਂਗੀਰ ਦੀ ਨੀਤੀ ਖੁਸਰੋ ਪੁੱਤਰ ਨੂੰ ਪਸੰਦ ਨਹੀਂ ਸੀ। ਉਸਨੂੰ ਪਿਉ ਨੇ ਫੜ ਮਰਵਾਇਆ ਸੀ। ਔਰੰਗਜ਼ੇਬ ਨੇ ਪਿਉ ਨੂੰ ਕੈਦ ਕੀਤਾ। ਵਿਰੋਧੀ ਭਰਾਵਾਂ ਨੂੰ ਮਰਵਾ ਦਿਤਾ ਤਾਂ ਇਨਾਂ ਦਾ ਐਸਾ ਰਾਜ (ਮੁਗਲ ਸ਼ਾਹੀ) ਫਿਰ ਆਈ ਵੇਲੇ ਅਪਣੇ ਵਿਰੋਧੀ ਸਿਖਾਂ ਨਾਲ ਉਹ ਕੀ ਕੁਝ ਕਰਨਗੇ? ਸੋਚਣ ਦੀ ਗੱਲ ਹੈ।

ਬਾਬਾ ਜੀ ਨੇ ਐਸਾ ਆਖਿਆ–ਕਿ ਕਿਸੇ ਵੀ ਰਾਜੇ ਦੀ ਫੌਜ ਹੀ ਰਖਿਯਕ ਹੁੰਦੀ-ਤੱਦ ਉਹ ਰਾਜਾ ਰਹਿ ਸਕਦਾ ਹੈ, ਅਕੇਲਾ ਕੁਝ ਨਹੀਂ ਕਰ ਸਕਦਾ। ਤਾਂ ਤੇ ਅਸਲ ਰਾਜ ਤੁਸੀਂ ਫੌਜੀਆਂ ਦਾ ਹੈ। ਇਹ ਲੋਕ! (ਅੰਗਰੇਜ਼) ਤਾਂ ਅਪਣੀ ਸਿਆਣਪ ਨਾਲ ਤੁਸਾਡੀ

ਤਾਕਤ ਰਾਂਹੀਂ ਦੇਸ਼ ਦੇ ਰਾਖੇ ਪ੍ਰਬੰਧਕ ਹਨ। ਇਹ ਤੁਸਾਡੀ (ਪੰਜਾਬੀ ਸਿਖ ਫੌਜੀਆਂ ਦੀ) ਵਡੀ ਸਿਆਣਪ ਹੈ ਕਿ ਗਵਾਂਢ ਦੀ ਬਲਦੀ ਅਗਨੀ ਉਤੇ ਅਪਣੀ ਰੋਟੀ ਪਕਾਂਣ ਨੂੰ ਤਿਆਰ ਨਹੀਂ ਹੋਇ, ਨ ਹੋਣਾ ਚਾਹੀਏ ਸੀ। ਵਰਨਾਂ ਕੀ ਪਤਾ ਕਿ ਇਹੋ ਅਗਨੀ ਭੜਕ ਪਵੇ ਕਿ ਉਨ੍ਹਾਂ ਬਾਗੀਆਂ ਦੀ ਖਾਹਸ਼ ਦੀ ਰੋਟੀ ਹੀ ਸੜ ਜਾਏ ? ਫਿਰ ਪਹਿਲੇ ਹਾਲੋਂ ਵੀ ਨਿਘਰ ਜਾਣਗੇ। ਤਾਂ ਤੇ ਤੁਸੀਂ ਅਪਣੀ ਇਸ ਸਿਆਣਪ ਨੂੰ ਹਥੋਂ ਛੱਡਣਾਂ ਹੈ ਨ ਕਿਸੇ ਦੇ ਭੜਕਾਏ ।ਭੜਕਣਾਂ ਹੈ। ਉਸ ਪਾਸੇ ਜੋ ਹੋਣਾ ਹੈ ਹੋਣ ਦਿਉ ਤੇ ਦੇਖੋ! ਊਂਠ ਕਿਸ ਕਰਵੱਟ ਵਿਚ ਬੈਠਦਾ ਹੈ ?

ਸ੍ਰੀ ਬਾਬਾ ਖੇਮ ਸਿੰਘ ਨੇ ਇਹ ਵੀ ਦਸਿਆ—ਕਿ ਪੰਜਾਬ ਤੋਂ ਬਾਹਰ ਦੇ ਕੁਝ ਸਿਖਾਂ ਨੇ ਬਾਗੀਆਂ ਦਾ ਸਾਥ ਦਿਤਾ ਹੈ । ਬਾਹਰ ਦਾ ਐਸਾ ਕੋਈ ਸਿਖ! ਅਗਰ ਇਸ ਗੱਲ ਨੂੰ ਨ ਸਮਝਦਾ ਹੋਇਆ ਦੂਜਿਆਂ ਦੇ ਭੜਕਾਵੇ ਵਿਚ ਕੋਈ ਭੁਲ ਕਰ ਬੈਠੇ ਤਾਂ ਹੋਰ ਗਲ ਹੈ* ਉਸ ਦੀ ਜਿੰਮੇਦਾਰੀ ਸਾਡੇ ਉਤੇ ਨਹੀਂ ਆ ਸਕਦੀ। ਉਹ ਬਹੁਤੇ ਲੋਕਾਂ ਦੇ ਦਬਾਉ ਤੇ ਭੜਕਾਉ ਵਿਚ ਐਸਾ ਕਰਦਾ ਹੋਇਗਾ, ਪਰ ਪੰਜਾਬ ਵਿਚ ਵਸਦੇ ਤੁਸੀਂ ਸਾਰੇ ਸਿਖਾਂ ਨੂੰ ਅੰਗਰੇਜ਼ਾਂ ਦੀ ਸਹਾਇਤਾ ਵਾਸਤੇ ਜਿਥੇ ਜਾਣਾ ਪਏ, ਅਪਣੀ ਪਿਛਲੀ ਗੱਲਾਂ ਨੂੰ ਭੁਲਾ ਕੇ ਦੇਸ਼

---

* ਰਾਣੀ ਝਾਂਸੀ ਦਾ ਭੜਕਾਇਆ ਤੇ ਇਸ ਪਾਸ ਬਗਾਵਤ ਦੀ ਮਹੂਰਤ ਕਰਨ ਵਾਲਾ ਸਿਖ ਸਿਪਾਹੀ ਸੀ। ਜਿਸ ਨੇ ਸਭ ਤੋਂ ਪਹਿਲੇ ਇਕ ਅੰਗਰੇਜ਼ ਅਫਸਰ ਨੂੰ ਗੋਲੀ ਮਾਰੀ। ਇਥੇ ਮੁਸਲਮਾਨ ਪਿਛੋਂ ਸ਼ਾਮਲ ਹੋਇ ਸੀ। ਇਸ ਤੋਂ ਪਿਛੋਂ ਵੀ 'ਕਪਤਾਨ ਡਨ ਲਪ' ਨੇ ਦੂਜਿਆਂ ਪਾਸੋਂ ਪੁਛਿਆ ਤਾਂ ਸ਼ਾਰਿਆਂ ਨੇ ਵਫਾਦਰੀ ਦਾ ਇਕਰਾਰ ਕੀਤਾ, ਪਰ ਇਕ ਸਿਖ ਤੋਂ ਜਦੋਂ ਪੁਛਿਆ ਤਾਂ ਉਸ ਨੇ ਕਪਤਾਨ ਨੂੰ ਗੋਲੀ ਮਾਰ ਦਿਤੀ। ਫਿਰ ਹੋਰ ਕਈ ਅਫਸਰ ਮਾਰੇ ਗਏ ਸੀ । ਇਹ ਜ਼ਿਕਰ ਰਸਾਲਾ 'ਤਵਾਰੀਖੇ ਵਗਾਵਤ ਹਿੰਦ'' ਜੋ ਆਗਰੇ ਛਪਦਾ ਸੀ ਉਸ ਦੇ ਅਡੀਟਰ ਅਸਿਸਟੇਂਟ ਸਰਜਨ 'ਮੁਕੰਦ ਲਾਲ' ਨੇ ਲਿਖਿਆ ਉਸ ਨੂੰ ੧੭ ਨਵੰਬਰ ੧੯੬੩ ਦੇ ਅਖਬਾਰ ਪ੍ਰਾਪਤ ਉਰਦੂ ਦਿਲੀ ਨੇ ਛਪਿਆ ਸੀ—

ਧਰਮ ਦੇ ਬਚਾਉ ਨੂੰ ਸੋਚੀਏ ਤੇ ਜਾ ਕੇ ਪੂਰੀ ਸਹਾਇਤਾ ਕਰੀਏ। ਕਿਉਂਕਿ ਅਸੀਂ ਡੂੰਘੀ ਸੋਚ ਵਿਚਾਰ ਪਿਛੋਂ ਇਹ ਪੱਖ ਲਿਆ ਹੈ। ਇਸਦਾ ਫਲ ਗਦਰ ਦੇ ਖਾਤਮੇਂ ਮਗਰੋਂ ਦਿਸੇਗਾ—ਸ਼ਾਡੀ ਇਹ ਰਾਇ ਹੈ। ਸ੍ਰੀ ਬਾਬਾ ਜੀ ਦੇ ਇਨ੍ਹਾਂ ਵਿਚਾਰਾਂ ਨੂੰ ਫੌਜੀ ਸਿਖਾਂ ਤੇ ਸਰਦਾਰਾਂ ਨੇ ਜੈਕਾਰਿਆਂ ਨਾਲ ਪ੍ਰਵਾਨ ਕੀਤਾ ਤੇ ਸਿਖਾਂ ਬਾਬਤ ਸਰਕਾਰ ਅੰਗਰੇਜ਼ੀ ਨੂੰ ਅਜ ਪੂਰੀ ਤੱਸਲੀ ਹੋ ਗਈ ਸੀ ਕਿ ਵਫਾਦਾਰ ਰਹਿਣਗੇ।

ਫੌਜੀਆਂ ਦੇ ਇਸ ਖੁਲ੍ਹੇ ਦਰਬਾਰ ਵਿਚ ਬਾਬਾ ਖੇਮ ਸਿੰਘ ਜੀ ਦੇ ਖੁਲੇ ਵਿਚਾਰਾਂ ਨੂੰ ਸੁਣੇ ਪਿਛੋਂ ਸਰਕਾਰ ਨੂੰ ਇਸ ਅਲਾਕਾ ਪੰਜਾਬ ਵਿਚ ਕਿਸੇ ਗੜਬੜ ਦਾ ਖਤਰਾ ਨ ਰਿਹਾ ਸੀ, ਸਗੋਂ ਜਿਥੇ ਕਿਤੇ ਹੋਰ ਵੀ ਸਿਖ ਪਲਟਨਾਂ ਹੈ ਸਨ ਐਸੇ ਵਿਚਾਰਾਂ ਦਾ ਪ੍ਰਚਾਰ ਕਰਾਇਆ ਗਿਆ। ਸਿਖ ਫੌਜੀਆਂ ਵਿਚ ਜਿਥੇ ਪਹਿਲੇ ਕੋਈ ਘੁਸਰ ਮੁਸਰ ਵੀ ਹੋਇਆ ਕਰਦੀ, ਹੁਣ ਬੰਦ ਹੋ ਗਈ ਤੇ ਚਿਹਰਿਆਂ ਉਤੇ ਵਫਾਦਾਰੀ ਦਾ ਰੰਗ ਚੜ ਗਿਆ ਸੀ। ਸਿਆਣੀ ਸਰਕਾਰ ਨੇ ਸਿਖਾਂ ਨੂੰ ਅਪਣਾ ਬਣਾ ਲਿਆ ਤੇ ਇਨ੍ਹਾਂ ਨੂੰ ਬਗਾਵਤ ਦੇ ਅਲਾਕਿਆਂ ਵਿਚ ਮੁਕਾਬਲੇ ਵਾਸਤੇ ਭੇਜਣਾ ਸ਼ੁਰੂ ਕਰ ਦਿਤਾ।

ਦੇਸ਼ ਵਿਚ ਬਗਾਵਤ ਬਹੁਤ ਜ਼ੋਰ ਫੜ ਗਈ ਤੇ ਅੰਗਰੇਜ਼ਾਂ ਨੂੰ ਸਿਰਫ ਇਸ ਵੇਲੇ ਸਿਖਾਂ ਉਤੇ ਨਜ਼ਰ ਸੀ। ਕਿਉਂਕਿ ਪੂਰਬੀ ਪੰਜਾਬ (ਮਾਲਵਾ) ਅੰਦਰ ਮਹਾਰਾਜਾ ਪਟਿਆਲਾ ਆਦਿਕ (ਜੋ ਸਿਖ ਰਾਜ ਵੇਲੇ ਵੀ ਅੰਗਰੇਜ਼ ਦੋਸਤ ਸਨ। ਇਸ ਵੇਲੇ ਪੂਰੀ ਸਤ੍ਹਾ ਦੇ ਕੇ ਅੰਗਰੇਜ਼ਾਂ ਦੇ ਸਹਾਇਕ ਰਹੇ। ਐਸੇ ਪਛਮੀ ਪੰਜਾਬ ਤੇ ਪੋਠੋਹਾਰ ਤੋਂ ਪਸ਼ਾਵਰ ਤੀਕ ਬਾਬਾ ਖੇਮ ਸਿੰਘ ਦੇ ਵਿਚਾਰਾਂ ਨੇ ਸਿਖ ਫੌਜੀਆਂ ਤੇ ਹਿੰਦੂ ਸਿਖ ਪਰਜਾ ਵਿਚ ਇਕ ਨਵਾਂ ਖਿਆਲ ਭਰ ਦਿਤਾ ਸੀ ਕਿ ਮੁਗਲ ਰਾਜ ਨੂੰ ਮੁੜ ਨਹੀਂ ਹੋਣ ਦੇਣਾਂ। ਉਹ ਸਾਰੇ ਅੰਗਰੇਜ਼ਾਂ ਦੀ ਜਿੱਤ ਚਾਹੁੰਦੇ ਸਨ।

ਅੰਗਰੇਜ਼ਾਂ ਨੂੰ ਦਿੱਲੀ ਵਿਚ ਕਤਲੇਆਮ ਹੋਣਾ ਤੇ ਬਹਾਦਰ ਸ਼ਾਹ

ਜ਼ਫਰ ਦਾ ਸਹਿਨਸ਼ਾਹ ਹੋਣਾ ਵੇਖ ਕੇ ਸਖਤ ਘਬਰਾਹਟ ਸੀ। ਜਦ ਤੀਕ ਲਾਰਡ ਡਲਹੌਜ਼ੀ ਹਿੰਦੁਸਤਾਨ ਵਿਚ ਰਿਹਾ, ਅਮਨ ਅਮਾਨ ਬਣਿਆ ਰਿਹਾ। ਉਸ ਨੇ ਦੇਸ਼ ਦੀ ਭਲਾਈ ਵਾਸਤੇ ਕਈ ਚੰਗੇ ਕੰਮ ਕੀਤੇ ਸਨ, ਮਸ਼ਹੂਰ ਹੋ ਗਿਆ ਸੀ ਪਰ 1856 ਵਿਚ ਬੀਮਾਰ ਹੋ ਕੇ ਉਹ ਵਲਾਇਤ ਚਲਾ ਗਿਆ ਸੀ। ਉਪ੍ਰੰਤ 'ਲਾਰਡ ਕੈਨਿੰਗ ਗਵਰਨਰ' ਜਰਨਲ' ਬਣਿਆ। ਇਹ ਵੀ ਨੇਕ ਦਿਲ ਤੇ ਇਨਸਾਫ ਪਸੰਦ ਸੀ, ਪਰ ਥੋੜੇ ਮਹੀਨਿਆਂ ਪਿਛੋਂ ਗੱਦਰ ਸ਼ੁਰੂ ਹੋ ਗਿਆ ਸੀ ਤੇ 'ਕੈਨਿੰਗ' ਦੀ ਨੀਂਦਰ ਹਰਾਮ ਹੋ ਚੁਕੀ ਸੀ।

ਇਧਰ ਪੰਜਾਬ ਦੇ ਹਿੰਦੂ ਸਿਖਾਂ ਵਲੋਂ ਤੇ ਸਿਖ ਫੌਜੀਆਂ ਵਲੋਂ ਬਾਬਾ ਖੇਮ ਸਿੰਘ ਰਾਹੀਂ ਦਿਤੇ ਭਰੋਸੇ ਦੀ ਖਬਰ ਕਮਿਸ਼ਨਰ ਰਾਵਲਪਿੰਡੀ ਵਲੋਂ ਭੇਜੀ ਜਾ ਚੁਕੀ ਸੀ, ਪੰਜਾਬ ਦੇ ਆਹਲਾ ਹਾਕਮ 'ਸਰਜਾਨ ਲਾਰੰਸ' ਨੂੰ ਮਿਲੀ। ਤੱਦ ਉਹ ਖੁਸ਼ ਹੋਇਆ ਤੇ ਸਿਖ ਫੌਜਾਂ ਦੀ ਮੰਗ ਕੀਤੀ। ਜਿਸ ਤੇ 'ਜਰਨਲ ਨਿਕਲਸਨ' ਨੇ ਪੰਜਾਬ ਦੇ ਸਿਖਾਂ ਦੀ ਭਾਰੀ ਫੌਜ ਨੂੰ ਲੈ ਕੇ 14 ਅਗਸਤ ਸੰਨ 1857 ਵਿਚ ਦਿਲੀ ਉਤੇ ਆ ਕੇ ਹੱਲਾ ਬੋਲਿਆ। ਇਹ ਲੜਾਈ ਪੂਰੇ 10 ਦਿਨ ਰਹੀ। ਘਮਸਾਣ ਦੀ ਜੰਗ ਮੱਚੀ। ਅੰਤ ਵਿਚ ਸਿਖ ਫੌਜਾਂ ਨੇ **'ਵਾਹਿਗੁਰੂ ਜੀ ਕੀ ਫਤਹ'** ਬੁਲਾ ਕੇ ਦਿਲੀ ਫਤੇ ਕੀਤੀ, ਬਹਾਦਰ ਸ਼ਾਹ ਜ਼ਫਰ ਵਧੇਰੇ ਮੁਕਾਬਲਾ ਨ ਕਰ ਸਕਿਆ। ਉਹ ਜਾਨ ਬਚਾ ਕੇ ਅਪਣੇ ਬੇਟੇ ਤੇ ਬੇਗਮ ਸਮੇਤ **ਲਾਲ ਕਿਲ੍ਹੇ** ਤੋਂ ਨਿਕਲ ਕੇ ਹਮਾਯੂੰ ਦੇ ਮਕਬਰੇ ਜਾ ਛੁਪਿਆ ਪਰ ਪਕੜਿਆ ਗਿਆ ਸੀ। ਅੰਗਰੇਜ਼ਾਂ ਨੇ ਉਹਨੂੰ ਕੈਦ ਕਰਕੇ ਰੰਗੂਨ ਭੇਜ ਦਿਤਾ*

ਇਸ ਲੜਾਈ ਵਿਚ ਸਿਖ ਫੌਜਾਂ ਦੀ ਬਹਾਦਰੀ ਤੇ ਸਹਾਇਤਾ ਨਾਲ ਦਿਲੀ ਨੂੰ ਫਤਹਿ ਕਰਕੇ ਥੋੜੀ ਦੇਰ ਪਿਛੋਂ ਜਦੋਂ ਸਣੇ ਫੌਜ ਦੇ

---

* ਤਵਾਰੀਖੇ ਹਿੰਦ ਹਿਸਾ ਦੂਜਾ ਉਰਦੂ (ਲੇਖਕ ਹੰਸਰਾਜ ਸ਼ਰਮਾਂ)।

'ਜਨਰਲ ਨਿਕਲਸਨ' ਸ਼ਹਿਰ ਵਿਚ ਦਾਖਲ ਹੋਇਆ ਸੀ। ਤਾਂ ਇਕ ਬਾਗੀ ਦੁਸ਼ਮਣ ਨੇ (ਛੁਪਿਆ ਹੋਇਆ ਸੀ) ਗੋਲੀ ਨਾਲ ਮਾਰ ਦਿਤਾ। ਪਰ ਫੌਜ ਨੇ ਪੂਰੇ ਦੇ ਪੂਰੇ ਸ਼ਹਿਰ ਦਿਲੀ ਉਤੇ ਕਬਜ਼ਾ ਕਰ ਲਿਆ ਸੀ। ਤਵਾਰੀਖੀ ਜ਼ਿਕਰ ਹੈ-

ਸਿਖ ਫੌਜਾਂ ਦੀ ਐਸੀ ਬਹਾਦਰੀ ਤੇ ਵਫਾਦਾਰੀ ਦਾ ਅਸਰ 'ਗਵਰਨਰ ਜਰਨਲ ਕੇਨਿੰਗ' ਉਤੇ ਬਹੁਤ ਹੋਇਆ। ਫਿਰ ਜਿਥੇ ਵੀ ਕਿਸੇ ਸਿਖ ਨੇ ਅਪਣੇ ਨੂੰ ਭਰਤੀ ਲਈ ਪੇਸ਼ ਕੀਤਾ, ਭਰਤੀ ਕਰ ਲਿਆ ਸੀ। ਖਾਸ ਕਰ ਜ਼ਿਲਾ ਰਾਵਲਪਿੰਡੀ ਦੇ ਗੈਰ ਜ਼ਰਾਇਤ ਪੇਸ਼ਾ ਬਾਣੀਏ ਖਤ੍ਰੀ (ਜਿਨ੍ਹਾਂ ਦੀ ਭਰਤੀ ਬੰਦ ਸੀ) ਤੇ ਹਿੰਦੂ ਜਵਾਨ ਬਚਿਆਂ ਨੂੰ ਕੇਸ ਰਖਾ ਕੇ ਬਾਬਾ ਸਾਹਿਬ ਨੇ ਹਜ਼ਾਰਾਂ ਦੀ ਗਿਨਤੀ ਦੇ ਭਰਤੀ ਕਰਾਏ। ਇਨ੍ਹਾਂ ਦਾ ਪੇਸ਼ਾ ਪਹਿਲੇ ਦੁਕਾਨਦਾਰੀ ਜਾਂ ਖਚੱਰਾਂ ਉਤੇ ਸੌਦਾ ਲੱਦ ਲਿਜਾ ਕੇ ਪਿੰਡਾਂ ਵਿਚ ਵੇਚਿਆ ਕਰਦੇ ਹੁੰਦੇ, ਹੁਣ ਸਿਖ ਬਣਾਇਆ ਤੇ ਹਜ਼ਾਰਾਂ ਭਰਤੀ ਕਰਾ ਦਿਤੇ ਸਨ।

## ਸਰਕਾਰੀ ਖਜ਼ਾਨਾ ਬਚਾਇਆ

ਦਿਲੀ ਦੀ ਫਤਹਿ ਨਾਲ ਬਹਾਦਰ ਸ਼ਾਹ ਜ਼ੱਫਰ ਕੈਦ ਹੋ ਚੁਕਾ ਸੀ, ਪਰ ਦੇਸ਼ ਅੰਦਰ ਕਈ ਥਾਂ ਅਜੇ ਅੱਗ ਭੜਕੀ ਪਈ ਸੀ। 'ਬਰੇਲੀ, ਲਖਨਊ, ਕਾਨਪੁਰ, ਗੁਆਲੀਅਰ, ਆਗਰਾ ਤੇ ਝਾਂਸੀ ਆਦਿਕ ਸ਼ਹਿਰਾਂ ਵਿਚ ਗਦਰ ਸੀ। ਅੰਗਰੇਜ਼ਾਂ ਵਲੋਂ ਮੁਕਾਬਲਾ ਜਾਰੀ ਤੇ ਜਿਥੇ ਤੀਕ ਅਜੇ ਗੱਦਰ ਨਹੀਂ ਸੀ ਉਥੇ ਪੇਸ਼ ਬੰਦੀਆਂ ਕੀਤੀਆਂ ਸਨ, ਤਾਕੇ ਅਮਨ ਕਾਇਮ ਰਹੇ, ਕੋਈ ਬਾਗੀ ਨ ਬਣੇ।

ਪੰਜਾਬ ਦੇ ਜਿਲ੍ਹਾ ਫਿਰੋਜਪੁਰ ਵਿਚ ਭੜਕਾਉ ਹੋਣ ਵਾਲਾ ਸੀ ਕਿ ਸਿਖਾਂ ਦੇ ਇਸ ਅਲਾਕੇ ਵਿਚ ਸਿਖਾਂ ਦੇ ਪ੍ਰਸਿਧ ਹੋ ਚੁਕੇ ਬਾਬਾ ਖੇਮ ਸਿੰਘ ਦੇ ਭੇਜੇ ਬੰਦਿਆਂ ਨੇ ਸਮਝਾ ਦਿੱਤਾ,ਜਿਸ ਤੇ ਸਮਝ ਪਾਏ ਤੇ ਗਲ ਵੱਧ ਨ ਸਕੀ। ਪਰ ਨੇੜੇ ਦਾ ਜਿਲ੍ਹਾ ਗੁਗੀਰਾ (ਮਿੰਟਗੁਮਰੀ ਪਿਛੋਂ ਦਾ ਨਾਮ ਹੈ) ਦੇ ਅਲਾਕੇ ਵਿਚ ਬਾਗੀਆਂ ਦਾ

ਜ਼ੋਰ ਵੱਧ ਗਿਆ ਸੀ। ਤਾਂ ਸਰਕਾਰੀ ਖਜ਼ਾਨਾ ਬਚਾਣ ਵਾਸਤੇ ਸਰਕਾਰ ਨੇ ਬਾਬਾ ਖੇਮ ਸਿੰਘ ਪਾਸ ਬੇਨਤੀ ਕੀਤੀ। ਬਾਬਾ ਜੀ ਬਹੁਤ ਸਾਥੀ ਸਿਖਾਂ ਸਣੇ ਗਏ ਤੇ ਸਿਖ ਫੌਜੀਆਂ ਨੂੰ ਹੱਲਾ ਸ਼ੇਰੀ ਦੇਂਦੇ ਰਹੇ। ਬਾਬਾ ਜੀ ਦੇ ਅਪਣੇ ਨਾਲ ਦੇ ਸਾਥੀਆਂ ਤੇ ਫੌਜੀਆਂ ਨੇ ਮਿਲ ਕੇ ਖਜ਼ਾਨਾ ਬਚਾ ਲਿਆ। ਐਸੇ ਹੀ ਗੁਗੀਰੇ ਵਿਚ ਰੱਖੀ ਜੇਹਲ ਖਾਨੇ ਦੀ ਗਾਰਦ (ਦੇਸੀ ਪਲੱਟਨ) ਜੋ ਉਸ ਕੰਪਨੀ ਦੇ ਹਥਿਆਰ ਲੈਣ ਨੂੰ ਮੁਕਰਰ ਕੀਤੀ ਸੀ ਬਾਬਾ ਜੀ ਨੇ ਉਸਦੀ (ਜਿਹਲ ਖਾਨੇ ਦੀ) ਰਾਖੀ ਦਾ ਜਿੰਮਾਂ ਵੀ ਲਿਆ ਤੇ ਉਸ ਪਾਸੇ ਦੇ ਅੰਗਰੇਜ਼ ਅਫਸਰਾਂ ਦੀ ਰਾਖੀ ਦਾ ਭਰੋਸਾ ਦਿਤਾ। ਬਲਕਿ ਸਾਰੀਆਂ ਮੁਹਿੰਮਾਂ ਉਤੇ ਫੌਜੀਆਂ ਨਾਲ ਮਿਲੇ ਜੁੱਲੇ ਨਿੱਡਰ ਹੋਕੇ ਜਾਂਦੇ ਰਹੇ। ਜੋ ਉਧਰ ਦੇ ਜਾਂਗਲੀ ਤੇ ਖਰਲ ਜਾਤੀ ਦੀਆਂ ਕੌਮਾਂ ਨੂੰ ਦਬਾਣ ਵਾਸਤੇ ਫੌਜੀ ਦਸਤੇ ਭੇਜੇ ਜਾਂਦੇ ਸਨ* ਐਸੀ ਹਾਲਤ ਵਿਚ ਬਾਬਾ ਖੇਮ ਸਿੰਘ ਕਈ ਵੇਰ ਜ਼ਖਮੀ ਹੋਇ ਪਰ ਆਪ ਦੀ ਰਖਿਆ ਅਕਾਲ ਪੁਰਖ ਕਰਦੇ ਰਹੇ। ਇਕ ਵੇਰ ਦਾ ਜ਼ਿਕਰ ਇਹ ਹੈ—

ਜਿਲਾ ਗੁਗੀਰਾ (ਮਿੰਟਗੁਮਰੀ ਤੇ ਲਾਹੌਰ ਵਿਚਕਾਰ ਦਾ ਅਲਾਕਾ) ਵਿਚ ਖਰਲ ਜਾਤੀ ਦਾ ਇਕ ਬਹੁਤ ਮਸ਼ਹੂਰ ਮੋਢੀ [ਸਰਗਨਾਂ] 'ਅਹਿਮਦ ਖਾਨ ਖਰਲ' ਨੇ ਇਸ ਅਲਾਕੇ ਵਿਚ ਊਧਮ ਮਚਾ ਰਖਿਆ ਸੀ। ਉੱਕਤ ਗੁਗੀਰੇ ਦੇ ਖਜ਼ਾਨੇ ਨੂੰ ਲੁੱਟਣ ਦੇ ਇਸ ਨੇ ਕਈ ਯਤਨ ਕੀਤੇ ਪਰ ਅਸਫਲ ਰਿਹਾ ਸੀ। ਫਿਰ ਕਈ ਹਜ਼ਾਰ ਅਪਣੇ ਖਰਲ ਜਾਤੀ ਦੇ ਲੋਕਾਂ ਨੂੰ ਅਕੱਠਾ ਕੀਤਾ ਤੇ ਗੱਦਰ ਮੱਚਾ ਦਿਤਾ ਸੀ। ਬਾਬਾ ਖੇਮ ਸਿੰਘ ਜੀ ਨੇ ਸਿਖ ਫੌਜਾਂ ਦੀ ਕੰਪਨੀ ਦੀ ਸਰਪ੍ਰਸਤੀ ਕੀਤੀ ਤੇ ਖਜ਼ਾਨਾ ਬਚਾਇਆ ਸੀ ਪਰ ਅਹਿਮਦ ਨੱਸ ਜਾਂਦਾ ਰਿਹਾ। ਫਿਰ ਕੁਝ ਦਿਨਾਂ ਮਗਰੋਂ ਇਸ ਦੀ ਹੋਂਦ ਦਾ ਡਿਪਟੀ ਕਮਿਸ਼ਨਰ (ਬਾਰਕਲੇ) ਨੂੰ ਪਤਾ ਹੋਇਆ ਉਸ ਨੇ ਬੜੀ ਸਿਆਣਪ ਨਾਲ ਫੜ

---

* ਤਜ਼ਕੱਰਾ ਰਊਸਾਏ ਪੰਜਾਬ ਉਰਦੂ (ਉੱਲਥਾ ਚੀਫਸ ਪੰਜਾਬ) ਸਰ ਲਿਪਲ ਗ੍ਰਿਫਨ ਸਫਾ 388

ਲਿਆ–ਤੇ ਜੇਹਲ ਨੂੰ ਭੇਜਿਆ । ਅਹਿਮਦ ਖਾਨ ਦੀ ਮਸ਼ਹੂਰ ਘੋੜੀ [ਮੋਰਨੀ ਨਾਮ] ਸੀ ਉਹਨੂੰ ਵੀ ਅਪਣੇ ਕਬਜ਼ੇ ਕੀਤਾ । ਤੇ ਅਪਣੇ ਵਾਸਤੇ ਸਵਾਰੀ ਲਈ ਵਰਤਿਆ ।

ਕੁਝ ਮਹੀਨੇ ਬੀਤੇ, ਅਲਾਕੇ ਵਿਚ ਅਮਨ ਰਿਹਾ। ਤੱਦ ਅਹਿਮਦ ਖਾਨ ਨੇ ਜੇਹਲ ਵਿਚੋਂ ਤਰਲੇ ਕੀਤੇ ਅਤੇ ਬਾਬਾ ਜੀ ਪਾਸ ਸੁਨੇਹੇ ਭੇਜੇ ਕਿ ਮੇਰੀ ਬੰਦ ਖੁਲਾਸ ਕਰਾਈ ਜਾਏ–ਅਗੇ ਵਾਸਤੇ ਮੈਂ ਕੋਈ ਸ਼ਰਾਰਤ ਨਹੀਂ ਕਰਾਂਗਾ । ਬਾਬਾ ਜੀ ਮਿਹਰਬਾਨ ਹੋਇ । ਇਨ੍ਹਾਂ ਡਿਪਟੀ ਕਮਿਸ਼ਨਰ ਨੂੰ ਆਖਿਆ–ਕਿ ਐਸਾ ਅਸਰ ਰਸੂਖ ਵਾਲਾ ਸਰਗਨਾਂ ਅਗਰ ਅਗੇ ਨੂੰ ਅਮਨ ਨਾਲ ਰਹਿਣਾ ਮੰਨਦਾ–ਤਾਂ ਜਿਹਲ ਵਿਚੋਂ ਕਢਾ ਦੇਣਾ ਚਾਹੀਏ । ਡਿਪਟੀ ਕਮਿਸ਼ਨਰ ਦੀ ਅਜੇ ਤਸਲੀ ਨਹੀਂ ਸੀ ਨ ਛਡਣਾ ਚਾਹੁੰਦਾ ਸੀ, ਪਰ ਬਾਬਾ ਜੀ ਦੇ ਕਹੇ ਨੂੰ ਮੋੜਨਾਂ ਮੁਨਾਸਬ ਨ ਜਾਣਿਆਂ ਤੇ ਇਨ੍ਹਾਂ ਦੀ ਜਾਮਨੀ ਉੱਤੇ ਛੁਡਾ ਦਿਤਾ । ਸ਼ਰਤ ਇਹ ਰਖੀ ਗਈ ਕਿ ਕੁਝ ਚਿਰ ਵਾਸਤੇ ਐਸੇ ਜਾਬਰ ਨੂੰ ਬਾਬਾ ਜੀ ਅਪਣੀ ਨਗਰਾਨੀ ਵਿਚ ਰੱਖਣ ! ਜੋ ਇਨ੍ਹਾਂ ਨੇ ਮਨਜ਼ੂਰ ਕਰ ਲਿਆ ਸੀ—

ਬਾਬਾ ਜੀ ਅਪਣੇ ਨਾਲ [ਜਿਥੇ ਜਾਂਦੇ] ਰਬਾਬੀ ਰਖਦੇ । ਜਪੁਜੀ ਦਾ ਨਿਤਨੇਮ ਬਹੁਤ ਸਵੇਰੇ ਦੇ ਅਸ਼ਨਾਨ ਤੋਂ ਸ਼ੁਰੂ ਕਰਕੇ ਦਿਨ ਚੜੇ ਤਕ ਮੁਕਾਂਦੇ ਸਨ । ਫਿਰ ਦੀਵਾਨ ਲਗਾ ਕੇ ਕੀਰਤਨ ਵੀ ਸੁਣਦੇ । ਅਹਿਮਦ ਖਾਨ ਖਰਲ ਵੀ ਦੀਵਾਨ ਵਿਚ ਸਾਹਮਣੇ ਬੈਠਦਾ ਤੇ ਕਥਾ ਕੀਰਤਨ ਸੁਣਦਾ ਝੂਮਦਾ ਹੁੰਦਾ ਸੀ। ਭਾਵ ਇਸਨੇ ਅਪਣੇ ਨੂੰ ਹੁਣ ਪੱਕਾ ਦੀਨਦਾਰ ਬਣਾ ਲਿਆ ਸੀ । ਕੁਝ ਮਹੀਨੇ ਹੋਰ ਬੀਤੇ ਤੇ ਉਹ ਵੀ ਸਾਰਿਆਂ ਨਾਲ ਹਿਲ ਮਿਲ ਗਿਆ ਸੀ । ਚੰਗੇ ਤੋਂ ਚੰਗਾ ਖਾਣ ਨੂੰ ਮਿਲਦਾ ਤੇ ਮਾਨੋ ਗੋਲਾ ਹੀ ਬਣ ਗਿਆ ਸੀ ।

ਇਸ ਹੁਰੀਰੇ [ਮਿੰਟਗੁੰਮਰੀ ਅਲਾਕੇ] ਦੇ ਜਾਂਗਲੀ ਲੋਕਾਂ ਦੇ ਕੁਝ ਸੱਦ [ਬੋਲੇ] ਹੁੰਦੇ ਹਨ । ਜੋ ਪਿੜ ਬੰਨ੍ਹ ਕੇ ਨੱਚਦੇ ਟਪਦੇ ਤੇ ਗਾਂਦੇ ਹੋਇਆਂ ਕੰਨਾਂ ਉਤੇ ਉਂਗਲੀਆਂ ਰੱਖ ਕੇ ਉੱਚੀ ਸੱਦ ਰਾਂਹੀਂ ਅਪਣੇ

ਮਤਲਬ ਦੀ ਗੱਲ ਇਕ ਦੂਜੇ ਨੂੰ ਸਮਝਾ ਸਕਦੇ ਸਨ। ਇਨ੍ਹਾਂ ਵਿਚੋਂ ਇਕ ਦਿਨ ਅਹਿਮਦ ਖਾਨ ਦੇ ਕਿਸੇ ਸਾਥੀ ਨੇ ਉਹਨੂੰ ਮਿਲ ਕੇ ਸਭ ਕੁਝ ਦਸਿਆ ਕਿ ਜਿਸ ਦਿਨ ਪਿੰਡ ਨੇੜੇ ਅਸੀਂ ਭੰਗੜਾ ਪਾਣ ਨੂੰ ਪਿੜ ਬੰਨਾਂਗੇ। ਉਚੀ ਸੱਦ ਨਾਲ ਪਤਾ ਕਰਾਇਆ ਜਾਇਗਾ ਕਿ ਫਲਾਣੇ ਬ੍ਰਿਛ ਹੇਠਾਂ ਤੇਰੀ ਸਵਾਰੀ ਨੂੰ ਘੋੜੀ ਅਤੇ ਰਾਖੇ ਖਲੋਤੇ ਹੋਣਗੇ। ਆ ਕੇ ਨੱਸ ਜਾਈਉ! ਤੱਦ ਐਸਾ ਹੋਇਆ ਤੇ ਉਹ ਤਮਾਸ਼ਾ ਵੇਖਣ ਦੇ ਬਹਾਨੇ ਗਿਆ ਮੁੜ ਅਹਿਮਦ ਖਾਨ ਨਹੀਂ ਆਇਆ ਸੀ।

ਹੁਣ ਬਾਬਾ ਜੀ ਨੂੰ ਦੂਹਰੀ ਚਿੰਤਾ ਸੀ। ਇਕ ਦਿਤੀ ਜਾਮਨੀ ਦਾ ਵਿਸ਼ਵਾਸ ਘਾਤ, ਦੂਜਾ ਸਰਕਾਰ ਨੂੰ ਸ਼ੱਕ ਹੋ ਜਾਣ ਦਾ ਡਰ-ਕਿ ਐਸੇ ਜਾਬਰ ਨੂੰ ਜਿਹਲ ਵਿਚੋਂ ਕੱਢਾ ਕੇ ਨਸਾਇਆ ਹੈ। ਬਾਗੀਆਂ ਨਾਲ ਮਿਲ ਨ ਗਏ ਹੋਣ! ਇਸ ਸ਼ੱਕ ਤੇ ਵਿਸ਼ਵਾਸ ਘਾਤ ਦੇ ਧਬੇ ਤੋਂ ਬਚਣਾਂ ਹੁਣ ਜ਼ਰੂਰੀ ਸੀ ਕਿ ਉਸ ਦੇ ਫੜੇ ਜਾਣ ਨਾਲ ਹੀ ਚੈਨ ਸੀ। ਹੁਣੇ ਜ਼ਿਲੇ ਵਿਚ ਰਪੋਰਟ ਕੀਤੀ ਤੇ ਸਰਕਾਰੀ ਗਸ਼ਤੀ ਦਸਤੇ ਉਸਦੀ ਗ੍ਰਿਫਤਾਰੀ ਨੂੰ ਛੱਡੇ ਗਏ। ਡਿਪਟੀ ਕਮਿਸ਼ਨਰ ਬਾਰਕਲੇ ਖੁਦ ਵੀ ਸ਼ਾਮਲ ਸੀ ਤੇ ਉਹ ਖੁਦ ਵੀ ਨਸਦੇ ਬਾਗੀਆਂ ਨੂੰ ਬੰਦੂਕ ਨਾਲ ਮਾਰਦਾ ਹੁੰਦਾ। ਬਾਬਾ ਜੀ ਨੇ ਐਸੇ ਹੀ ਅਪਣੇ ਕਈ ਲੜਾਕੇ ਜਵਾਨਾਂ ਨੂੰ ਨਾਲ ਰਖਿਆ ਤੇ ਉਹਦੇ ਜਿੰਦੇ ਫੜਨ ਵਾਸਤੇ ਹਣ ਯਤਨ ਸ਼ੁਰੂ ਕੀਤਾ। ਪਰ ਇਹ ਤੋਤਾ, ਤਾਂ ਬਾਬਾ ਜੀ ਦੀ ਨਗਰਾਨੀ ਦੇ ਪਿੰਜਰੇ ਵਿਚੋਂ ਨੱਸ ਚੁਕਾ ਸੀ, ਗੁਗੀਰੇ ਅਲਾਕੇ ਦੇ ਜੰਗਲ ਬੇਲਿਆਂ ਵਿਚ ਜਾ ਛੁਪਿਆ ਤੇ ਇਸ ਦੇ ਨੱਸ ਜਾਣ ਦੀ ਖਬਰ ਨੂੰ ਖਰਲ ਜਾਤੀ ਦੇ ਲੁਟੇਰਿਆਂ ਨੇ ਈਦ ਦੀ ਬਾਂਗ ਵਾਂਗੂੰ ਸੁਣਿਆ ਤੇ ਹਜ਼ਾਰਾਂ ਲੋਕੀ ਫਿਰ ਇਸਦੇ ਨਾਲ ਮਿਲੇ ਤੇ ਖਜ਼ਾਨਾ ਲੁੱਟਣ ਦੀ ਸੋਚਦੇ ਸਨ।

ਡਿਪਟੀ ਕਮਿਸ਼ਨਰ ਬਾਰਕਲੇ ਸ਼ਿਕਾਰ ਦਾ ਸ਼ੌਕੀਨ ਸੀ। ਅਹਿਮਦ ਖਾਨ ਜੰਗਲਾਂ ਬੇਲਿਆਂ ਵਿਚ ਛੁਪਿਆ ਤੇ ਇਹਦੀ ਭਾਲ ਵਿਚ ਫਿਰਨਾਂ ਸੀ। ਬਾਰਕਲੇ ਹੁਣ(ਅਹਿਮਦ ਖਾਨ ਦੀ ਘੋੜੀ)ਮੋਰਨੀ ਉਤੇ ਸਵਾਰ ਤੇ ਬਹੁਤ ਸਾਥੀਆਂ ਸਣੇ ਬਾਬਾ ਜੀ ਇਹਦੇ ਨਾਲ ਸਨ,

ਇਕ ਐਸੀ ਥਾਂ ਅਪੜੇ ਜਿਥੇ ਸਰੂਟਾਂ ਦੀ ਝਾੜੀਆਂ ਵਿਚ ਦੱਲ ਦੱਲ ਭਰਿਆ ਨਾਲਾ ਪਾਰ ਕਰਨਾ ਸੀ। ਭੇਤੀ ਲੋਕਾਂ ਮਨਾਂ ਕੀਤਾ ਕਿ ਇਸ ਰਾਹੇ ਪਾਰ ਹੋਣਾਂ ਠੀਕ ਨਹੀਂ, ਥੋੜਾ ਹੇਠਾਂ ਤੋਂ ਪਾਰੇ ਕਰੀਏ, ਪਰ ਬਾਰਕਲੇ ਨਹੀਂ ਮੰਨਿਆ ਸੀ। ਘੋੜੀ ਚਪੜਾਸੀ ਨੂੰ ਫੜਾਈ ਤੇ ਪੈਦਲ ਚਲਿਆ। ਅਜੇ ਥੋੜਾ ਵਧਿਆ ਸੀ ਤਾਂ ਝਾੜੀ ਤੋਂ ਉਠ ਕੇ ਇਕ ਜੰਗਲੀ ਨੇ ਲਾਠੀ ਮਾਰ ਗਿਰਾਇਆ ਤੇ ਨੱਸ ਗਿਆ। ਬਾਰਕਲੇ ਨੇ ਸ਼ੋਰ ਕੀਤਾ—ਬਾਬਾ ਸਾਹਿਬ ਬਚਾਈਏ! ਇਸ ਵੇਲੇ ਅਪਣੀ ਜਾਨ ਦੀ ਪ੍ਰਵਾਹ ਨ ਕਰਦੇ ਹੋਇਆਂ ਬਾਬਾ ਜੀ ਘੋੜਾ ਕੁਦਾ ਕੇ ਨੇੜੇ ਗਏ ਅਤੇ ਪੂਰੀ ਤਾਕਤ ਨਾਲ ਉਹਦੀ ਬਾਂਹ ਫੜ ਧੂਹ ਉਠਾਇਆ ਤੇ ਅਪਣੇ ਪਿਛੇ ਬਿਠਾ ਕੇ ਘੋੜਾ ਦੁੜਾ ਲੈ ਜਾਣਾਂ ਚਾਹਿਆ ਸੀ, ਪਰ ਉਸ ਨੂੰ ਸਿਰ ਦੀ ਕਾਰੀ ਸੱਟ ਲੱਗੀ ਸੀ। ਉਹ ਸੰਭਲ ਨ ਸਕਿਆ ਤੇ ਚੱਕਰ ਖਾ ਕੇ ਡਿੱਗ ਪਿਆ।

ਬਾਬਾ ਜੀ ਦਾ ਘੋੜਾ ਤੇਜ਼ ਸੀ ਅਗੇ ਵਧ ਗਿਆ। ਇਧਰ ਅੱਖ ਫਰਕੇ ਵਿਚ ਅਹਿਮਦ ਖਾਨ ਕਿਤੋਂ ਨਿਕਲ ਆਇਆ ਤੇ ਡਿਪਟੀ ਕਮਿਸ਼ਨਰ ਨੂੰ ਗੋਲੀ ਦਾ ਨਿਸ਼ਾਨਾਂ ਬਣਾ ਦਿਤਾ, ਫਿਰ ਫੁਰਤੀ ਨਾਲ ਇਹਦੇ ਚਪੜਾਸੀ ਤੋਂ ਅਪਣੀ ਮੋਰਨੀ (ਘੋੜੀ) ਖੋਹ ਕੇ ਸਵਾਰ ਹੋਇਆ ਤੇ ਨੱਸ ਗਿਆ ਸੀ। ਹੁਣ ਬਾਬਾ ਜੀ ਜੋ ਕਿ ਅਗੇ ਵੱਧ ਗਏ ਸਨ, ਝਾੜੀਆਂ ਵਿਚੋਂ ਨਿਕਲੇ ਲੁਟੇਰਿਆਂ ਨੇ ਘੇਰ ਲਿਆ। ਦੁਪਾਸੀ ਬਰਛੀਆਂ, ਕੁਲਹਾੜੀਆਂ ਤਲਵਾਰਾਂ ਦੇ ਵਾਰਾਂ ਨਾਲ ਕਈ ਬੰਦੇ ਮਾਰੇ ਗਏ। ਬਹੁਤ ਜ਼ਖਮੀ ਵੀ ਹੋਇ। ਬੰਦੂਕ ਦੀ ਇਕ ਗੋਲੀ ਬਾਬਾ ਜੀ ਦੇ ਕੰਨਾਂ ਨੂੰ ਛੋਂਹਦੀ ਲੰਘ ਗਈ। ਵਾਹਿਗੁਰੂ ਨੇ ਗੋਲੀ ਤੋਂ ਬਚਾ ਲਿਆ, ਪਰੇਨੂੰ ਨਿਕਲੀ ਸੀ, ਪਰ ਪਿਛਲੇ ਪਾਸੇ ਤੋਂ ਉੱਛਲ ਆਏ ਇਕ ਜਾਂਗਲੀ ਨੇ ਤਲਵਾਰ ਦਾ ਸਿੱਧਾ ਵਾਰ ਸਿਰ ਤੇ ਕੀਤਾ। ਇਹ ਵਾਰ ਉਥੇ ਪਿਆ ਜਿਥੇ ਕੇਸਾਂ ਨੂੰ ਵਲੇਟ ਕੇ ਲੋਹੇ ਦੇ ਛੋਟੇ ਚੱਕਰ ਵਿਚ ਪ੍ਰੋਤਾ ਤੇ ਜੂੜਾ ਕੀਤਾ ਸੀ, ਕਰਤਾਰ ਨੇ ਹੁਣ ਵੀ ਕਿਰਪਾ ਕੀਤੀ। ਦਸਤਾਰ ਕੱਟੀ ਗਈ ਕੇਸ ਜ਼ਖਮੀ ਹੋਇ, ਪਰ ਤਲਵਾਰ ਦੀ ਧਾਰ ਨੂੰ ਲੋਹੇ ਦੇ

ਗਿਰਾਇਆ ਸੀ। ਫਿਰ ਬਾਬਾ ਜੀ ਨੇ ਉਸ ਨੂੰ ਬਚਾਣ ਦੀ ਖਾਤਰ ਅਪਣੇ ਨੂੰ ਖਤਰੇ ਵਿਚ ਪਾਇਆ ਤੇ ਜ਼ਖਮੀ ਵੀ ਹੋਇ ਸਨ। ਤੱਦ ਫਿਰ ਸਰਕਾਰ ਅੰਗਰੇਜ਼ੀ ਵਲੋਂ ਇਸ ਹਮਦਰਦੀ ਬਦਲੇ ਪਹਿਲੀ ਵੇਰ 3000) ਨੱਕਦੀ ਤੇ ਕੀਮਤੀ ਖਿਲਤ ਵੀ ਮਿਲਿਆ ਸੀ। ਹੋਰ ਪਿਛੋਂ ਫਿਰ ਬਹੁਤ ਕੁਝ ਮਿਲਦਾ ਰਿਹਾ ਸੀ*।

ਉਪ੍ਰੰਤ 1857 ਦੀ ਇਹ ਬਗਾਵਤ ਅਖੀਰ ਦਸੰਬਰ ਤੀਕ ਵੱਧ ਤੋਂ ਵੱਧ ਦਬਾਈ ਜਾ ਚੁਕੀ ਸੀ। ਸਿਖ ਕੌਮ ਦੇ ਮੁਖੀਆ ਹੋਣ ਦੀ ਹੈਸੀਅਤ ਵਿਚ ਬਾਬਾ ਖੇਮ ਸਿਘ ਨੇ ਜਿਸ ਸਿਆਣਪ ਨਾਲ ਸਮੇਂ ਨੂੰ ਸੰਭਾਲਿਆ ਸੀ ਉਹ ਅਪਣੇ ਜਿਹੇ ਆਪ ਹੀ ਸਾਬਤ ਹੋਇ ਸਨ। ਵਕਤ ਦੀ ਹਕੂਮਤ ਵੇਲੇ ਅਪਣਾ ਤੇ ਸਿਖ ਕੌਮ ਦਾ ਨਾਮ ਰੋਸ਼ਨ ਕੀਤਾ, ਬਲਕਿ ਦੇਸ਼ ਧਰਮ ਅਤੇ ਸਿਖੀ ਦੀ ਰਾਖੀ ਕਰ ਵਿਖਾਈ। ਪਰ ਅਜ ਕਲ ਇਸ ਗੱਲ ਦਾ ਸਮਝਨਾਂ ਮੁਸ਼ਕਿਲ ਹੈ ਕਿ ਸਮਾਂ ਬੀਤ ਚੁੱਕਾ ਹੈ। ਤੱਦ ਵੀ ਅੰਗਰੇਜ਼ਾਂ ਨੂੰ ਭੁਲਿਆ ਨਹੀਂ ਸੀ।'ਸਰ ਜਾਨ ਲਾਰੰਸ' ਨੇ ਅਪਣੇ ਇਕ ਖਤ ਵਿਚ ਐਸਾ ਲਿਖਿਆ ਸੀ। ਅਗਰ ਸਿਖ ਸਾਡੇ ਖਿਲਾਫ ਸ਼ਾਮਲ ਹੁੰਦੇ ਤਾਂ ਇਹੋ ਕਿਹਾ ਜਾ ਸਕਦਾ ਕਿ ਸਾਨੂੰ ਕੋਈ ਬਚਾ ਨ ਸਕਦਾ। ਅਗਰ ਇਹ ਲੋਕ(ਸਿਖ)ਅਪਣੀ ਕੌਮੀਆਜ਼ਾਦੀ ਦੇਨੁਕਸਾਨ ਦਾ ਬਦਲਾ ਲੈਣ ਦੀ ਤਰਗੀਬ ਵਿਚ ਅੰਗਰੇਜਾਂ ਦੇ ਖਿਲਾਫ ਹੁੰਦੇ ਤਾਂ ਕੋਈ ਅੰਦਾਜਾ ਨਹੀਂ ਕਰ ਸਕਦਾ ਕਿ ਕਿਤਨਾ ਨੁਕਸਾਨ ਹੁੰਦਾ ? ਲਾਰੰਸ ਦੀ ਅਸਲ ਚਿਠੀ ਇਹ ਹੈ।

---

* ਉਰਦੂ ਪੁਸਤਕ "ਦਰਬਾਰ 1911" ਹਿੱਸਾ ਦੂਜਾ, ਜੋ ਜਾਰਜ ਪੰਚਮ ਦੀ ਤਖਤ ਨਸ਼ੀਨੀ ਦੇ ਸਬੰਧ ਵਿਚ ਸੀ।

Sir John Lawrence in a letter wrote.

"Had the Sikhs joined against us nothing humanly speaking could have saved us. No man could have hoped, much less foreseen, that these people would have withstood the temptation to avenge their loss of national Independence." Oct. 21.1857. (The Indian war of Independence) (Vinayak Damodar Savarkar). P. 145.

(ਹੋਰ ਦੂਜੀ ਥਾਂ ਲਾਰਡ ਲਾਰੰਸ ਦੀ ਜਿੰਦਗੀ ਹਿੱਸਾ ਦੂਜਾ ਦੇ ਸਫਾ 335 ਉਤੇ ਐਸਾ ਲਿਖਿਆ) ਜੋ ਕਿ ਲਾਰਡ ਲਾਰੰਸ ਦੀ ਆਪਣੀ ਇਕ ਚਿਠੀ ਦੀ ਕਾਪੀ ਵੀਰ ਸਾਵਰਕਰ ਪੰਨਾ 142 ਉਤੇ ਦਰਜ ਹੈ।

"ਅਗਰ ਪੰਜਾਬ ਚਲਾ ਗਿਆ ਤਾਂ ਅਸੀਂ ਜਰੂਰ ਬਰਬਾਦ ਹੋ ਜਾਵਾਂਗੇ। ਇਸ ਤੋਂ ਬਹੁਤ ਪਹਿਲੇ ਕਿ ਅਸੀਂ ਉੱਤਰੀ (ਅਪਰੀ) ਹਿੰਦੁਸਤਾਨ ਵਿਚ ਤਾਕਤ ਹਾਸਲ ਕਰੀਏ, ਅੰਗਰੇਜਾਂ ਦੀਆਂ ਹਡੀਆਂ ਧੁੱਪ ਵਿਚ ਸੁੱਕਦੀਆਂ ਹੋਣਗੀਆਂ। ਅੰਗਰੇਜ ਕਦੀ ਵੀ ਦੁਬਾਰਾ ਅਮਨ ਨਹੀਂ ਲਾ ਸਕਦਾ, ਅਤੇ ਨ ਅਪਨੀ ਤਾਕਤ ਨੂੰ ਪੂਰਬ ਵਿਚ ਬਹਾਲ ਕਰ ਸਕਦਾ ਹੈ–ਅਸਲ ਅੰਗਰੇਜੀ ਲਿਖਤ ਇਹ ਹੈ–

—o—

"Had the Punjab gone, we must have been ruined. Long before reinforcements could have reached the upper provinces, the bones of all English men would have been bleaching in the sun. English eould never have recovered the calmity and retrieved her power in the east." Life of Lord Lawerence Vol II Page 335.

# 1857 ਦਾ ਗ਼ਦਰ ਤੇ ਲੇਖਕ ਦੇ ਵਿਚਾਰ

ਇਹ ਠੀਕ ਹੈ–ਤ੍ਵਾਰੀਖ ਗਵਾਹ ਕਿ 1857 ਦੇ ਗਦਰ ਵਿਚ ਪੰਜਾਬ ਦੇ ਸਿੱਖ, ਅਗਰ ਸਰਕਾਰ ਅੰਗਰੇਜੀ ਦੀ ਮਦਦ ਨਾ ਕਰਦੇ ਤਾਂ ਨਿਸ਼ਚੇ ਹੀ ਬਾਗੀਆਂ ਨੇ ਅੰਗਰੇਜਾਂ ਨੂੰ ਖਤਮ ਕਰ ਦੇਣਾਂ ਸੀ, ਪਰ ਨਤੀਜਾ ਇਹ ਹੁੰਦਾ ਕਿ ਕਈ ਸਦੀਆਂ ਪਹਿਲੇ ਦੀ ਜ਼ਾਲਮ ਮੁਗਲ ਸ਼ਾਹੀ (ਜੋ ਹਿੰਦੂ ਧਰਮ ਨਾਸ਼ਕ ਔਰੰਗਜੇਬ ਦੀ ਸੰਤਾਨ ਸੀ) ਜਿਸ ਨੂੰ ਬੇਸ਼ੁਮਾਰ ਕੁਰਬਾਨੀ ਦਿਤੇ ਪਿਛੋਂ ਖੱਤਮ ਕੀਤਾ ਗਿਆ ਸੀ ਮੁੜ ਕਾਇਮ ਹੋ ਜਾਂਦੀ। ਇਸ ਵੇਲੇ ਪੂਰੇ 4 ਮਹੀਨੇ ਤੋਂ ਬਾਗੀਆਂ ਨੇ ਸਹਿਨਸ਼ਾਹੇ ਹਿੰਦ ਮੰਨ ਕੇ ਬਹਾਦਰ ਸ਼ਾਹ ਜੱਫਰ ਨੂੰ ਦਿੱਲੀ ਤਖਤ ਉਤੇ ਬਿਠਾਇਆ ਹੋਇਆ ਸੀ। ਇਸ ਨੂੰ ਤਖਤ ਉਤੇ ਬਿਠਾਏ ਵੇਲੇ ਪੂਰੀ ਸ਼ਾਹਾਨਾਂ ਰਸਮ ਅਦਾ ਕੀਤੀ ਤੇ ਬਹੁਤ ਤੋਪਾਂ ਦੀ ਸਲਾਮੀ ਨਾਲ ਮੁਗਲ ਰਾਜ ਦਾ ਇਸ ਨੂੰ ਸ਼ਹਿਨਸ਼ਾਹ ਮੰਨਿਆ ਸੀ। ਚਾਰੋਂ ਤਰਫ ਪਹਿਰਾ ਤੇ ਚਾਰ ਮਹੀਨੇ ਤੋਂ ਸ਼ਾਹੀ ਫੁਰਮਾਨ ਜਾਰੀ ਕਰਦਾ ਸੀ। ਅਗਰ ਬਾਗੀ ਜਿੱਤ ਜਾਂਦੇ–ਤਾਂ ਸਦਾ ਵਾਸਤੇ ਮੁਗਲ ਰਾਜ ਦੁਬਾਰਾ ਮੰਨਿਆ ਗਿਆ ਸੀ। ਇਸ **ਬਹਾਦਰ ਸ਼ਾਹ ਜਫਰ** ਤਾਈਂ ਫੇਰ ਕਿਸੇ ਨੇ ਤਖਤ ਤੋਂ ਹਟਾਣਾ ਨਹੀਂ ਸੀ। ਇਹ ਬੁੱਢਾ ਬਾਦਸ਼ਾਹ ਅਗਰ ਹੋਰ ਕੁਝ ਸਾਲ ਜਿੰਦਾ ਰਹਿ ਕੇ ਚੰਗਾ ਵੀ ਸਾਬਤ ਹੁੰਦਾ ਤਾਂ ਇਸਦੇ ਪੁੱਤਰ (ਜਵਾਨ ਬਖਤ) ਦਾ ਕੀ ਇਤਬਾਰ ਸੀ? ਇਸ ਨੂੰ ਤਖਤ ਮਿਲੇ ਵੇਲੇ ਫਿਰ ਉਹੀ ਮੁਗਲ ਰਾਜ ਹੁੰਦਾ। ਜਿਸ ਨੂੰ ਹਿੰਦੂਆਂ ਨੇ ਪੂਰੀ ਪੂਰੀ ਪਰਖ ਪਿਛੋਂ ਅਪਣਾ ਧਰਮ ਨਾਸ਼ਕ ਤੇ ਮ੍ਰਿਛ ਰਾਜ ਮੰਨਿਆ ਸੀ।

ਐਸਾ ਰਾਜ ਦਿਲੀ ਉਤੇ ਹੋ ਗਿਆ ਸੀ ਤੇ ਪੰਜਾਬ ਉਤੇ ਹੋ ਜਾਣਾ ਸੀ। ਕਿਉਂਕਿ ਸਿਖ ਰਾਜ ਤੋਂ ਪਹਿਲੇ ਵੀ ਪੰਜਾਬ ਦੇਹਲੀ ਰਾਜ ਵਿਚ ਸੀ। ਹੁਣ ਅੰਗਰੇਜ਼ਾਂ ਨੇ ਮੁੜ ਦਿਲੀ ਰਾਜ ਹੇਠਾਂ ਕਰਕੇ

ਇਸ ਦੀ ਵਖਰੀ ਹੋਂਦ (ਸਲਤਨੱਤ) ਨੂੰ ਖਤਮ ਕਰ ਦਿਤਾ ਸੀ। ਫਿਰ ਗੱਦਰ ਦੇ ਸ਼ੁਰੂ ਵਿਚ ਅੰਗਰੇਜਾਂ ਨੇ ਸਾਰੇ ਸਿਖ ਸਰਦਾਰਾਂ ਤੇ ਫੌਜੀਆਂ ਪਾਸੋਂ ਹਥਿਆਰ ਖੋਹ ਲਏ ਸਨ, ਇਸ ਖਿਆਲ ਨਾਲ ਕਿ ਇਨ੍ਹਾਂ ਨੂੰ ਦੁਸ਼ਮਣ ਜਾਨਿਆ ਜੋ ਕੇ ਸਿਖ ਵੀ ਬਾਗੀਆਂ ਨਾਲ ਮਿਲ ਜਾਣਗੇ* ਪਰ ਬਾਬਾ ਖੇਮ ਸਿੰਘ ਜੀ ਨੇ ਅਪਣੇ ਮੱਨਣ ਵਾਲੇ ਹਿੰਦੂ ਸਿਖਾਂ ਵਲੋਂ ਕਮਿਸ਼ਨਰ ਰਾਵਲਪਿੰਡੀ ਨੂੰ ਜੋ ਭਰੋਸਾ ਦਿਤਾ,ਅਤੇ ਸਿਖ ਫੌਜੀਆਂ ਨੂੰ ਸਰਕਾਰ ਦਾ ਸਹਾਇਕ ਹੋਣ ਨੂੰ ਉਪਦੇਸ਼ਿਆ ਸੀ ਉਸ ਵੱਜ੍ਹਾ ਕਰਕੇ ਅੰਗਰੇਜ਼ਾਂ ਨੂੰ ਸਿਖਾਂ ਉਤੇ ਭਰੋਸਾ ਬਣਿਆ ਤੇ ਹਥਿਆਰ ਵਾਪਸ ਕੀਤੇ ਸਨ। ਅੰਗਰੇਜ਼ ਜਾਣਦੇ ਸਨ ਕਿ ਪੰਜਾਬ ਦੇ ਸਾਰੇ ਸਿੱਖ ਇਨ੍ਹਾਂ ਨੂੰ ਗੁਰੂ ਮੰਨਦੇ ਹਨ। ਫਿਰ ਇਨ੍ਹਾਂ ਨੂੰ ਜੋ ਕੁਝ ਆਖਦੇ, ਇਹ ਕਰਦੇ ਹਨ** ਉਨ੍ਹਾਂ ਨੂੰ ਐਸਾ ਵਿਸਵਾਸ਼ ਸੀ। ਐਸੀ ਹਾਲਤ ਵਿਚ ਬਿਲਕੁਲ ਸਾਫ ਹੈ ਕਿ ਉਸ ਵਕਤ ਦੇ ਪੰਜਾਬ ਵਿਚ ਬਾਬਾ ਖੇਮ ਸਿੰਘ ਨੇ ਸਿਖ ਫੌਜਾਂ ਨੂੰ ਬਾਗੀਆਂ ਨਾਲ ਮਿਲ ਜਾਣ ਤੋਂ ਬਚਾ-ਇਆ ਤੇ ਅੰਗਰੇਜ਼ਾਂ ਦਾ ਸਹਾਇਕ ਬਣਾਇਆ ਸੀ। ਜਿਸ ਵਜਾਹ ਕਰਕੇ ਅੰਗਰੇਜ਼ਾਂ ਨੂੰ ਦਿਲੀ ਤਖਤ ਫੇਰ ਮਿਲਿਆ ਅਤੇ ਅੰਗਰੇਜ਼ੀ ਰਾਜ ਬਣਿਆ ਰਿਹਾ ਸੀ।

## ਇਕ ਹੋਰ ਸਵਾਲ

ਇਥੇ ਇਕ ਹੋਰ ਸਵਾਲ ਪੈਦਾ ਹੋ ਜਾਂਦਾ ਹੈ ਕਿ ਉਸ ਗੱਦਰ ਵੇਲੇ ਹਿੰਦੁਸਤਾਨ ਦੇ ਕਈ ਹੋਰ ਰਜਵਾੜਿਆਂ ਨੇ ਅੰਗਰੇਜ਼ਾਂ ਦੀ

---

*ਤਵਾਰੀਖ ਹਿੰਦ ਲੇਖਕ ਲਾਲਾ ਗਿਆਨ ਚੰਦ ਮਹਾਜਨ ਐਮ.ਏ. ਪ੍ਰਿੰਸੀਪਲ ਡੀ. ਏ. ਵੀ. ਕਾਲਜ ਜਲੰਧਰ ਸਫਾ 183 ਉਰਦੂ।

**ਤਜਕਰਾ ਰਉਸਾਏ ਪੰਜ਼ਾਬ ਉਰਦੂ ਸਫਾ 390 ਉਤੇ ਸਰ ਲਿਪਲ ਗ੍ਰਿਫਨ ਵਲੋਂ ਲਿਖਿਆ ਹੈ—ਬਾਬਾ ਖੇਮ ਸ਼ਿੰਘ ਜਵਾਨ ਹੋ ਕਰ ਸਿਖੋਂ ਕੇ ਬਹੁਤ ਬੜੇ ਰਹਿਨੁਮਾ ਮਸ਼ਹੂਰ ਹੋ ਗਏ। ਔਰ ਦਰਿਆਏ ਤਾਵੀ (ਲਾਹੌਰ) ਸੇ ਪਛਮ ਮੁਲਤਾਨ ਪਸ਼ਾਵਰ ਤੱਕ ਪੰਜਾਬ ਮੇਂ ਮਾਨਤਾ ਔਰ ਜ਼ੋਰ ਹੋ ਗਿਆ ਥਾ—

ਮਦਦ ਕੀਤੀ ਤੇ ਦੂਰ ਨੇੜੇ ਦੀ ਬਗਾਵਤ ਨੂੰ ਦਬਾਣ ਵਾਸਤੇ ਉਹਨਾਂ ਨੇ ਅਪਣੀ ਅਪਣੀ ਫੌਜਾਂ ਨੂੰ ਭੇਜਿਆ ਸੀ ਜੈਸਾ ਸਿਖਾਂ ਵਿਚੋਂ ਸਿਖ ਸਟੇਟਾਂ (ਨਾਭਾ ਪਟਿਆਲਾ) ਆਦਿਕ ਨੇ ਪੂਰਾ ਸਾਥ ਦਿਤਾ ਸੀ। ਫਿਰ ਬਾਬਾ ਖੇਮ ਸਿੰਘ ਨੂੰ ਅੰਗਰੇਜ਼ਾਂ ਦੀ ਮਦਦ ਕਰਨ ਦਾ ਕ੍ਰੇਡਿਟ ਕਿਉਂ ਦਿਤਾ ਜਾਏ। ਤਾਂ ਉਹ ਐਸਾ ਹੈ–ਕਿ ਬਾਕੀ ਹਿੰਦੁਸਤਾਨ ਦੇ 'ਰਜਵਾੜਿਆਂ, ਨਵਾਬਾਂ ਨੇ ਜੋ ਅੰਗਰੇਜ਼ਾਂ ਦੀ ਇਮਦਾਦ ਕੀਤੀ ਸੀ ਉਹ ਦੂਰ ਦੂਰ ਦੀ ਬਗਾਵਤ ਦਬਾਣ ਵਾਸਤੇ ਸੀ। ਉਹ ਵੀ ਤਦੇ ਦਬਾਈ ਜਾ ਸਕੀ ਜਦੋਂ ਪੰਜਾਬ ਦੀ ਸਿਖ ਫੌਜਾਂ ਨੇ ਪੂਰੇ ਉਤਸ਼ਾਹ ਨਾਲ ਦਿਲੀ ਜਾ ਕੇ 10 ਦਿਨ ਦੀ ਘਮਸਾਨੀ ਜੰਗ ਲੜੀ, ਤੇ ਬਹਾਦਰ ਸ਼ਾਹ ਜ਼ਫਰ (ਬਾਗੀਆਂ ਦੇ ਸ਼ਹਿਨਸ਼ਾਹ) ਨੂੰ ਪੱਕੜਾ ਕੇ ਦਿੱਲੀ ਤਖਤ ਦਾ ਵਾਰਸ, ਅੰਗਰੇਜ਼ਾਂ ਨੂੰ ਬਣਾਇਆ ਸੀ। ਇਸ ਖਬਰ ਨੂੰ ਪਾ ਕੇ ਦੂਰ ਦੇ ਬਗੀਆਂ ਦੇ ਹੌਂਸਲੇ ਢਹਿ ਪਏ ਸਨ, ਉਨ੍ਹਾਂ ਹਥਿਆਰ ਸੁੱਟ ਦਿਤੇ ਤੇ ਦੂਜੇ ਰਜਵਾੜਿਆਂ ਨੇ ਗੁੰਦੇ ਸਿਰ ਕੰਘੀ ਫੇਰਨ ਦੀ ਗੱਲ ਕੀਤੀ ਤੇ ਉਹਨਾਂ ਵੀ ਅੰਗਰੇਜਾਂ ਪਾਸੋਂ ਜੱਸ ਖਟਿਆ ਸੀ।

ਬਾਕੀ ਪੰਜਾਬ ਦੀਆਂ ਸਿਖ ਸਟੇਟਾਂ (ਜਿਨਾਂ ਵਿਚ ਪਟਿਆਲਾ ਆਦਿਕ) ਨੇ ਜੋ 1857 ਦੇ ਗ਼ੱਦਰ ਵਿਚ ਅੰਗਰੇਜਾਂ ਦੀ ਇਮਦਾਦ ਕੀਤੀ ਸੀ ਇਸ ਵਿਚ ਉਨ੍ਹਾਂ ਦਾ ਨਿਜੀ ਸੁਆਰਥ ਸੀ। ਕਿਉਂਕਿ ਉਹ ਤਾਂ ਸਿਖ ਰਾਜ ਨਾਲੋਂ ਪਹਿਲੇ ਤੋਂ ਅੰਗਰੇਜੀ ਰਾਜ ਨੂੰ ਅਪਣੇ ਵਾਸਤੇ ਚੰਗਾ ਜਾਣਦੇ ਸਨ, ਤਵਾਰੀਖੀ ਜ਼ਿਕਰ ਹੈ–

ਮਹਾਰਾਜਾ ਰਣਜੀਤ ਸਿੰਘ ਨੇ ਸਿਖ ਮਿਸਾਲਾਂ ਨੂੰ ਖਤਮ ਕਰਕੇ ਜਦੋਂ ਉਹਨਾਂ ਦੇ ਅਲਾਕੇ ਲਾਹੌਰ ਦਰਬਾਰ ਹੇਠ ਲਿਆਂਦੇ ਸਨ, ਤਾਂ ਉਸ ਵੇਲੇ 'ਰਾਜਾ ਭਾਗ ਸਿੰਘ ਜੀਂਦ', 'ਰਾਜਾ ਭਾਈ ਲਾਲ ਸਿੰਘ' ਕੈਂਥਲ ਅਤੇ 'ਮਹਾਰਾਜਾ ਸਾਹਿਬ ਸਿੰਘ ਪਟਿਆਲਾ' ਨੇ ਮਾਰਚ 1808 ਵਿਚ ਮਿਲਵੇਂ ਤੌਰ ਅੰਗਰੇਜ਼ੀ ਲਾਟ ਪਾਸ ਦਰਖਾਸਤ ਕੀਤੀ ਸੀ ਕਿ ਮਹਾਰਾਜਾ ਰਣਜੀਤ ਸਿੰਘ 'ਤੀਏ ਦੇ ਤੱਪ' ਵਾਂਗੂੰ ਸਾਡਾ ਵੀ ਖ਼ੂਨ ਚੂਸ ਲਵੇਗਾ। ਤਾਂ ਤੇ ਸਾਨੂੰ ਅਪਣੀ ਪਨਾਹ ਵਿਚ ਲਿਆ

ਜਾਏ* ਐਸੀਆਂ ਸਿੱਖ ਸਟੇਟਾਂ ਭਲਾ ਇਸ ਵੇਲੇ ਅਪਣੇ ਮਿੱਤਰ ਅੰਗਰੇਜ਼ਾਂ ਨੂੰ ਛਡ ਕੇ ਮੁਗਲ ਬਾਦਸ਼ਾਹ (ਬਹਾਦਰ ਸ਼ਾਹ ਜ਼ੱਫਰ) ਨੂੰ ਕਿਵੇਂ ਚੰਗਾ ਮੰਨਦੇ ? ਇਸ ਵਾਸਤੇ ਐਸੇ ਸਿਖ ਰਾਜਵਾੜਿਆਂ ਵਲੋਂ ਅੰਗਰੇਜ਼ਾਂ ਦੀ ਕੀਤੀ ਸਹਾਇਤਾ ਸਿਰਫ ਉਨ੍ਹਾਂ ਦੀ ਅਪਣੀ ਨਿਜੀ ਭਲਾਈ ਤੇ ਬਚਾਉ ਉਤੇ ਨਿਰਭਰ ਸੀ, ਕਿਉਂਕਿ ਅੰਗਰੇਜ਼ੀ ਰਾਜ ਖਤਮ ਹੋਇ ਨਾਲ ਬਹਾਦਰ ਸ਼ਾਹ ਜ਼ਫਰ ਨੇ ਸਭ ਤੋਂ ਪਹਿਲੇ ਸਿਖ ਸਟੇਟਾਂ ਨੂੰ ਖਤਮ ਕਰਨਾਂ ਸੀ, ਬਲਕਿ ਉਹ ਤਾਂ ਸਿਖਾਂ ਦੀ ਸੂਰਤ ਵੀ ਵੇਖਣਾਂ ਪਸੰਦ ਨ ਕਰਦਾ-ਜਿਨ੍ਹਾਂ ਨੇ ਉਹਨਾਂ ਦੇ ਮੁਗਲ ਰਾਜ ਦੀਆਂ ਜੜ੍ਹਾਂ ਪੋਲੀਆਂ ਕੀਤੀਆਂ ਅਤੇ ਪੰਜਾਬ ਵਿਚੋਂ ਮੂਲੋਂ ਪੁੱਟ ਕੇ ਆਪਣਾ ਰਾਜ ਕਾਇਮ ਕੀਤਾ ਸੀ। ਐਸੀਆ ਸਿਖ ਸਟੇਟਾਂ ਬਲਕਿ ਸਿੱਖ ਸੂਰਤ ਦੀ ਜੰਤਾ ਨੂੰ ਵੀ ਬਹਾਦਰ ਸ਼ਾਹ ਨੇ ਸਹਾਰਨਾਂ ਨਹੀਂ ਸੀ ਅਗਰ ਉਹ ਮੁੜ ਸ਼ਹਿਨਸ਼ਾਹੇ ਹਿੰਦ ਬਣਿਆ ਰਹਿੰਦਾ-ਕੋਈ ਸ਼ੱਕ ਨ ਹੋਵੇ। ਬਹਾਦਰ ਸ਼ਾਹ (ਸ਼ਹਿਨਸ਼ਾਹ) ਵਲੋਂ ਇਨ੍ਹਾਂ ਦਿਨਾਂ ਵਿਚ ਇਕ ਇਸ਼ਤਿਹਾਰ ਵੀ ਕਢਿਆ ਗਿਆ ਸੀ ਕਿ 'ਸ਼ਹਿਨਸ਼ਾਹ ਦੇਹਲੀ ਨੇ ਪਹਿਲਾ ਫੁਰਮਾਨ ਸਿਖਾਂ ਦੇ ਕਤਲੇਆਮ ਦਾ ਜਾਰੀ ਕੀਆ ਹੈ' ਜਿਸ ਵਿਚ ਹੋਰ ਬਹੁਤ ਕੁਝ ਲਿਖਿਆ ਸੀ।

**ਨੋਟ**—ਇਸ ਇਸ਼ਤਿਹਾਰ ਦਾ ਹਵਾਲਾ—(ਖੁਰਸ਼ੀਦ ਮੁਸੱਤਫਾ ਦੇਹਲਵੀ ਦੀ ਕਤਾਬ ਉਰਦੂ (ਜੰਗੇ ਆਜ਼ਾਦੀ 1857 ਦੇ ਸਫਾ 218 ਉਤੇ ਲਿਖਿਆ ਹੈ ਖੁਰਸ਼ੀਦ ਮੁਸਤਫਾ ਨੇ ਇਸ ਇਸ਼ਤਿਹਾਰ ਨੂੰ ਅੰਗਰੇਜ਼ਾਂ ਵਲੋਂ ਕਢਿਆ ਤੇ ਸ਼ਹਿਨਸ਼ਾਹ ਦੇ ਵਿਰੁਧ ਸਿਖਾਂ ਨੂੰ ਭੜਕਾਇਆ ਗਿਆ ਦਸਿਆ ਹੈ, ਪਰ ਐਸਾ ਨਹੀਂ ਮੰਨਿਆ ਜਾ ਸਕਦਾ।

---

* ਦੇਖੋ ਰਾਜਾ ਜੋਗੀ ਪੁਸਤਕ (ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ ਪਹਿਲੀ ਅਡੀਸ਼ਨ ਸਫਾ 361।

ਪਹਿਲੀ ਗੱਲ ਤਾਂ ਇਹ ਕਿ ਇਸ ਵੇਲੇ ਕੋਈ ਅੰਗਰੇਜ਼ ਤੇ ਇਨ੍ਹਾਂ ਦਾ ਹਮੈਤੀ ਬੰਦਾ ਦਿਲੀ ਵਿਚ ਬਾਕੀ ਨਹੀਂ ਸੀ। ਦੂਜਾ ਇਹ ਕਿ ਬਹਾਦਰ ਸ਼ਾਹ ਵਲੋਂ ਇਸ਼ਤਿਹਾਰ ਝੂਠਾ ਹੋਣ ਦੀ ਤਰਦੀਦ ਵਿਚ ਕੁਝ ਵੀ ਕੀਤਾ ਗਿਆ ਲਿਖਤੀ ਸਬੂਤ ਨਹੀਂ ਮਿਲਿਆ, ਤਾਂ ਸਾਬਤ ਹੈ ਕਿ ਐਸਾ ਇਸ਼ਤਿਹਾਰ ਉਸ ਦੇ ਅਪਣੇ ਵਲੋਂ ਕਢਿਆ ਗਿਆ ਸੀ।

ਉੱਕਤ ਇਸ਼ਤਿਹਾਰ ਬਾਬਤ ਕਿਸੇ ਪੁਰਾਤਨ ਲਿਖਾਰੀ ਦੇ ਵਿਚਾਰ ਚਾਹੇ ਕੁੱਝ ਵੀ ਹੋਵਣ ਪਰ ਇਸ ਵਿਚ ਤਾਂ ਸ਼ੱਕ ਨਹੀਂ ਕਿ ਬਹਾਦਰ ਸ਼ਾਹ ਜ਼ਫਰ ਅਗਰ ਸ਼ਹਿਨਸਾਹੇ ਹਿੰਦ ਬਣਿਆ ਰਹਿੰਦਾ ਤਾਂ ਉਸ ਨੇ ਸਿਖ ਸਟੇਟਾਂ ਤੇ ਸਿੱਖ ਜੰਤਾ ਨੂੰ ਮੇਟਣ ਵਾਸਤੇ ਕੋਈ ਕਸਰ ਨਹੀਂ ਛਡਣੀ ਸੀ। ਕਿਉਂਕਿ ਪੰਜਾਬ ਵਿਚੋਂ ਮੁਗਲ ਰਾਜ ਨੂੰ ਸਿਖਾਂ ਨੇ ਹੀ ਖਤਮ ਕੀਤਾ ਤੇ ਸਿੱਖ ਰਾਜ ਥਾਪਿਆ ਸੀ।

ਇਸ ਵਿਚਾਰ ਤੋਂ ਸਾਬਤ ਹੈ ਕਿ ਬਾਬਾ ਖੇਮ ਸਿੰਘ ਵਲੋਂ ਪੰਜਾਬ ਦੇ ਹਿੰਦੂ ਸਿਖਾਂ ਨੂੰ ਅੰਗਰੇਜ਼ਾਂ ਦੀ ਮਦਦ ਵਾਸਤੇ ਤਿਆਰ ਕਰਨਾਂ, ਤੇ ਕਈ ਥਾਂ ਨਾਲ ਹੋ ਕੇ ਲੜਨਾਂ, ਜ਼ਖਮੀ ਹੋਣਾਂ ਕਿਸੇ ਜ਼ਾਤੀ ਗਰਜ਼ ਵਾਸਤੇ ਨਹੀਂ ਸੀ, ਬਲਕਿ ਇਸ ਵੇਲੇ ਅੰਗਰੇਜ਼ਾਂ ਦੇ ਬਚਾਉ ਵਿਚ ਅਪਣੇ ਪ੍ਰਾਚੀਨ ਹਿੰਦੂ ਧਰਮ ਅਤੇ ਸਿੱਖਾਂ ਦੀ ਹਸਤੀ ਦਾ ਬਚਾਉ ਦਿਸਿਆ ਸੀ। ਉਹ ਸਿੱਖਾਂ ਨੂੰ ਹਿੰਦੂਆਂ ਨਾਲੋਂ ਵੱਖ ਨਹੀਂ, ਬਲਕਿ ਸਿਖੀ ਫੱਲ ਉਪਜਾਉਣ ਵਾਲਾ ਜ਼ਖੀਰਾ ਜਾਣਦੇ ਸਨ। ਤੱਦ ਉਨ੍ਹਾਂ ਨੇ ਇਸ ਗੱਦਰ ਨੂੰ ਮਿਟਾਣ ਹਿੱਤ ਅੰਗਰੇਜ਼ਾਂ ਦਾ ਸਾਥ ਦਿਤਾ ਸੀ। ਇਹ ਸੋਝੀ ਉਨ੍ਹਾਂ ਨੂੰ ਧੁਰ ਤੋਂ ਪ੍ਰਾਪਤਿ ਸੀ। ਉਨ੍ਹਾਂ ਨੇ ਦੂਰ ਦੀ ਗੱਲ ਨੂੰ ਸਮਝ ਲਿਆ ਤੇ ਬਹਾਦਰ ਸ਼ਾਹ ਜ਼ੱਫਰ ਦੇ ਪੰਜੇ ਵਿਚ ਫਸ ਚੁਕੇ ਦੇਸ਼ ਧਰਮ ਤੇ ਸਿਖ ਕੌਮ ਨੂੰ ਬਚਾਉਣ ਦਾ ਉਪਰਾਲਾ ਕੀਤਾ। ਇਹ ਉਨ੍ਹਾਂ ਦਾ ਹਿੰਦੂ ਧਰਮ, ਸਮੂਹ ਸਿਖਾਂ ਤੇ ਸਿਖ ਸਟੇਟਾਂ ਉਤੇ ਭਾਰੀ ਉਪਕਾਰ ਸੀ।

ਨੋਟ—ਉਰਦੂ ਦੀ ਬਹੁਤ ਕੀਮਤੀ ਤੇ ਵਡੀ ਪੁਸਤਕ (ਯਾਦਗਾਰ ਦਰਬਾਰ 1911 ਹਿੱਸਾ ਦੂਜਾ) ਵਿਚ ਸਫਾ 353 ਉਤੇ ਲਿਖਿਆ ਹੈ ਕਿ ਬਾਬਾ ਖੇਮ ਸਿੰਘ ਬੇਦੀ ਨੇ ਕਈ ਮਰਤਬਾ ਫੌਜੀ ਇਮਦਾਦ ਦੇਨੇ ਕੇ ਇਲਾਵਾ ਖੁੱਦ ਵੀ ਕਈ ਲੜਾਈਉਂ ਮੇਂ ਸ਼ਰੀਕ ਹੋ ਕਰ ਜ਼ਖਮ ਖਾਇ। ਔਰ ਸਿਖੋਂ ਮੇਂ ਚੂੰਕਿ ਇਨਕਾ ਮਜਹਬੀ ਇਕਤ-ਦਾਰ 'ਸ਼ਮਾਲੀ ਪੰਜਾਬ ਕੇ ਇਲਾਵਾ 'ਮੁਲਤਾਨ ਪਸ਼ਾਵਰ ਵਾ ਕਾਬਲ ਯਾਕਿਸਤਾਨ ਤੱਕ ਥਾ। ਇਸ ਲੀਏ ਉਹਨਾਂ ਨੇ ਗੌਰਮੈਂਟ ਕੇ ਮਕਾਸਦ ਦੀ ਤੱਰਕੀ (ਪਲਾਨੀ ਮਨ-ਸੂਬਿਆਂ ਦੇ ਸਬੰਧ ਵਿਚ) ਮੇਂ ਸਹੀ ਤਬਲੀਗ ਫੁਰਮਾਈ (ਅਗੇ ਹੋਰ ਬਹੁਤ ਲਿਖਿਆ ਹੈ)

ਅਫਸੋਸ! ਕਿ ਅਸੀ ਬਾਬਾ ਖੇਮ ਸਿੰਘ ਜੀ ਦੀ ਐਸੀ ਕੀਤੀ ਇਮਦਾਦ ਦੇ ਮੰਤੱਵ ਨੂੰ ਸਮਝੇ ਨਹੀਂ ਕਿ ਜਿੱਥੇ ਉਨ੍ਹਾਂ ਨੇ ਮੁਗਲ ਰਾਜ ਨੂੰ ਮੁੜ ਕਾਇਮ ਨਹੀਂ ਹੋਣ ਦਿੱਤਾ–ਇਸ ਵਾਸਤੇ ਕਿ ਹਿੰਦੂ ਸਭਿਅਤਾ ਤੇ ਸਿਖੀ ਦੇ ਬਚਾਉ ਨੂੰ ਚਾਹੁੰਦੇ ਸਨ, ਉਹ ਅੰਗ੍ਰੇਜ਼ਾਂ ਨੂੰ ਰਿੱਣੀ ਬਣਾਕੇ ਉਨ੍ਹਾਂ ਤੋਂ ਦੇਸ਼ ਦੀ ਤਰੱਕੀ ਵਿੱਚ ਵਾਧਾਕਰਾਉਣ ਦੇ ਵੀ ਖਾਹਸ਼ਮੰਦ ਸਨ। ਉਨ੍ਹਾਂ ਬਹੁਤ ਕੁਝ ਕਰਾਇਆ ਸੀ। ਜ਼ਿਕਰ ਅਗੇ ਆਇਗਾ—ਪਰ ਪੰਜਾਬ ਪਠੋਹਾਰ ਤੇ ਫਰੰਟੀਅਰ ਦੇ ਗੈਰ ਜ਼ਰਾਇਤ ਪੇਸ਼ਾ ਹਿੰਦੂ ਬ੍ਰਹਮਣ, ਪੰਡਤ, ਡੰਗੌਤਰੇ, ਛੀਂਬੇ ਨਾਈ ਸੁਨਿਆਰੇ ਤੇ ਪਛੜੇ ਕਿਰਤੀ) ਲੋਕਾਂ ਨੂੰ ਕੇਸਾ ਧਾਰੀ ਬਣਾਕੇ ਫੌਜਾਂ ਵਿੱਚ ਹਜ਼ਾਰਾਂ ਨੂੰ ਭਰਤੀ ਕਰਾ ਦਿੱਤਾ ਸੀ, ਉਨ੍ਹਾਂ ਦੇ ਮਹਾਨ ਕਾਰਨਾਮਿਆਂ ਦਾ ਇਕ ਵਡਾ ਸਬੂਤ ਹੈ ਕਿ ਜਿਨ੍ਹਾਂ ਦੀਆਂ ਸੰਤਾਨਾਂ ਹੁਣ ਵੀ ਇਸ ਵੇਲੇ ਸਾਰੇ ਭਾਰਤ ਵਿੱਚ ਵਸੀਆਂ ਤੇ ਕਾਰੋਬਾਰੀ ਸਿਆਣਪ ਨਾਲ ਦੇਸ਼ ਕੌਮ ਦੀ ਸ਼ਾਨ ਹਨ। ਇਹ ਬਾਬਾ ਖੇਮ ਸਿੰਘ ਵਲੋਂ ਵੇਲਾ ਸੰਭਾਲੇ ਦਾ ਫੱਲ ਹੈ ਕਿ ਦੁਬਾਰਾ ਮੁਗੱਲਾਂ ਦੀ ਗੁਲਾਮੀ ਤੋਂ ਦੇਸ਼ ਨੂੰ ਬਚਾਇਆ ਸੀ।

ਇਸ ਥਾਂ ਇਹ ਵੀ ਸੁਆਲ ਹੋ ਸਕਦਾ ਹੈ ਕਿ ਅੰਗ੍ਰੇਜੀ ਪੰਜੇ ਵਿੱਚ ਵੀ ਦੇਸ਼ ਗੁਲਾਮ ਰਿਹਾ–ਤਾਂ ਜਵਾਬ ਹੈ ਕਿ ਦੇਸ਼ ਜਰੂਰ ਗੁਲਾਮ ਰਿਹਾ ਹੈ, ਪਰ ਕਿਸੇ ਦੇ ਧਰਮ ਨੂੰ ਉਨਾਂ ਜੋਰੋ ਜੋਰੀ ਗੁਲਾਮ ਨਹੀਂ ਬਣਾਇਆ, ਬਲਿਕੇ ਹਰ ਕਿਸੇ ਨੂੰ ਅਪਣੇ ਧਾਰਮਕ ਖਿਆਲਾਂ ਵਿਚ ਵਰਤਣ ਦੀ ਖੁਲ੍ਹ ਦਾ ਐਲਾਨਸੀ। ਜੈਸੇ ਦੂਜੇ ਮੱਤਾਂ ਵਾਲੇ ਪ੍ਰਚਾਰਕਾਂ ਨੂੰ ਪ੍ਰਚਾਰ ਦਾ ਹੱਕ ਸੀ ਐਸਾ ਈਸ਼ਾਈ ਪ੍ਰਚਾਰਕ ਵੀ ਹਕਦਾਰ ਸਨ ਇਨ੍ਹਾਂ ਸੇਵਾ ਭਾਉ ਨਾਲ ਕਿਸੇ ਦਾ ਮਨ ਜਿੱਤ ਕੇ ਈਸਾਈ ਬਣਾਇਆ ਹੋਇਗਾ, ਪਰ ਐਸੀ ਕੋਈ ਸ਼ਾਇਦ ਹੀ ਮਿਸਾਲ ਹੋਵ ਕਿ ਭਾਰਤ ਵਿਚ ਤਲਵਾਰ ਦੇ ਜੋਰ ਨਾਲ ਕਦੀ ਇਨ੍ਹਾਂ ਈਸਾਈ ਮਤ ਫੈਲਾਇਆ ਹੋਵੇ। ਬਲਿਕੇ ਉਹ ਤਾਂ ਸਮਝਦੇ ਸਨ ਕਿ ਕਿਸੇ ਦੇ ਮਜ਼ਹਬ ਵਿਚ ਦਖਲ ਦੇਣਾ ਕਿਸੇ ਵੇਲੇ ਵੀ ਚੰਗਾਂ ਸਾਬਤ ਨਹੀਂ ਹੋ ਸਕਦਾ। ਕਿਉਂਕੇ ਮਜ਼ਹਬ ਇਕ ਐਸੀ ਚਟਾਨ ਹੈ ਜਿਸ ਦੇ ਨਾਲ ਟਕਰਾ ਕੇ ਕਈ ਸਰਕਾਰਾਂ ਚਿੱਕਨਾਂ ਚੂਰ ਹੋ ਚੁਕੀਆਂ ਹਨ। ਹਿਸਟਰੀ ਆਫ ਇੰਡੀਆ ਵਿੱਚ ਐਸੇ ਹੀ ਲਿਖਿਆ ਹੈ–

"Religion is the rack on which many Governments hvae gone into pieces.

ਪਰ ਮੁਗਲ ਰਾਜ (ਔਰੰਗਜ਼ੇਬ) ਵੇਲੇ ਹਜ਼ਾਰਾਂ ਹਿੰਦੂਆਂ ਨੂੰ ਨਿਤ ਮੁਸਲਮਾਨ ਬਣਾਂਦੇ ਰਹੇ, ਇਨਕਾਰ ਕਰਨ ਵਾਲੇ ਕਤਲ ਕੀਤੇ ਗਏ, ਉਨ੍ਹਾਂ ਦੇ ਮੂੰਹ ਵਿਚ ਥੁਕਿਆ ਜਾਂਦਾ। ਸੱਜ ਵਿਆਹੀਆਂ ਦੇ ਡੋਲੇ ਪਹਿਲੇ ਤੁਰਕ ਨਵਾਬਾਂ ਜਾਂ ਮੁਕਾਂਮੀ ਹਾਕਮਾਂ ਦੇ ਘਰੀ ਭੇਜੇ ਜਾਂਦੇ, ਅਤੇ ਮੰਦਰਾਂ ਉਤੇ ਭਾਰੀ ੨ ਟੈਕਸ (ਕਰ) ਤਾਂ ਸਦੀਆਂ ਪਹਿਲੇ ਦਾ ਲੋਧੀ ਰਾਜ ਵੇਲੇ ਤੋਂ ਚਾਲੂ ਸੀ,ਬਾਬਰ ਨੇ ਵਾਧਾ ਕੀਤਾ ਸੀ ਇਸ ਹਾਲਤ ਨੂੰ ਦੇਖਦੇ ਹੋਇਆਂ ਗੁਰੂ ਨਾਨਕ ਨੇ ਬਸੰਤ ਰਾਗ ਵਿਚ ਫੁਰਮਾਇਆ ਸੀ––

ਆਦਿ ਪੁਰਖ ਕਉ ਅਲਹੁ ਕਹੀਐ ਸ਼ੇਖਾਂ ਆਈ ਵਾਰੀ ॥
ਦੇਵਲ ਦੇਵਤਿਆਂ ਕਰੁ ਲਾਗਾ ਐਸੀ ਕੀਰਤਿ ਚਾਲੀ ॥

ਕੂਜਾ ਬਾਂਗ ਨਿਵਾਜ ਮੁਸੱਲਾ ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆਂ ਸਭਨਾਂ ਜੀਆ ਬੋਲੀ ਅਵਰ ਤੁਮਾਰੀ । ੧੧੯੧

ਔਰੰਗਜ਼ੇਬ ਨੇ ਇਤਨੇ ਵਿਚ ਸਬਰ ਨਹੀਂ ਕੀਤੀ ਸੀ। ਉਸਨੇ ਹਿੰਦੂ ਮੰਦਰ ਵੀ ਇਤਨੇ ਗਿਰਵਾਏ ਕਿ ਜਿਨ੍ਹਾਂ ਦੀ ਗਿਨਤੀ ਦਾ ਹਿਸਾਬ ਨਹੀਂ । ਹਿੰਦੂ ਧਰਮ ਪੁਸਤਕਾਂ ਦੇ ਤਬਾਹ ਕਰਨ ਵਿਚ ਕਸਰ ਨਸੀਂ ਰਖੀ। ਕਵੀ ਲਿਖਾਰੀਆਂ ਤੇ ਪੰਡਤਾਂ ਨੂੰ ਜੋਰੀ ਮੁਸਲਮਾਨ ਬਣਾਇਆ ਜਾਂ ਕਤਲ ਕਰਾਇਆ ਸੀ। ਐਸਾ ਹੋਣ ਤੋਂ ਡਰਦੇ ਮਾਰੇ ਕਈ ਕਵੀ ਅਨੰਦ ਪੁਰ (ਗੁਰੂ ਗੋਬਿੰਦ ਸਿੰਘ ਜੀ ਦੀ ਪਨਾਹ ਵਿਚ) ਆਇ ਸਨ। ਐਸਾ ਕਹਿਰ ਅੰਗ੍ਰੇਜ਼ਾਂ ਨੇ ਕਦੀ ਨਹੀਂ ਕੀਤਾ ਸਗੂੰ ਗੱਦਰ ਤੋਂ ਪਹਿਲੇ ਵੀ ਸਿਖਾਂ ਨੂੰ ਫੌਜਾਂ ਵਿੱਚ ਵਧੇਰੇ ਭਰਤੀ ਕੀਤਾ ਸੀ ਤੇ ਇਸੇ ਗਲੋਂ ਹੀ ਦੂਜੇ ਹਿੰਦੂ ਮੁਸਲਮਾਨ ਅਫਸਰਾਂ ਨੇ ਰੰਜ ਮਨਾਇਆ ਸੀ।* ਫਿਰ ਗਦਰ ਤੋਂ ਬਾਹਦ ਤਾਂ ਅੰਗ੍ਰੇਜ਼ ਸਰਕਾਰ ਨੇ ਸਿਖਾਂ ਦੀ ਵਫਾਦਾਰੀ ਦਾ ਖਿਆਲ ਰੱਖ ਖੁਲੇ ਦਿਲ ਸਿਵਲ ਜਾਂ ਫੌਜੀ ਮਹਿਕਮਿਆਂ ਵਿਚ ਸਿਖਾਂ ਦੀ ਖੁਲ੍ਹੀ ਭਰਤੀ ਕੀਤੀ, ਸੰਗੂ ਠੇਕੇ-ਦਾਰੀਆਂ ਵਿਚ ਖਾਸ ਅਪਣਾਇਆ ਤੇ ਉਦਾ ਉਠਾਇਆ ਸੀ– ਅਗਰ ਬਾਬਾ ਖੇਮ ਸਿੰਘ ਸਿਖਾਂ ਦੀ ਉਸ ਵੇਲੇ ਸਹੀ ਰਹਿਨੁਮਾਈ ਨ ਕਰਦੇ ਤਾਂ ਦੇਸ਼ ਦੀ ਹਾਲਤ ਕੁਝ ਹੋਰ ਹੋਣੀ ਸੀ। ਨਾ ਹੀ ਅਜ ਦੀ

* ਉਰਦੂ ਅਖਬਾਰ ਪਰਤਾਪ ਦੇ 1 ਸਤੰਬਰ 1963 ਦੇ ਪਰਚੇ ਵਿਚ 1857 ਦੇ ਗਦਰ ਦੇ ਸਬੰਧ ਵਿਚ ਲਿਖੇ ਹਾਲ ਛਪੇ ਜਿਸ ਵਿਚ ਡਾਕਟਰ ਲੇਡੀ ਲੋਗਨ ਦੀਆਂ ਚਿਠੀਆਂ ਦਾ ਜ਼ਿੱਕਰ ਸੀ ਜੋ ਉਸ ਨੇ 'ਮਲਕਾ ਮਹਰਾਂਣੀ' ਦੇ ਪਤੀ ਦੀ ਜਾਣਕਾਰੀ ਲਈ (ਕਰਨਲ ਫਿਲਪਸ ਨੂੰ) ਭੇਜੀਆਂ. ਜੋ ਉਸਦਾ ਰਿਸ਼ਤੇਦਾਰ ਸੀ। ਜਵਾਬ ਵਿਚ 25 ਜੁਲਾਈ 1857 ਨੂੰ ਉਸਨੇ ਲਿਖਿਆਂ-ਕਿ ਇਨਾਂ ਖਤਾਂ ਦੇ ਪੜਨ ਨਾਲ ਇਥੇ ਲੰਡਨ ਵਿਚ ਭਾਰੀ ਦਿਲਚਸਪੀ ਪੈਦਾ ਹੋਈ ਹੈ । ਜਿਥੇ ਲੇਡੀ ਲੋਗਨ ਨੇ ਹੋਰ ਬਹੁਤ ਕੁਝ ਲਿਖਿਆ ਸੀ ਗੱਦਰ ਦੀ ਇਕ ਵਜ਼ਾ ਇਹ ਦਸੀ ਕਿ ਦੂਜੇ ਪੁਰਾਣੇ ਸਿਪਾਹੀ ! ਜਰਨਲ ਸਰਵਿਸ ਦੇ ਵਾਸਤੇ ਰੰਗਰੂਟਾਂ ਅਤੇ ਸਿਖ ਸਿਪਾਹੀਆਂ ਦੀ ਭਰਤੀ ਦੇ ਖਿਲਾਫ ਸਨ ।

ਆਜ਼ਾਦੀ ਨ ਅਪਣਿਆਂ ਹੱਥ ਰਾਂਜ ਹੋਣਾਂ ਸੀ।

ਬਾਬਾ ਖੇਮ ਸਿੰਘ (ਸਿੱਖਾਂ ਦੇ ਧਾਰਮਕ ਪ੍ਰਮੁੱਖ) ਜੀ ਦੀ ਇਸ ਡੂੰਘੀ ਸੋਚ ਵਿਚਾਰ ਤੇ ਸਿਆਣਪ ਦੀ ਸਿਫਤ ਵਾਸਤੇ ਦਾਸ (ਲੇਖਕ) ਨੂੰ ਯੋਗ ਸ਼ਬਦ ਨਹੀਂ ਫੁਰਦੇ, ਜੋ ਸਮੇਂ ਦੇ ਰਾਜ ਨੀਤਕ ਲੋਕਾਂ ਤੇ ਸਿਖਾਂ ਨੂੰ ਸਮਝਾਇਆ ਜਾਏ-ਕਿ ਬਾਬਾ ਜੀ ਨੇ ਕਿੱਤਨਾ ਭਵਿਖਤ ਨੂੰ ਸੋਚਿਆ ਸੀ? ਉਸ ਵੇਲੇ ਉਨ੍ਹਾਂ ਇਸ ਗੱਲ ਨੂੰ ਵਿਸਾਰ ਦਿਤਾ ਕਿ ਅੰਗਰੇਜ਼ਾਂ ਨੇ ਸਾਡੇ ਬੇਦੀ ਘਰਾਣੇ ਨਾਲ ਕੀ ਕੁਝ ਕੀਤਾ ਸੀ? ਉਹਨਾਂ ਇਸ ਗੱਲ ਨੂੰ ਭੁਲਾ ਦਿਤਾ ਕਿ ੮ ਸਾਲ ਪਹਿਲੇ ਅੰਗਰੇਜ਼ਾਂ ਨੇ ਸਿਖ ਰਾਜ ਨੂੰ ਮਿਟਾਇਆ ਸੀ। ਉਹ ਨੀਤੀਵਾਨ ਸਨ, ਜਿਸ ਤੇ ਇਸ ਵੇਲੇ ਬੱਦਲੇ ਦਾ ਖਿਆਲ ਨਹੀਂ ਕੀਤਾ ਤੇ ਬਾਗੀਆਂ ਨੂੰ ਹਰਾਇਆ ਸੀ। ਉਹ ਜਾਣਦੇ ਸਨ ਕਿ ਅਗਰ ਬਾਗੀਆਂ ਨੂੰ ਜਿਤਾਇਆ ਜਾਇ, ਤੱਦ ਵੀ ਮੁਗਲ ਰਾਜ ਹੋਣਾ ਸੀ। ਬਾਗੀਆਂ ਨੇ ਬਹਾਦਰ ਸ਼ਾਹ ਨੂੰ ਸ਼ਹਿਨਸ਼ਾਹੇ ਬਣਾਇਆ ਤੇ ਕਈ ਤੋਪਾਂ ਦੀ ਸਲਾਮੀ ਨਾਲ ਤਖਤ ਉਤੇ ਬਿਠਾਇਆ ਸੀ। ਐਸੀ ਹਾਲਤ ਵਿਚ ਪੰਜਾਬ ਦਾ ਰਾਜ ਮੁੜ ਸਿਖਾਂ ਨੂੰ ਕਿਸੇ ਨੇ ਦੇਣਾਂ ਨਹੀਂ ਸੀ। ਸਗੋਂ ਸਮਾਂ ਮਿਲੇ ਤੇ ਮੁਗਲਾਂ ਵਲੋਂ ਸਿਖਾਂ ਨੂੰ ਮਿਟਾਇਆ ਜਾਣਾ ਸੀ। ਤਾ ਕਿ ਫਿਰ ਕਿਤੇ ਸਿਰ ਚੁੱਕਣ ਜੋਗੇ ਨ ਹੋਣ। ਐਸੇ ਵੀ ਸਿਖਾਂ ਦਾ ਖਾਤਮਾਂ ਜ਼ਰੂਰੀ ਸੀ,ਪਰ ਬਾਗੀਆਂ ਨਾਲ ਮਿਲ ਜਾਂਦੇ ਤੱਦ ਬਾਗੀਆਂ ਦੀ ਹਾਰ ਹੋ ਜਾਣ ਨਾਲ ਖਾਤਮਾਂ ਬਹੁਤ ਛੇਤੀ ਸੀ। ਫਿਰ ਤਾਂ ਸਿਖਾਂ ਨੇ ਕਿਸੇ ਪਾਸੇ ਜੋਗੇ ਨਹੀਂ ਰਹਿਣਾ ਸੀ। ਇਹੋ ਗੱਲ ਉਹਨਾਂ ਨੇ ਸਿਖ ਫੌਜਾਂ ਨੂੰ ਸਮਝਾਈ ਸੀ, ਜੋ ਵਡੀ ਸਿਆਣਪ ਦੀ ਸੀ।

ਇਹ ਵੇਲੇ ਦਾ ਸੰਭਾਲਣਾਂ ਤੇ ਅੰਗਰੇਜ਼ਾਂ ਦਾ ਸਾਥ ਦੇਣਾਂ ਬਾਬਾ ਖੇਮ ਸਿੰਘ ਦੇ ਰਾਜਨੀਤਕ ਕਰਤੱਵ ਦਾ ਕਮਾਲ ਸੀ। ਅਗਰ ਬਦਲੇ ਦੀ ਸਪਿੱਰਟ ਵਿਚ ਉਹ ਅੰਗਰੇਜ਼ ਦਾ ਸਾਥ ਨ ਦਿੰਦੇ, ਤਾਂ ਉਹਨਾਂ ਦੀ ਜਿੱਤ ਪਿਛੋਂ ਫਿਰ ਸਿਖਾਂ ਦਾ ਖਾਤਮਾਂ ਹਰ ਤਰ੍ਹਾਂ ਦਾ ਦਾ ਸੀ। ਕਿਉਂਕਿ ਸਰਕਾਰ ਅੰਗਰੇਜ਼ੀ ਨੇ ਕਦੀ ਇਨ੍ਹਾਂ ਦਾ ਇਤਬਾਰ

ਨਹੀਂ ਕਰਨਾਂ ਸੀ। ਸਗੋਂ ਵਿਸ਼ਵਾਸ ਘਾਤੀ ਜਾਣ ਕੇ ਪੂਰਬੀਅ ਤੋਂ ਵੱਧ ਇਨ੍ਹਾਂ ਨੂੰ ਘਸਿਆਰੇ ਬਣਾਇਆ ਜਾਂਦਾ। ਫਿਰ ਨ ਸਰਕਾਰੀ ਠੇਕੇਦਾਰੀਆਂ, ਨ ਫੋਜੀ ਸਰਦਾਰੀਆਂ,ਨ ਸਿਵਲ ਵਿਚ ਔਹੁਦੇ ਪ੍ਰਾਪਤ ਹੁੰਦੇ। ਐਸੀ ਕੁਝ ਹਾਲਤ ਹੋ ਜਾਣੀ ਦਾ ਖਿਆਲ ਕਰਕੇ ਬਾਬਾ ਖੇਮ ਸਿੰਘ ਨੇ ਪੰਜਾਬ ਤੇ ਫਰੰਟੀਅਰ ਵਾਸੀ ਹਿੰਦੂ ਸਿਖਾਂ ਨੂੰ ਅੰਗਰੇਜਾਂ ਦੀ ਮੱਦਦ ਵਾਸਤੇ ਉਕਸਾਇਆ ਤੇ ਨਾਲ ਹੋ ਕੇ ਬਾਗੀਆਂ ਨੂੰ ਮੁਕਾ-ਇਆ। ਉਪਕਾਰ ਕੀਤਾ ਸੀ।

ਇਸ ਗਦਰ ਮਿਟਾਏ ਪਿਛੋਂ ਅੰਗਰੇਜ਼ਾਂ ਨੇ ਸਾਰੀਆਂ ਸਟੇਟਾਂ ਨੂੰ ਮੁਤੱਬੰਨਾਂ ਬਨਾਣ ਦੀ ਖੁੱਲ੍ਹ ਦੇ ਦਿਤੀ, ਤੇ ਉਨ੍ਹਾਂ ਦੀ ਸਟੇਟਾਂ ਨੂੰ ਅਪਣੇ ਰਾਜ ਵਿਚ ਮਿਲਾ ਕੇ ਅਖੰਡ ਦੇਸ਼ ਬਨਾਣ ਦਾ ਖਿਆਲ ਛੱਡ ਦਿਤਾ ਸੀ। ਵਰਨਾਂ ਉਸ ਵੇਲੇ ਤੋਂ ਅਗਰ ਬਹੁਤ ਸਟੇਟਾਂ ਅੰਗਰੇਜ਼ੀ ਰਾਜ ਵੇਲੇ ਮਿਲ ਚੁਕੀਆਂ ਹੁੰਦੀਆਂ, ਤਾਂ 'ਗਾਂਧੀ ਵਾਦ' (ਸ੍ਵਰਾਜ ਦੀ ਲਹਿਰ) ਮਗਰੋਂ ਆਜ਼ਾਦੀ ਮਿਲੀ ਵੇਲੇ-ਸਟੇਟਾਂ ਨੂੰ ਨਾਲ ਮਿਲਾਉਣ ਵਿਚ ਇਤਨੀ ਖੇਚਲ ਨ ਹੁੰਦੀ ਫਿਰ ਵੀ ਲੰਗੜੀ ਆਜਾਦੀ ਮਿਲੀ। ਸ਼ਾਇਦ ਪੂਰਨ ਰੂਪ ਦੀ ਪਹਿਲੇ ਹੀ ਕਈ ਸਾਲਾਂ ਤੋਂ ਮਿਲੀ ਹੁੰਦੀ। ਕਿਉਂਕਿ ਜਿੱਤਨਾਂ ਸਮਾਂ ਅੰਗਰੇਜ਼ੀ ਪਰਜਾ ਨੂੰ ਜਗਾਉਣ ਵਿਚ ਕਾਂਗਰਸ ਨੇ ਖਰਚ ਕੀਤਾ-ਲੱਗ ਭਗ ਉਤਨਾਂ ਹੀ ਫਿਰ ਰਿਆ-ਸਤੀ ਪਰਜਾ ਨੂੰ ਜਾਗ੍ਰਤੀ ਵਿਚ ਲਿਆਉਣ ਨੂੰ ਲਾਇਆ ਹੈ। ਇਸ ਵਾਸਤੇ ਕਿ ਕਈ ਸਾਲ ਤੀਕ ਰਾਜੇ ਮਹਾਰਾਜੇ ਤੇ ਨਵਾਬਾਂ ਨੇ ਪਰਜਾ ਨੂੰ ਕਾਂਗਰਸ ਦਾ ਨਾਮ ਵੀ ਨਹੀਂ ਸੁਣਿਨ ਦਿੱਤਾ ਸੀ। ਨ ਐਸੇ ਲਿਖੇ ਮਜ਼ਮੂਨਾਂ ਦੀ ਅਖਬਾਰਾਂ ਨੂੰ ਰਿਆਸਤਾਂ ਵਿਚ ਭੇਜਨ ਦੀ ਖੁਲ ਸੀ, ਨ ਕੋਈ ਕਾਂਗ੍ਰਸੀ ਪ੍ਰਚਾਰਕ ਉਥੇ ਜਾ ਸਕਦੇ ਸਨ। ਮਿਸਾਲ ਪ੍ਰਤੱਖ ਹੈ ਕਿ ਮਹਾਰਾਜਾ ਹਰੀ ਸਿੰਘ ਨੇ ਪੰਡਤ ਜਵਾਹਰ ਲਾਲ ਨਹਿਰੂ ਜੀ ਨੂੰ ਕਸ਼ਮੀਰ ਜਾਣ ਤੋਂ ਰੋਕਿਆ ਸੀ।

--o—

# ਗਦਰ ਉਤੇ ਹੋਰ ਵਿਚਾਰ

1857 ਦੇ ਇਸ ਭਿਆਨਕ ਗੱਦਰ ਬਾਬਤ ਕੁਝ ਵਿਚਾਰ ਪਿਛੇ ਪੇਸ਼ ਕੀਤੇ। ਹੁਣ ਇਹ ਦਸਣਾਂ ਹੈ ਕਿ ਇਸ ਨੂੰ ਬਗਾਵਤ ਕਹਿਣਾਂ ਹੀ ਠੀਕ ਹੈ। ਜੋ ਥੋੜੇ ਰਾਜਵਾੜਿਆਂ ਵਲੋਂ ਅਰੰਭ ਕੀਤੀ ਗਈ ਸੀ। ਸਾਰੇ ਦੇਸ਼ ਨਾਲ ਇਸ ਦਾ ਕੋਈ ਸਬੰਧ ਨਹੀਂ ਸੀ, ਜਿਸ ਤੇ ਇਸ ਨੂੰ ਆਜ਼ਾਦੀ ਦੀ ਜੰਗ ਕਹਿਣਾ ਆਜ਼ਾਦੀ ਦੇ ਅਰਥ ਨੂੰ ਗਲਤ ਸਮਝਣਾਂ ਤੇ ਪੇਸ਼ ਕਰਨਾਂ ਹੈ। ਜਿਨ੍ਹਾਂ ਲੋਕਾਂ ਵਲੋਂ ਉਸ ਵੇਲੇ ਇਸ ਬਗਾਵਤ ਨੂੰ ਸ਼ੁਰੂ ਕੀਤਾ ਗਿਆ ਸੀ ਉਨ੍ਹਾਂ ਵਲੋਂ ਮਾਨੋ ਉਸ ਵੇਲੇ ਮੁਲਕੀ ਅਮਨ ਨੂੰ ਤਬਾਹ ਕੀਤਾ ਗਿਆ। ਫਿਰ ਕਈ ਬੇਗੁਨਾਹ ਅੰਗਰੇਜ਼ਾਂ ਨੂੰ ਦੁਸ਼ਮਣ ਜਾਣ ਕੇ ਕਤੱਲ ਕਰ ਦਿਤਾ। ਐਸੇ ਬੇਮੁਹਾਰੇ ਲੋਕਾਂ ਨੇ ਅੰਗਰੇਜ਼ਾਂ ਪਾਸੋਂ ਰਾਜ ਖੋਹ ਕੇ ਵੋਟਾਂ ਨਾਲ ਭਾਰਤੀਆਂ ਦਾ ਸਾਂਝਾ ਰਾਜ ਨਹੀਂ ਕਾਇਮ ਕਰਨਾਂ ਸੀ। ਨ ਇਸ ਵਿਚਾਰ ਨਾਲ ਉਨ੍ਹਾਂ ਨੇ ਐਸੀ ਆਜ਼ਾਦੀ ਦੀ ਜੰਗ ਨੂੰ ਸ਼ੁਰੂ ਹੀ ਕੀਤਾ ਸੀ। ਬਲਿਕ 500 ਤੋਂ ਵਧੀਕ ਹਿੰਦੁਸਤਾਨੀ ਸਟੇਟਾਂ ਵਿਚੋਂ ਸਿਰਫ ਪੰਜ-ਸੱਤ ਸਟੇਟਾਂ ਦੇ ਬੇ-ਔਲਾਦ ਰਾਜਿਆਂ ਤੇ ਨਵਾਬਾਂ ਨੂੰ ਇਸ ਗੱਲ ਦਾ ਦੁੱਖ ਸੀ ਕਿ ਉਨ੍ਹਾਂ ਨੂੰ ਮਨ ਮਰਜ਼ੀ ਦਾ ਕਾਰ ਮੁਖਤਾਰ (ਮੁਤੱਬੰਨਾਂ) ਬਨਾਣ ਦੀ ਖੁਲ੍ਹ ਨਹੀਂ ਮਿਲੀ ਸੀ। ਇਸ ਦੁੱਖੋਂ ਉਨ੍ਹਾਂ ਨੇ ਇਕ ਪਿਛੋਂ ਦੂਜੇ–ਤੀਜੇ ਨੇ ਬਗਾਵਤ ਕੀਤੀ ਸੀ। ਜਿਨ੍ਹਾਂ ਵਿਚ ਰਾਣੀ ਝਾਂਸੀ ਵੀ ਸ਼ਾਮਲ ਸੀ। ਹੁਣ ਅਸੀਂ ਹੂ ਬਹੂ ਭਾਰਤ ਦੇ ਇਤਿਹਾਸਕ ਅਧਾਰ ਤੇ ਦਸਦੇ ਹਾਂ ਕਿ ਉਨ੍ਹਾਂ ਨੂੰ ਮਨ ਮਰਜ਼ੀ ਵਰਤੱਣ ਦੀ ਖੁਲ੍ਹ ਸਰਕਾਰ ਅੰਗਰੇਜ਼ੀ ਨੇ ਕਿਉਂ ਨ ਦਿਤੀ ਸੀ?

ਭਾਰਤ ਦੇ ਬਹੁਤ ਵਡੇ ਹਿਸੇ ਉਤੇ ਅੰਗਰੇਜ਼ੀ ਰਾਜ ਪਹਿਲੇ ਤੋਂ ਕਾਇਮ ਹੋਇਆ ਪਿਆ ਸੀ। ਸੰਨ 1849 ਵਿਚ ਸਿਖ ਰਾਜ ਨੂੰ ਖਤਮ ਕਰਕੇ ਲਾਰਡ ਡਲਹੌਜੀ ਨੇ ਪੰਜਾਬ ਉਤੇ (ਫਰੰਟੀਅਰ ਤੱਕ) ਕਬਜਾ ਕਰ ਲਿਆ। ਇਸ ਵੇਲੇ ਸਲਤਨਤ ਬਰਤਾਨੀਆਂ ਵਲੋਂ

ਹਿੰਦੁਸਤਾਨ ਉਤੇ ਰਾਜ ਪ੍ਰਬੰਧ ਚਲਾਏ ਦੇ ਅਧਿਕਾਰ ਬ੍ਰਿਸ਼ਟ ਕੰਪਨੀ (ਈਸਟ ਇੰਡੀਆ ਕੰਪਨੀ)ਨੂੰ ਸਨ। ਉਸ ਨੇ ਰਾਜ ਪ੍ਰਬੰਧ ਚਲਾਉਣ ਨੂੰ ਜੋ ਭਾਰਤ ਵਾਸਤੇ ਕਾਨੂੰਨੀ ਚਾਰਟਰ ਤਿਆਰ ਕੀਤਾ ਸੀ ਉਸ ਵਿਚ 'ਵਾਪਸੀ ਸਿਧਾਂਤ' ਦਾ ਇਕ ਨਿਯਮ ਪਹਿਲੇ ਹੀ ਮੌਜੂਦ ਸੀ। ਪਰ ਅਜੇ ਚਾਲੂ ਨਹੀਂ ਕੀਤਾ ਸੀ। ਡਲਹੌਜੀ ਲਾਰਡ ਨੇ ਉਹਨੂੰ ਹੁਣ ਛੇਤੀ ਨਾਲ ਸ਼ੁਰੂ ਕਰਨਾਂ ਚਾਹਿਆ-ਪਰ ਖੁਦ ਬੀਮਾਰ ਹੋਇ ਕਾਰਨ 1856 ਵਿਚ ਦੇਸ ਨੂੰ (ਲੰਡਨ) ਚਲਾ ਗਿਆ ਇਸ ਸੀ ਪਿਛੋਂ ਇਸ ਕਾਨੂੰਨ ਦੀ ਵਰਤੋਂ ਜਾਰੀ ਰਹੀ। ਤਾਂ ਜਿਨ੍ਹਾਂ ਜਿਨ੍ਹਾਂ ਰਾਜਿਆਂ ਅਤੇ ਨਵਾਬਾਂ ਨੂੰ ਰੰਜ ਸੀ ਉਹਨਾਂ ਨੇ ਕੁਝ ਮਹੀਨੇ ਮਗਰੋਂ ਖੁੱਲੀ ਬਗਾਵਤ ਅਰੰਭ ਦਿਤੀ। ਨਾਲ ਇਹ ਦਸਣਾਂ ਵੀ ਜਰੂਰੀ ਹੈ ਕਿ ਐਸ਼ੇ ਕਾਨੂੰਨ ਦੀ ਵਰਤੋਂ ਵੀ ਸਰਕਾਰ ਨੂੰ ਹੁਣੇ ਜਿਆਦਾ ਮਾਸੂਸ ਹੋਈ ਤੇ ਉਹ ਵੀ ਰਿਆਸਤੀ ਪਰਜਾ ਦੀ ਭਲਾਈ ਖਾਤਰ ਛੇਤੀ ਕੀਤੀ। ਇਸ ਗੱਲ ਨੂੰ ਭਾਰਤੀ ਇਤਿਹਾਸਕਾਰ ਸਰਦਾਰ ਵਰਿਆਮ ਸਿੰਘ ਐਮ. ਏ. (ਖਾਲਸਾ ਕਾਲਜ ਅੰਮ੍ਰਿਤਸਰ) ਨੇ ਅਪਣੇ ਭਾਰਤ ਦਾ ਇਤਿਹਾਸ ਪੰਜਾਬੀ ਵਿਚ ਸਫਾ 306 ਤੋਂ 308 ਤੀਕ ਐਸਾ ਦਰਸਾਇਆ ਹੈ ਧੰਨਵਾਦ ਸਹਿਤ ਇਥੇ ਲਿਖਿਆ ਇਹ ਹੈ।

## ਵਾਪਸੀ ਸਿਧਾਂਤ

'ਸਹਾਇਕ ਪ੍ਰਬੰਧ ਅਨੁਸਾਰ ਅੰਗਰੇਜ਼ੀ ਹਕੂਮਤ ਅਪਣੇ ਅਧੀਨ ਦੀਆਂ ਰਿਆਸਤਾਂ ਨੂੰ ਅੰਦਰੂਨੀ ਬਗਾਵਤਾਂ ਅਤੇ ਬਿਦੇਸ਼ੀ ਹਮਲਿਆਂ ਤੋਂ ਬਚਾਣ ਦੀ ਜ਼ਿੰਮੇਵਾਰ ਸੀ। ਇਸ ਵਾਸਤੇ ਇਹਨਾਂ ਰਿਆਸਤਾਂ ਦੇ ਰਾਜੇ ਤੇ ਨਵਾਬ ਬੇਫਿੱਕਰ ਅਤੇ ਨਿੱਡਰ ਹੋ ਕੇ ਅਨੰਦ ਅਤੇ ਐਸ਼ ਲੁੱਟ ਰਹੇ ਸਨ। ਪਰਜਾ ਦਾ ਬਹੁਤ ਬੁਰਾ ਹਾਲ ਸੀ। ਲਾਰਡ ਡਲਹੌਜ਼ੀ ਦਾ ਸ਼ੁੱਭ ਖਿਆਲ ਸੀ ਕਿ ਇਨ੍ਹਾਂ ਰਿਆਸਤਾਂ ਦਾ ਰਾਜ ਪ੍ਰਬੰਧ ਜੇ ਸਰਕਾਰ ਅਪਣੇ ਹੱਥ ਲਵੇ ਤਾਂ ਪਰਜਾ ਨੂੰ ਇਕੋ ਜਿਹਾ ਸੁਖ ਮਿਲ ਸਕਦਾ ਹੈ।

ਹੁਣ ਪਾਠਕ ਵਿਚਾਰ ਕਰਨ ਜੋ 1947 ਵਿਚ ਭਾਰਤ ਦੀ ਆਜ਼ਾਦੀ ਮਗਰੋਂ ਇਸੇ ਖਿਆਲ ਨਾਲ ਭਾਰਤੀ ਰਿਆਸਤਾਂ ਨੂੰ ਅਪਣੀ ਭਾਰਤ ਸਰਕਾਰ ਨੇ ਖਤਮ ਕੀਤਾ ਸੀ ਕਿ ਦੇਸ਼ ਦੀ ਅਖੰਡਤਾ ਤੇ ਏਕਤਾ ਵਧੇ ਅਤੇ ਰਿਆਸਤੀ ਪਰਜਾ ਤਾਂਈ ਵੀ–ਪਰਜਾ ਬਣੇ ਨਾਲ ਇਕੋ ਜਿਹਾ ਸੁੱਖ ਮਿਲੇਗਾ। ਲਾਰਡ ਡਲਹੌਜ਼ੀ ਨੇ ਇਸੇ ਕਰਕੇ ਸਮਿਲਤ (ਵਾਪਸੀ ਸਿਧਾਂਤ) ਉਤੇ ਅਮਲ ਕੀਤਾ ਸੀ। ਉਸ ਨੇ ਵੀ ਬੇਔਲਾਦ ਰਾਜੇ ਲੋਕਾਂ ਦੀ ਸਟੇਟਾਂ ਨੂੰ ਇਸੇ ਖਿਆਲ ਨਾਲ ਪਹਿਲੇ ਸ਼ਾਮਲ ਕਰਨਾਂ ਚਾਹਿਆ ਸੀ।

ਐਸੇ ਕਿਸੇ ਰਾਜੇ ਨੂੰ ਅਪਣੀ ਧਾਰਮਕ ਜਾਂ ਹੋਰ ਕੁਝ ਲੋੜਾਂ ਪੂਰੀਆਂ ਕਰਨ ਵਾਸਤੇ ਥੋੜੇ ਅਧਿਕਾਰ ਮਿਲਦੇ ਸਨ। ਅਗਰ ਸ੍ਰਕਾਰ ਮਾਸੂਸ ਕਰੇ! ਪਰ ਸਰਕਾਰ ਦੀ ਮਰਜ਼ੀ ਬਿਨਾਂ ਕੋਈ ਕੀਤਾ ਮੁਤਬੰਨਾ ਸਟੇਟ ਦਾ ਮਾਲਕ ਨਹੀਂ ਬਣ ਸਕਦਾ ਸੀ। ਫਿਰ 1857 ਦੀ ਬਗਾਕਤ ਵੇਲੇ ਹੀ ਕੋਈ ਨਵੀਂ ਗੱਲ ਨਹੀਂ ਸੀ ਹੋਈ। ਬਲਕਿ ਇਸ ਤੋਂ ਪਹਿਲੇ ਸੰਨ 1834 ਵਿਚ ਇਸਟ ਇੰਡੀਆ ਕੰਪਨੀ ਵਲੋਂ ਇਹੋ ਹੁਕਮ ਜਾਰੀ ਸੀ। ਇਸੇ ਹੁਕਮ ਦੇ ਅਧਾਰ ਤੇ ਉਸ ਵੇਲੇ ਦੇ ਪੰਜਾਬ ਵਿਚ ਕੈਂਥਲ ਦੇ ਸਿਖ ਰਾਜਾ (ਭਾਈ ਉਦੈ ਸਿੰਘ ਕੈਂਥਲ) ਬੇਔਲਾਦ ਹੋਣ ਕਰਕੇ 14 ਮਾਰਚ 1843 ਵਿਚ ਜਦੋਂ ਉਹ ਸਵਰਗ ਵਾਸ ਹੋਇ ਸੀ, ਚਾਰ ਲੱਖ ਆਮਦਨ ਦੀ ਇਨ੍ਹਾਂ ਦੀ ਸਟੇਟ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾਇਆ ਗਿਆ ਸੀ। ਪਰ ਇਸ ਸਿਖ ਸਟੇਟ ਦੇ ਵਾਰਸਾਂ ਨੇ ਅੰਗਰੇਜਾਂ ਵਿਰੁੱਧ ਕੋਈ ਕਾਰਵਈ ਨਹੀਂ ਕੀਤੀ ਸੀ*

ਹੁਣ ਅਪਣੇ ਸ੍ਵੈ ਰਾਜ ਪ੍ਰਾਪਤੀ ਮਗਰੋਂ ਸਰਦਾਰ ਪਟੇਲ ਜੀ (ਹੋਮ ਮਨਿਸਟਰ ਭਾਰਤ ਸਰਕਾਰ) ਦੀ ਸਿਆਣਪ ਅਤੇ ਦਲੇਰੀ ਕਾਰਨ (ਸਾਰੀ ਪਰਜਾ ਦੇ ਸਾਂਝੇ ਭਲੇ ਵਾਸਤੇ) ਸਾਰੀ ਸਟੇਟਾਂ ਨੂੰ ਖਤਮ ਕਰਨਾਂ ਜਿਵੇਂ ਬੁਰੀ ਗੱਲ ਨਹੀਂ ਸੀ–ਤਿਵੇਂ ਉਸ ਵੇਲੇ ਦੀ

---

*ਪੁਸਤਕ ਰਾਜਾ ਜੋਗੀ ਪਹਿਲੀ ਅਡੀਸ਼ਨ ਸਫਾ 188

ਸਰਕਾਰ ਅੰਗਰੇਜ਼ੀ ਵਲੋਂ ਕੁਝ ਸਟੇਟਾਂ ਜਾਂ ਸਾਰੀਆਂ ਸਟੇਟਾਂ ਦੀ ਭਲਾਈ ਵਾਸਤੇ ਸਮੁਚੇ ਦੇਸ਼ ਰਾਜ ਵਿਚ ਮਿੱਲਾ ਲੈਣਾਂ ਬੁਰੀ ਗੱਲ ਇਹ ਵੀ ਨਹੀਂ ਸੀ। ਫਿਰ ਅਗਰ ਭਾਰਤੀ ਸਟੇਟਾਂ ਨੂੰ ਖਤਮ ਕਰਨ ਵੇਲੇ ਕੁਝ ਰਾਜਿਆਂ ਨਵਾਬਾਂ ਵਲੋਂ ਭਾਰਤ ਸਰਕਾਰ ਦਾ ਮੁਕਾਬਲਾ ਅਗਰ ਬਗਾਵਤ (ਜੰਗ) ਦੀ ਸ਼ਕਲ ਦਾ ਹੁੰਦਾ (ਜੈਸਾ ਕਿ ਦੱਖਣ ਹੈਦਰਾਬਾਦ ਵਿਚ ਹੋਇਆ ਸੀ) ਤਾਂ ਕੀ ਫਿਰ ਐਸਾ ਮੁਕਾਬਲਾ ਕਰਨ ਵਾਲੇ ਬਾਗੀਆਂ ਨੂੰ ਹੁਣ ਅਸੀਂ ਅਜ਼ਾਦੀ ਦੀ ਜੰਗ ਲੜਨ ਵਾਲੇ ਮੰਨਾਂਗੇ ? ਹਰਗਿਜ਼ ਐਸਾ ਨਹੀਂ ਮੰਨਾਂਗੇ। ਫਿਰ ਐਸੇ ਲੋਕਾਂ ਨੂੰ ਜੇਕਰ ਅਸੀਂ ਬਾਗੀ ਆਖਾਂਗੇ ਤਾਂ ਇਨਸਾਫ ਹੋਵੇਗਾ ਕਿ ਉਸ ਵੇਲੇ ਵੀ ਦੇਸ਼ ਦੀ ਏਕਤਾ ਤੇ ਅਖੰਡਤਾਂ ਨੂੰ ਵਧਾਂਦੇ ਅੰਗਰੇਜ਼ਾਂ ਦੇ ਖਿਲਾਫ ਲੜਦੇ ਲੋਕਾਂ ਨੂੰ ਬਾਗੀ (ਬਗਾਵਤ) ਗੱਦਰ ਮਚਾਂਦੇ ਸਮਝੀਏ ! ਕਿਉਂਕਿ ਉਨ੍ਹਾਂ ਨੇ ਉਸ ਵੇਲੇ ਦੇ (ਮਹਾਤਮਾਂ ਗਾਂਧੀ ਵਰਗੇ) ਕਿਸੇ ਸਿਆਣੇ ਲੀਡਰ ਦੀ ਸੋਚੀ ਸਮਝੀ ਆਜਾਦੀ ਦੀ ਸਕੀਮ ਹੇਠਾਂ ਇਹ ਜੰਗ ਸ਼ੁਰੂ ਨਹੀਂ ਕੀਤੀ ਸੀ, ਬਲਕਿ ਅੰਗਰੇਜ਼ਾਂ ਦੇ ਖਿਲਾਫ ਕੁਝ ਰਾਜਿਆਂ ਨਵਾਬਾਂ ਦਾ ਗੁੱਸਾ ਸੀ। ਉਹਨਾਂ ਸਿਧੇ ਸਾਦੇ ਫੌਜੀਆਂ ਨੂੰ ਭੜਕਾਇਆ ਤੇ ਗਦਰ ਮੱਚਾ ਦਿਤਾ ਸੀ। ਮੁੱਢਲਾ ਜ਼ਿਕਰ ਇਹ ਹੈ—

1. ਸਿਤਾਰਾ ਦੇ ਪੇਸ਼ਵਾ ਬਾਜੀ ਰਾਉ ਨੂੰ ਲਾਰਡ ਹੇਸ਼ਟਿੰਗ ਨੇ ਗੱਦੀ ਤੋਂ ਲਾਹ ਕੇ ਇਹ ਸਟੇਟ ਬਣਾਈ ਸੀ। ਜਿਸ ਦਾ ਰਾਜਾ ਸੰਨ 1849 ਵਿਚ ਮਰਿਆ ਸੀ। ਬੇ-ਔਲਾਦ ਸੀ,ਜਿਸ ਤੇ ਡਲਹੌਜ਼ੀ ਨੇ ਇਸ ਦੇ ਮੁਤਬੰਨੇ ਨੂੰ ਰਾਜ ਤਖਤ ਦੇਣ ਤੋਂ ਇਨਕਾਰ ਕੀਤਾ ਤੇ ਅਲਾਕਾ ਸਿਤਾਰੇ ਨੂੰ ਬੰਬਈ ਵਿਚ ਮਿਲਾਇਆ ਸੀ। ਫਿਰ 1852 ਵਿਚ ਜਦੋਂ ਦੂਜਾ ਪੇਸ਼ਵਾ (ਬਾਜੀਰਾਉ) ਵੀ ਵੀ ਮਰ ਗਿਆ ਸੀ, ਉਹਦੇ ਮੁਤਬੰਨੇ (ਧੋਧੂ ਪੰਨਤ) ਨਾਨਾ ਸਾਹਿਬ ਨੇ 8 ਲੱਖ ਪਿੰਨਸ਼ਨ ਦੀ ਮੰਗ ਕੀਤੀ ਅੰਗਰੇਜ਼ਾਂ ਨੇ ਇਨਕਾਰ ਕੀਤਾ ਸੀ ਪਰ ਉਸਦੀ ਹੋਰ

ਲੱਖਾਂ ਦੀ ਨਿਜੀ ਜਾਇਦਾਦ ਦੇ ਦਿਤੀ ਸੀ। ਫਿਰ ਵੀ ਇਹ ਨਾਰਾਜ ਹੋ ਕੇ ਫੜਕ ਪਿਆ ਸੀ।

2. ਝਾਂਸੀ ਦੀ ਰਾਣੀ–(ਲਖਮੀ ਬਾਈ) ਨੂੰ ਐਸੀ ਆਗਿਆ ਨਹੀਂ ਮਿਲੀ ਸੀ, ਇਸ ਦਾ ਅਲਾਕਾ ਵੀ ਅੰਗਰੇਜੀ ਰਾਜ ਵਿਚ ਸ਼ਾਮਲ ਕੀਤਾ ਗਿਆ ਸੀ। ਇਹ ਵੀ ਬਹੁਤ ਗੁੱਸੇ ਸੀ।

3. ਨਾਗਪੁਰ ਦੀ ਸਟੇਟ–ਲਾਰਡ ਹਿਸ਼ਟੰਗ ਨੇ ਭੌਂਸਲਾਂ ਨੂੰ ਦਿਤੀ ਸੀ ਇਸ ਨੂੰ ਵੀ ਮੁਤਬੰਨਾ ਬਨਾਣ ਦੀ ਇਜਾਜ਼ਤ ਨਹੀਂ ਮਿਲੀ ਤੇ ਅਲਾਕੇ ਦਾ ਨਾਮ 'ਸੀ ਪੀ' ਰਖਿਆ ਸੀ।

4. ਕਰਨਾਟਕ ਦੇ ਨਵਾਬ–ਦੇ ਘਰ ਵੀ ਕੋਈ ਔਲਾਦ ਨਹੀਂ ਸੀ। ਇਸਦੇ ਚਾਚੇ ਨੇ ਸਟੇਟ ਵਾਰਸ ਹੋਣ ਦਾ ਦਾਹਵਾ ਕੀਤਾ,ਜੋ ਮੰਨਜ਼ੂਰ ਨ ਹੋਇਆ-ਇਹ ਦੁੱਖ ਸੀ।

5. ਮਹਾਰਾਜਾ ਤੰਜੋਰ–ਦੇ ਮਰ ਜਾਣ ਮਗਰੋਂ ਉਸ ਦੇ ਵਾਰਸਾਂ ਦੇ ਖਤਾਬ ਅਤੇ ਵਜ਼ੀਫੇ ਬੰਦ ਹੋਇ ਇਹ ਵੀ ਨਾਰਾਜ ਸੀ।

6. ਅਵੱਧ ਦੀ ਰਿਆਸਤ–ਉਤੇ ਇਸ ਵਾਸਤੇ ਕਬਜ਼ਾ ਕੀਤਾ ਗਿਆ ਕਿ ਉਥੋਂ ਦਾ ਰਾਜ ਪ੍ਰਬੰਧ ਬਹੁਤ ਭੈੜਾ ਸੀ, ਪਰਜਾ ਦੁਖੀ ਸੀ। ਫਿਰ ਅੰਗਰੇਜ਼ਾਂ ਦੇ ਬਾਰ ਬਾਰ ਆਖੇ ਉਤੇ ਵੀ ਪ੍ਰਬੰਧ ਨੂੰ ਠੀਕ ਨਹੀਂ ਕੀਤਾ ਗਿਆ–ਜਿਸ ਤੇ ਉਸਦੀ ਰਿਆਸਤ ਉਤੇ ਵੀ ਲਾਰਡ ਡਲਹੌਜ਼ੀ ਨੇ ਕਬਜ਼ਾ ਕੀਤਾ ਤੇ ਉਥੋਂ ਦੇ ਨਵਾਬ ਨੂੰ (ਬਾਦਸ਼ਾਹ ਨੂੰ) 12 ਲੱਖ ਰੁਪੈ ਦੀ ਪਿੰਨਸ਼ਨ ਦੇ ਕੇ ਕਲਕਤੇ ਭੇਜਿਆ ਸੀ।

7. ਆਖਰੀ ਮੁਗਲ ਬਾਦਸ਼ਾਹ (ਬਹਾਦਰ ਸ਼ਾਹ ਜ਼ਫਰ)

ਨੂੰ ਅੰਗਰੇਜ਼ਾਂ ਤੋਂ ਵਜ਼ੀਫਾ ਮਿਲਦਾ ਤੇ ਦਿਲੀ ਦੇ ਲਾਲ ਕਿਲ੍ਹੇ ਅੰਦਰ ਰਹਿੰਦਾ ਸੀ। ਅਖੀਰ ਦੇ ਸਾਲਾਂ ਵਿੱਚ ਇਸ ਨੂੰ ਅੰਗਰੇਜ਼ੀ ਸਰਕਾਰ ਨੇ ਕਿਹਾ-ਕਿ ਇਸ ਦੇ ਮਰਣ ਮਗਰੋਂ ਵਜੀਫਾ ਬੰਦ ਅਤੇ ਇਸ ਦੇ ਪੁੱਤਰ (ਜਵਾਂ ਬਖਤ) ਨੂੰ ਬਾਦਸ਼ਾਹ ਕਹਾਣ ਦਾ ਜੱਦੀ ਹੱਕ ਨਹੀਂ ਰਹੇਗਾ ਤੇ ਲਾਲ ਕਿਲ੍ਹੇ ਤੋਂ ਕੱਢ ਕੇ ਦੂਜੀ ਕਿਸੇ ਥਾਂ ਵਸਣ ਨੂੰ ਕਿਹਾ ਜਾਇਗਾ। ਐਸਾ ਸੁਣ ਕੇ ਇਸ ਨੂੰ ਬਹੁਤ ਰੰਜ ਸੀ। ਹੁਣ ਕਾਰਨ ਬਣਿਆ ਕਿ ਮੇਰਠ ਤੋਂ ਆ ਕੇ ਬਾਗੀ ਫੌਜਾਂ ਨੇ ਜਦੋਂ ਅੰਗਰੇਜ਼ ਹਾਕਮਾਂ ਨੂੰ ਕਤੱਲ ਕੀਤਾ ਤਾਂ 'ਬਹਾਦਰ ਸ਼ਾਹ ਜਫਰ' ਨੂੰ ਤੋਪਾਂ ਦੀ ਸਲਾਮੀ ਨਾਲ ਤਖਤ ਉਤੇ ਬਿਠਾ ਦਿਤਾ, ਅਤੇ ਸ਼ਹਿਨ ਸ਼ਾਹ ਹਿੰਦ ਮੰਨ ਲਿਆ ਸੀ।

ਇਹ ਸੀ ਇਸ 1857 ਦੇ ਗੱਦਰ ਜਾਂ ਅਖੌਤੀ ਪਹਿਲੀ ਜੰਗ ਆਜ਼ਾਦੀ ਦਾ ਤਾਣਾਂ ਪੇਟਾ! ਜਿਸ ਨੂੰ ਪਾਠਕਾਂ ਨੇ ਇਨਸਾਫ ਪਸੰਦ ਹੋ ਕੇ ਵਿਚਾਰਨਾਂ ਹੈ ਕਿ ਇਹ ਗੱਦਰ ਸੀ ਜਾਂ ਕਿ ਜੰਗ ਆਜਾਦੀ ਸੀ? ਅਗਰ ਇਹ ਸੁਫਲ ਹੋ ਜਾਂਦੀ ਤਾਂ ਮੁਗਲ ਰਾਜ ਨਵੇਂ ਸਿਰੋਂ ਕਾਇਮ ਹੋਇ ਦੇ ਨਤੀਜੇ ਕੀ ਨਿਕਲਣੇ ਸਨ? ਤੇ ਸਮਾਂ ਪਾ ਕੇ ਦੇਸ਼ ਧਰਮ ਦੀ ਕੀ ਹਾਲਤ ਹੋ ਜਾਣੀ ਸੀ? ਦਿਲ ਕੰਬ ਉੱਠਦਾ ਹੈ।

--o--

## ਸਮਝਣ ਦੀ ਲੋੜ ਹੈ

ਮਈ ਸੰਨ 1857 ਵਿਚ ਬਹਾਦਰ ਸ਼ਾਹ ਨੂੰ ਸ਼ਹਿਨ ਸ਼ਾਹ ਮੰਨ ਤਖਤ ਉਤੇ ਬਿਠਾਇਆ ਗਿਆ ਸੀ, 14 ਅਗਸਤ ਤੀਕ ਚਾਰ ਮਹੀਨੇ ਉਹ ਸੁਤੰਤ੍ਰ ਸ਼ਹਿਨ ਸ਼ਾਹੇ ਹਿੰਦ ਬਣਿਆ ਬੈਠਾ ਰਿਹਾ। ਅੰਗਰੇਜ ਹਾਰ ਜਾਂਦੇ ਤਾਂ ਇਸ ਨੂੰ ਕਿਸੇ ਨੇ ਹਟਾਣਾਂ ਨਹੀਂ ਸੀ, ਨ ਕਿਸੇ ਵਿਚ ਵਖਰੀ ਵਖਰੀ ਤਾਕਤ ਸੀ। ਨ ਵੋਟਾਂ ਦੇ ਚੁਣਾਉ ਨਾਲ

ਸਾਂਝੇ ਰਾਜ ਦੀ ਪਿਰਤ ਸੀ, ਨ ਇਸ ਢੰਗ ਨੂੰ ਕੋਈ ਜਾਣਦਾ ਸੀ। ਸਿਰਫ ਮੁਗਲ ਰਾਜ, ਫਿਰ ਮੁਗਲ ਰਾਜ ਦੀ ਨੀਤੀ ਚਲਣੀ ਸੀ ਜੋ ਕਿ ਇਸਲਾਮੀ ਸ਼ਰ੍ਹਾ ਦੇ ਨਾਮ ਆੜ ਵਿਚ ਮਨ ਮਰਜੀ ਦੇ ਜ਼ੁਲਮ ਕਰਦੇ ਅਤੇ ਹਿੰਦੂ ਸੰਸਕ੍ਰਿਤੀ ਨੂੰ ਪਹਿਲੇ ਵੀ ਖਤਮ ਕੀਤਾ ਸੀ ਹੁਣ ਫੇਰ ਕਰਨਾਂ ਸੀ।

ਕੋਈ ਵੀ ਮਜ਼ਹੱਬ ਜ਼ੁਲਮ ਕਰਨਾਂ ਤੇ ਝੂਠ ਬੋਲਨਾਂ ਨਹੀਂ ਸਿਖਾਂਦਾ। ਇਸਲਾਮੀਅਤ (ਕੁਰਾਨ ਸ਼ਰੀਫ) ਦੀ ਤਾਲੀਮ ਵੀ ਐਸੀ ਆਗਿਆ ਨਹੀਂ ਦਿੰਦੀ ਕਿ ਬੇਗੁਨਾਹਾਂ ਉਤੇ ਜ਼ੁਲਮ ਕੀਤਾ ਜਾਏ ਪਰ ਤਾਕਤ ਵਿਚ ਆਇ ਤੋਂ ਪਹਿਲੇ ਬਾਬਰ (ਮੁਗਲ) ਨੇ ਜੋ ਕੁਝ ਭਾਰਤੀ ਪਠਾਨਾਂ (ਮੁਸਲਮਾਨਾਂ) ਤੇ ਹਿੰਦੂਆਂ ਉਤੇ ਹਮਲਾ ਕਰਕੇ ਤਬਾਹੀ ਮਚਾਈ ਸੀ ਉਹ ਗੁਰੂ ਨਾਨਕ ਨੇ ਨਕਸ਼ਾ ਖਿਚ ਦਸਿਆ ਸੀ। ਫਿਰ ਮੁਗਲਰਾਜ ਪੱਕਾ ਹੋਇ ਵੇਲੇ ਜਹਾਂਗੀਰ ਪਿਛੋਂ ਔਰੰਗਜੇਬਨੇ ਹਿੰਦੂਆਂ ਉਤੇ ਜੋ ਜੁਲਮ ਕੀਤੇ—ਉਹ ਇਤਿਹਾਸ ਵਿਚ ਲਿਖੇ ਹਨ, ਪਰ ਅਜ ਕਲ ਦੇ ਜ਼ਮਾਨੇ ਵਿਚ ਪਾਕਿਸਤਾਨੀ (ਇਸਲਾਮੀ) ਹਕੂਮਤ ਨ ਕਿਸੇ ਦੂਜੇ ਦੇ ਫਿਰਕੇ ਨੂੰ ਪਸੰਦ ਨਹੀਂ ਕੀਤਾ—ਨ ਹੁਣ ਤੀਕ ਕਰਦੇ ਹਨ, ਤਾਂ ਸਾਰੇ ਭਾਰਤ ਉਤੇ ਮੁਗਲ ਰਾਜ ਮੁੜ ਕਾਇਮ ਹੋਇ ਨਾਲ ਕੀ ਉਮੀਦ ਹੋ ਸਕਦੀ ਸੀ ਕਿ ਉਹ ਹਿੰਦੂ ਸਿਖਾਂ ਨੂੰ ਅਪਣੀ ਸਰਕਾਰ ਵੇਲੇ ਰਾਜਸੀ ਭਾਈਵਾਲ ਬਣਾਂਦੇ ?

ਇਸ ਤੋਂ ਕਿਸੇ ਨੂੰ ਇਨਕਾਰ ਨਹੀਂ ਕਿ ਪਹਿਲੇ ਦੀ ਹਿੰਦੂ ਵਸੋਂ ਕਾਰਨ ਆਪਣਾ ਦੇਸ ਹਿੰਦੁਸਤਾਨੀ ਸੀ। ਜੋ ਕਈ ਰਾਜਾਂ ਦੀਆਂ ਹੱਦਾਂ, ਕਈ ਜਾਤਾਂ ਪਾਤਾਂ ਦੇ ਭੇਦ ਅਤੇ ਊਚ ਨੀਚ ਦੇ ਵਿਤ-ਕਰੇ ਕਾਰਨ ਵੰਡਿਆ ਸੀ। ਜਿਸ ਤੇ ਥੋੜੇ ਜਿਹੇ ਕਾਬਲੋਂ ਆਏ ਮੁਗਲਾਂ ਤੇ ਲੁਟੇਰਿਆਂ ਨੂੰ ਲੋਕੀ ਰੋਕ ਨਾ ਸਕੇ, ਤੇ ਉਹਨਾਂ ਦੀ ਗੁਲਾਮੀ ਸਹਿ ਲਈ ਸੀ। ਜਿੰਦ ਨੂੰ ਬਚਾਇਆ ਪਰ ਹਿੰਦ ਦੀ ਸਭਿਅਤਾ ਹਿੰਦਵੱਤ ਨੂੰ ਨਹੀਂ ਬਚਾ ਸਕੇ। ਜਿਨਾਂ ਵਿਚੋਂ ਕ੍ਰੋੜਾਂ ਦੀ ਗਿਣਤੀ ਦੇ ਹਿੰਦੂਆਂ ਨੇ 'ਤੁਰਕ ਰਾਜ ਤੇਜ' ਦਾ ਅਸਰ ਕਬੂਲ ਕੀਤਾ ਸੀ ਉਹ

ਮੁਸਲਮਾਨ ਬਣੇ। ਲੱਖਾਂ ਨੂੰ ਤਲਵਾਰ ਦੇ ਜ਼ੋਰ ਨਾਲ ਮੁਸਲਮਾਨ ਬਣਾਇਆ ਤੇ ਇਨਕਾਰੀ ਲੋਕਾਂ ਨੂੰ ਉਹਨਾਂ ਬਦੇਸ਼ੀਆਂ ਨੇ ਕੱਤਲ ਕਰਾਇਆ ਸੀ। ਹੁਣ ਸਮਾਂ ਪਾ ਕੇ ਮੁਗਲ ਰਾਜ ਫਿਰ ਪੱਕਾ ਹੋ ਜਾਂਦਾ ਤਾਂ ਫੇਰ ਵੀ ਐਸਾ ਕੁਝ ਪਹਿਲੇ ਵਾਂਗ ਹੋਣਾ ਜ਼ਰੂਰੀ ਸੀ। ਹੁਣ ਤੀਕ ਪਾਕਿਸਤਾਨੀ ਹਾਕਮਾਂ ਵਲੋਂ ਜੋ ਕੁਝ ਬੰਗਲਾ ਦੇਸ਼ ਵਿਚ ਹੋਇਆ ਉਹ ਸਭ ਜਾਣਦੇ ਹਨ।

ਅੱਜ ਦੇ ਜ਼ਮਾਨੇ ਵਿਚ ਵੋਟਾਂ ਨਾਲ ਚੁਣੇ ਲੀਡਰ ਸਰਕਾਰ ਬਣਾਂਦੇ ਤੇ ਰਾਜ ਕਰਦੇ ਹਨ। ਪਰ ਪਾਕਿਸਤਾਨੀ ਮੁਗਲਾਂ ਦੀਆਂ ਸੰਤਾਨਾਂ ਨੇ ਬੰਗਲਾ ਦੇਸ਼ ਦੇ ਲੱਗ ਭਗ 30 ਲਖ ਲੋਕਾਂ ਨੂੰ ਖਤਮ ਕੀਤਾ ਤੇ 90 ਲੱਖ ਨੂੰ ਲੁੱਟ ਪੁੱਟ ਕੇ ਉਜਾੜ ਦਿਤਾ ਗਿਆ ਸੀ। ਸਿਰਫ ਇਸ ਵਾਸਤੇ ਕਿ ਵੋਟਾਂ ਨਾਲ ਚੁਣੇ ਲੀਡਰ ਦੇ ਝੰਡੇ ਹੇਠ ਜਮਾਂ ਹੋਏ ਅਪਣੀ ਬਹੁ ਗਿਣਤੀ ਮੁਸਲਮਾਨ ਭਰਾਵਾਂ ਉਤੇ ਅਗਰ ਐਸਾ ਜ਼ੁਲਮ ਢਾਹਿਆ ਜਾ ਸਕਦਾ ਕਿ ਆਜ਼ਾਦੀ ਮੰਗਦੇ ਸਨ ਤਾਂ ਉਸ ਵੇਲੇ ਦੁਬਾਰਾ ਮੁੜ ਮੁਗਲ ਰਾਜ ਪੱਕਾ ਹੋਇ ਨਾਲ ਬਾਗੀ ਰਜਵਾੜਿਆਂ ਜਾਂ ਹਿੰਦੂ ਸਿਖ ਪਰਜਾ ਨੂੰ ਕਿਸ ਨੇ ਆਜ਼ਾਦ ਨਹੀਂ ਕਰਨਾ ਸੀ।

ਐਸੀ ਹਾਲਤ ਵਿਚ 1857 ਦੀ ਬਗਾਵਤ ਨੂੰ ਆਜ਼ਾਦੀ ਦੀ ਪਹਿਲੀ ਜੰਗ ਉਹਾ ਮੰਨ ਸਕਦੇ ਜਿਨ੍ਹਾਂ ਨੂੰ ਮੁਗਲ ਰਾਜ ਬੀਤੇ ਦੇ ਨਤੀਜਿਆਂ ਦਾ ਪਤਾ ਨਹੀਂ, ਜਾਂ ਸਕੂਲਾਂ ਕਾਲਜਾਂ ਵਿਚ ਸੰਕੋਚਵੇਂ ਤਵਾਰੀਖੀ ਹਾਲ ਪੜ ਕੇ ਡੂੰਘੀ ਸੋਚ ਨੂੰ ਜਿਨ੍ਹਾਂ ਸੋਚਿਆ ਨਹੀਂ-ਕਿ ਬਹਾਦਰ ਸ਼ਾਹ ਜ਼ੱਫਰ ਦਾ (ਮੁਗਲ ਰਾਜ) ਹੁਣ ਦੇ ਪਾਕਿਸਤਾਨ ਜਿਹਾ ਹੋਣਾ ਸੀ। ਫਿਰ ਸਾਰਾ ਹਿੰਦੁਸਤਾਨ ਅਖੰਡ ਪਾਕਿਸਤਾਨ ਹੁੰਦਾ। ਅਗਰ ਕੋਈ ਹਿੰਦੂ ਸਿਖ ਬਚਿਆ ਰਹਿੰਦਾ-ਤਾਂ ਐਸੀ ਹੈਸੀਅਤ ਵਿਚ ਰਹਿੰਦਾ ਹੁੰਦਾ--ਜਿਵੇਂ ਚਿੰਤਾ ਵਿਚ ਡੁਬੇ ਸਿੰਧ ਦੇ ਹਿੰਦੂ ਅਤੇ ਪੂਰਬੀ ਪਾਕਿਸਤਾਨ ਵਿਚ ਬੰਗਾਲੀ ਹਿੰਦੂ ਰਹਿੰਦੇ ਸਨ, ਅਜਿਹਾਂ ਵਿਚੋਂ ਨ ਕੋਈ ਭਗਵਾਨ ਤਿੱਲਕ ਹੁੰਦਾ, ਨ ਮਹਾਤਮਾਂ ਗਾਂਧੀ ਨ ਪੰਡਤ ਜਵਾਹਰ ਲਾਲ ਨੈਹਿਰੂ ਨ ਸੁਭਾਸ਼ ਨੇਤਾ ਹੁੰਦੇ, ਨ

ਸਰਦਾਰ ਖੜਕ ਸਿੰਘ, ਨ ਮਾਸਟਰ ਤਾਰਾ ਸਿੰਘ ਨੇ ਹੋਣਾ ਸੀ। ਨ ਕਿਸੇ ਨੂੰ ਕਿਸੇ ਨੇ ਐਸੇ ਨਿਧੱੜਕ ਲੀਡਰ ਹੋਣ ਦੇਣਾ ਸੀ। ਹੁਣ ਜੋ ਕੁਝ ਅਪਣਾ ਸ੍ਵੈਰਾਜ ਤੇ ਧਰਮ ਸਮਾਜ ਹੈ ਉਹ ਇਸੇ ਕਰਕੇ ਕਾਇਮ ਹੈ ਕਿ 1857 ਦੀ ਬਗਾਵਤ ਫਿਹਲ ਹੋਈ। ਮੁਗਲ ਸ਼ਾਹੀ ਖਤਮ ਤੇ ਅੰਗਰੇਜ਼ੀ ਰਾਜ ਕਾਇਮ ਹੋਇਆ ਸੀ। ਜਿਸ ਨੇ ਦੇਸ ਵਾਸੀਆਂ ਦੇ ਦਿਲ ਅਤੇ ਦਿਮਾਗ ਨੂੰ ਅੰਗਰੇਜੀ ਤਾਲੀਮ ਦੀ ਸਭਿਅਤਾ ਸਾਂਇੰਸ ਨਾਲ ਰੋਸ਼ਨ ਕੀਤਾ।

ਇਹੋ ਕਾਰਨ ਸੀ ਕਿ ਦਲੀਲ ਵਾਲੇ ਅੰਗਰੇਜ ਹਾਕਮਾਂ ਦੇ ਸਾਹਮਣੇ, ਦਲੀਲ ਭਰੀ ਸਚਾਈ ਦਾ ਜਦੋਂ ਕਾਂਗਰਸ ਵਲੋਂ ਜੋਰਦਾਰ ਨਾਹਰਾ ਲਾਇਆ ਗਿਆ ਕਿ ਸਵੈ ਰਾਜ 'ਸਾਡਾ ਜਮਾਂਦਰੂ ਹੱਕ ਹੈ' ਤਾਂ ਅਖੀਰ ਨੂੰ ਔਖੇ ਸੌਖੇ ਅੰਗਰੇਜਾਂ ਨੂੰ ਝੁਕੱਣਾਂ ਪਿਆ ਤੇ ਭਾਰਤੀ ਜੰਤਾ ਨੂੰ ਕਾਂਗਰਸ ਰਾਂਹੀਂ 1947 ਵਿਚ ਸਵੈ ਰਾਜ ਮਿਲਿਆ ਸੀ। ਹੁਣ ਸਾਡਾ ਦੇਸ਼ ਆਜਾਦ ਹੈ। ਕਿਵੇਂ ਕੁਰਬਾਨੀਆਂ ਦੇ ਕੇ ਆਜਾਦੀ ਖਰੀਦੀ ਗਈ ਹੈ? ਸਾਰੇ ਜਵਾਨ ਤੇ ਬੁਢੇ ਇਸ ਸਦੀ ਦੇ ਜਾਣਦੇ ਹਨ। ਅਗਰ ਮੁਗਲ ਰਾਜ ਹੁੰਦਾ ਤਾਂ ਐਸਾ ਸੁਪਣਾਂ ਵੀ ਨਹੀਂ ਆਉਣਾ ਸੀ।

ਭਾਰਤ ਵਿਚੋਂ 1947 ਦੇ 15 ਅਗਸਤ ਤੋਂ ਅੰਗਰੇਜੀ ਰਾਜ ਖਤਮ ਹੈ। ਫਿਰ ਵੋਟਾਂ ਨਾਲ ਚੁਣੀ ਹਕੂਮਤ ਅਪਣੀ ਹੈ। ਅਜ ਅਗਰ ਮੈਂ! ਅਪਣੇ ਭਾਰਤ ਵਾਸਤੇ ਉਸੇ ਵੇਲੇ ਦੇ ਮੁਗਲ ਰਾਜ ਨਾਲੋਂ-ਉਸ ਵੇਲੇ ਦੇ ਅੰਗਰੇਜੀ ਰਾਜ ਨੂੰ ਚੰਗਾ ਤੇ ਫਾਇਦੇ ਮੰਦ ਸਾਬਤ ਕਰਨ ਦਾ ਯਤਨ ਕੀਤਾ ਹੈ ਤਾਂ ਇਸ ਵੇਲੇ ਉਨ੍ਹਾਂ ਤੋਂ ਹੁਣ ਮੈਨੂੰ ਨ ਕੋਈ ਲਾਭ ਹੈ—ਨ ਖੁਸ਼ਾਮਦ ਕੀਤੀ ਹੈ। ਸਿਰਫ ਲਿਖਾਰੀ ਹੋਣ ਦੀ ਹੈਸੀਅਤ ਵਿਚ, ਉਸ ਵੇਲੇ ਦੇ ਅੰਗਰੇਜੀ ਰਾਜ ਪ੍ਰਬੰਧ ਨੂੰ ਭਾਰਤੀ ਪਰਜਾ ਵਾਸਤੇ ਚੰਗਾ ਤੇ ਅਨਕੂਲ ਅਨੁਭਵ ਕੀਤਾ ਹੈ* ਖਾਸ

---

* ਭਾਰਤ ਦੇ ਇਤਿਹਾਸ ਦੇ ਕਈ ਨਿਰਪੱਖ ਹੋਰ ਲਿਖਾਰੀਆਂ ਵੀ ਅੰਗਰੇਜ਼ਾਂ ਵਲੋਂ ਕੀਤੇ ਸੁਧਾਰਕ ਕੰਮਾਂ ਦੇ ਬਹੁਤ ਗੁਣ ਗਾਏ ਹਨ।

ਕਰਕੇ ਮੁਗਲ ਰਾਜ ਤੋਂ ਬਾਅਦ ਸ਼ੁਰੂ ਸ਼ੁਰੂ ਵਿਚ ਅੰਗਰੇਜੀ ਰਾਜ ਬਹੁਤ ਚੰਗਾ ਮੰਨਿਆ ਗਿਆ ਸੀ। ਮੁਕਾਬਲਾ ਕੀਤਾ ਹੀ ਨਹੀਂ ਜਾ ਸਕਦਾ। ਵਰਨਾਂ 50-60 ਸਾਲ ਦਾ ਸਮਾਂ ਰਾਜ ਚਲਾਂਦੇ ਬੀਤੇ ਮਗਰੋਂ ਅਗਰ ਅੰਗਰੇਜ ਵੀ ਖ਼ੁਦ ਗਰਜ ਅਤੇ ਬਹੁਤੇ ਲਾਲਚੀ ਨ ਹੋ ਜਾਂਦੇ ਤਾਂ ਮਹਾਤਮਾਂ ਗਾਂਧੀ ਜੈਸ਼ੇ ਮਹਾਂ ਪੁਰਖ ਨੇ ਇਨ੍ਹਾਂ ਪਾਸੋਂ 'ਨੌ-ਅਬਾਦੀਆਤ' ਜੈਸੀ ਆਜ਼ਾਦੀ ਦੀ ਮੰਗ ਕੀਤੀ ਸੀ। ਜਿਸ ਦਾ ਮਤ-ਲਬ ਇਹ ਸੀ ਕਿ ਸਾਡੇ ਉਤੇ ਸ਼ਹਿਨਸ਼ਾਹੀ ਤਾਜ ਬਰਤਾਨੀਆਂ ਦਾ ਰਹੇ, ਪਰ ਅੰਦਰੂਨੀ ਸਾਰਾ ਰਾਜ ਪ੍ਰਬੰਧ ਅਤੇ ਉਨਤੀ ਦੇ ਅਧਿਕਾਰ ਸਾਡੇ ਅਪਣੇ ਹੱਥ ਹੋਣ! ਪਰ ਇਸ ਵੇਲੇ ਦੇ ਦੂਰ ਦੀ ਨ ਸੋਚਣ ਵਾਲੇ—ਤੇ ਨ ਸਮਝਣ ਵਾਲੇ ਅੰਗਰੇਜ ਹੰਕਾਰੀ ਸਨ, ਉਨ੍ਹਾਂ 'ਰੋਲਟ ਐਕਟ' ਰਾਹੀਂ ਹੋਰ ਕੱਸ ਦਿਤਾ ਸੀ।

ਇਸੇ ਐਕਟ ਦੇ ਵਿਰੋਧ ਵਿਚ ਸਾਂਝਾ ਜਲਸਾ ਅੰਮ੍ਰਿਤਸਰ (ਹਿੰਦੂ, ਮੁਸਲਮਾਨ ਤੇ ਸਿਖਾਂ ਵਲੋਂ) ਜਲਿਆਂ ਵਾਲੇ ਬਾਗ ਵਿਚ ਹੋਇਆ ਤੇ ਉਥੇ ਸਰਕਾਰ ਵਲੋਂ ਮਸ਼ੀਨ ਗੰਨਾਂ ਨਾਲ ਸੈਂਕੜਿਆਂ ਨੂੰ ਸ਼ਹੀਦ ਹਜ਼ਾਰਾਂ ਨੂੰ ਜ਼ਖਮੀ ਕੀਤਾ ਗਿਆ। ਪਰ ਕਾਲੇ ਕਾਨੂੰਨ ਨੂੰ ਲੋਕਾਂ ਨੇ ਮਨਸੂਖ ਕਰਾ ਕੇ ਦੰਮ ਲਿਆ ਸੀ, ਮਤਲੱਬ ਇਹ ਹੈ—ਕਿ ਸਿਆਸੀ ਤੌਰ ਪਰ ਅੰਗਰੇਜ਼ੀ ਸਰਕਾਰ ਵੀ ਪਿਛੋਂ ਅਕਲ ਵਾਲੀ ਸਾਬਤ ਨ ਹੋਈ। ਵਰਨਾਂ ਅੱਜ ਭਾਰਤ ਉਤੇ ਸ਼ਹਿਨ ਸ਼ਾਹੀ ਤਾਜ ਬ੍ਰਤਾਨੀਆਂ ਦਾ ਅਤੇ ਅੰਦਰੂਨੀ ਪ੍ਰਬੰਧ ਭਾਰਤੀਆਂ ਦਾ ਹੁੰਦਾ, ਪਰ ਅਸੀਂ ਤਾਂ ਸੰਨ 1947 ਤਕ ਦਾ ਨਹੀਂ—ਬਲਕਿ 90 ਸਾਲ ਪਹਿਲੇ 1857 ਦਾ ਜ਼ਿਕਰ ਕੀਤਾ ਹੈ ਕਿ ਉਸ ਵੇਲੇ ਮੁਗਲਾਂ ਦੇ ਇਸਲਾਮੀ ਰਾਜ ਦੀ ਬਜਾਇ ਅੰਗਰੇਜ਼ੀ ਰਾਜ ਦਾ ਮੁੜ ਕਾਇਮ ਰਹਿਣਾਂ ਭਾਰਤ ਦੇ ਭਾਗਾਂ ਦਾ ਮਾਨੋ ਡੁੱਬਾ ਸੂਰਜ ਚੜ੍ਹਿਆ ਅਨੁਭਵ ਕੀਤਾ ਹੈ।

ਮੈਨੂੰ ਇਹ ਗੱਲ ਦਸਣ ਵਿਚ ਝਾਕਾ ਨਹੀਂ ਕਿ ਇਹਨਾਂ (ਅੰਗਰੇਜ਼ਾਂ) ਨੇ ਅਪਣੀ ਰਾਜਸੀ ਤਾਕਤ ਨੂੰ ਕਾਇਮ ਰੱਖਣ ਦੇ ਖਿਆਲ ਨਾਲ ਮਹਾਤਮਾਂ ਗਾਂਧੀ ਜੀ ਦੀ ਤਹਿਰੀਕ ਆਜ਼ਾਦੀ ਨੂੰ ਕਈ

ਵੇਰ ਸਖਤੀ ਨਾਲ ਕੁਚੱਲਣ ਦੀ ਕੋਸ਼ਸ਼ ਕੀਤੀ, ਪਰ ਅਪਣੀ ਰਾਜਸੀ ਤਾਕਤ ਨੂੰ ਵਰਤ ਕੇ ਇਨ੍ਹਾਂ ਨੇ ਸਾਡੇ ਮੰਦਰ ਤੇ ਗੁਰਦਵਾਰੇ ਨਹੀਂ ਢਾਹੇ ਸੀ। ਨ ਕਿਸੇ ਦਾ ਧਰਮ ਮਿਟਾ ਕੇ ਜ਼ੋਰੀ ਈਸਾਈ ਬਣਾਇਆ ਹੈ। ਮੁਸਲਮਾਨਾਂ ਨੇ ਜੋ ਸਦੀਆਂ ਤੋਂ ਭਾਰਤ ਵਿਚ ਆਏ ਤੇ ਇਹੋ ਕੁਝ ਕਰਦੇ ਰਹੇ ਸੀ। ਇਸ ਵਾਸਤੇ ਅਸੀਂ ਮੁਗਲਾਂ ਦੀ ਇਸਲਾਮੀ ਹਕੂਮਤ ਨਾਲੋਂ ਅੰਗਰੇਜ਼ਾਂ ਦੀ ਬਾਦਸ਼ਾਹੀ ਨੂੰ ਦੇਸ਼ ਧਰਮ ਵਾਸਤੇ ਹਜ਼ਾਰਾਂ ਦਰਜੇ ਚੰਗਾ ਦਸਿਆ ਹੈ।

ਭਾਰਤ ਵਾਸਤੇ ਮੁਸਲਮਾਨ ਵੀ ਬਾਹਰ ਦੇ ਆਇ ਬਦੇਸ਼ੀ ਸਨ, ਪਰ ਕਈ ਸਦੀਆਂ ਤੋਂ ਆਇ ਤੇ ਇਥੇ ਵਸੇ ਸਨ। ਇਸੇ ਤਰ੍ਹਾਂ ਅੰਗਰੇਜ ਵੀ ਬਹਾਰ ਤੋਂ ਆਇ ਤੇ ਇਥੇ ਤਿੰਨ ਚਾਰ ਸਦੀਆਂ ਤੋਂ ਵਸਦੇ ਸਨ, ਮੁਗਲ਼ ਸਾਡੇ ਧਰਮ ਨਾਸ਼ਕ ਹੁੰਦਿਆਂ ਵੀ ਉਸ ਵੇਲੇ ਉਹ ਇਸ ਵਾਸਤੇ ਚੰਗੇ ਨਹੀਂ-ਕਿ ਕੁੱਝ ਸਦੀਆਂ ਪਹਿਲੇ ਤੋਂ ਆਬਾਦ ਸਨ। ਅੰਗਰੇਜ਼ ਇਸ ਵਾਸਤੇ ਬੁਰੇ ਤੇ ਬਿਦੇਸ਼ੀ ਨਹੀਂ ਮੰਨੇ ਜਾਣੇ ਚਾਹੀਏ ਕਿ ਮੁਸਲਮਾਨਾਂ ਤੋਂ ਕੁਝ ਸਦੀਆਂ ਪਿਛੋਂ ਦੇ ਆਇ ਹਨ। ਸਾਨੂੰ ਤਾਂ ਦੋਹਾਂ ਨੇ ਗੁਲਾਮ ਬਣਾਇਆ ਸੀ-ਪਰ ਹੁਣ ਜਦੋਂ ਭਾਰਤ ਆਜ਼ਾਦ ਹੈ। ਇਤਹਾਸਕ ਲਿਖਾਰੀਆਂ ਦੀ ਕਲਮ ਆਜ਼ਾਦ ਹੈ ਤਾਂ ਸਚਾਈ ਦੀ ਜਮੀਰ ਰੱਖਣ ਵਾਲੇ ਵਿਦਵਾਨਾਂ ਨੂੰ ਨਿਰਪਖ ਹੋ ਕੇ ਸੋਚਣਾਂ ਤੇ ਲਿਖਣਾ ਚਾਹੀਏ ਕਿ ਭਾਰਤੀਆਂ ਵਾਸਤੇ ਮੁਗਲ ਰਾਜ ਚੰਗਾ ਸੀ ਜਾਂ ਕਿ ਇਸਦੇ ਮੁਕਾਬਲੇ ਤੇ ਜਿੱਤਨਾਂ ਚਿਰ ਰਿਹਾ ਅੰਗਰੇਜ਼ੀ ਰਾਜ ਚੰਗਾ ਰਿਹਾ ਹੈ ?

ਇਸ ਗੱਲ ਨੂੰ ਇਤਿਹਾਸਕ ਪੜਚੋਲੀਏ ਬਹੁਤ ਛੇਤੀ ਸਮਝ ਸਕਦੇ ਹਨ ਕਿ ਭਾਰਤੀਆਂ ਵਾਸਤੇ ਦੋਵੇਂ ਕੌਮਾਂ ਬਿਦੇਸ਼ੀ ਸਨ, ਪਰ ਮੁਗਲ ਰਾਜ ਨਾਲੋਂ ਅੰਗਰੇਜ਼ੀ ਰਾਜ ਅਖੀਰ ਤੀਕ ਚੰਗਾ ਰਿਹਾ ਸੀ ਕਿ ਇਨ੍ਹਾਂ ਨੇ ਕਿਸੇ ਦਾ ਧਰਮ ਭ੍ਰਿਸ਼ੱਟ ਨਹੀਂ ਕੀਤਾ, ਨ ਧਰਮ ਅਸਥਾਨ ਗਿਰਾਏ ਸਨ, ਪਰ ਮੁਸਲਮਾਨ ਰਾਜਾਂ ਵੇਲੇ 'ਮੁਹੰਮਦ ਬਿਨ ਕਾਸਮ' ਤੋਂ ਲੈ ਕੇ 'ਮੁਹੰਮਦ ਤੁਗੱਲਕ', 'ਮਹਮੂਦ ਗਜਨਵੀ',

'ਮੁਹੰਮਦ ਗੌਰੀ', 'ਫੀਰੋਜ ਦੀਨ', 'ਅਮੀਰ ਤੈਮੂਰ' ਫਿਰ ਬਾਬਰ ਨੇ ਖ਼ੁਦ ਅਤੇ ਪਿਛੋਂ ਇਹਦੇ ਮੁਗਲ ਵਾਰਸਾਂ ਨੇ ਜੋ ਕੁਝ ਭਾਰਤੀਆਂ ਉਤੇ ਜੁਲਮ ਢਾਹੇ ਸਨ ਬਹੁਤ ਲੰਮੀ ਦਾਸਤਾਨ ਹੈ। ਕਈ ਬਾਦਸ਼ਾਹਾਂ ਨੇ ਅਪਣੀ ਇਸ ਜੁਲਮੀ ਕਹਾਣੀ ਨੂੰ ਸ਼ੇਖੀ ਰੂਪ ਵਿਚ ਦਸਿਆ ਤੇ ਕਈਆਂ ਦੀ ਕਾਲੀਆਂ ਕਰਤੂਤਾਂ ਨੂੰ ਇਤਿਹਾਸਕਾਰਾਂ ਨੇ ਲਿਖਿਆ– ਜੋ ਛੇ ਸਦੀਆਂ ਪਹਿਲੇ ਦੇ ਜਿਕਰ ਹਨ। ਪਰ ਮੁਗਲ ਰਾਜ ਤਾਂ ਨੇੜੇ ਦੀ ਗੱਲ ਸੀ। ਜਹਾਂਗੀਰ ਦਾ ਗੁਰੂ ਅਰਜਨ ਸਾਹਿਬ ਨੂੰ ਤਸੀਹੇ ਦਿਲਾ ਕੇ ਸ਼ਹੀਦ ਕਰਾਣਾ-ਔਰੰਗਜੇਬ ਵਲੋਂ ਗੁਰੂ ਤੇਗ ਬਹਾਦਰ ਤੇ ਇਨ੍ਹਾਂ ਦੇ ਸਿਖ ਭਾਈ ਮਤੀ ਦਾਸ, ਦਿਆਲਾ ਜੀ ਨੂੰ ਕਿਵੇਂ ਖਤਮ ਕਰਾਇਆ ਸੀ। ਨੇੜੇ ਦੀਆਂ ਗਲਾਂ ਸਨ।

ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਤੇ ਸਰਬੰਸ ਖਤਮ ਦੀ ਜਿੰਮੇਵਾਰੀ ਮੁਗਲ ਰਾਜ ਸਿਰ ਸੀ। ਉਪ੍ਰੰਤ ਬੰਦਾ ਬਹਾਦਰ ਨਾਲ ਕੀ ਬੀਤੀ ਤੇ ਦੋਹਾਂ ਘੱਲੂ ਘਾਰਿਆਂ ਵਿਚ ਮੁਗਲਾਂ ਹਥੋਂ ਜੋ ਸਹਿਣਾਂ ਪਿਆ ਸੀ ਉਹ ਗੱਦਰ ਵੇਲੇ ਦੇ ਕਈ ਸਿਖਾਂ ਨੂੰ ਵਡਿਆਂ ਤੋਂ ਸੁਣਿਆ ਯਾਦ ਸੀ। ਹੋਰ ਦੂਜਿਆਂ ਹਿੰਦੂਆਂ ਨੂੰ ਮੁਗਲ ਰਾਜ ਵਲੋਂ ਕੀਤੇ ਜੁਲਮਾਂ ਦੀ ਯਾਦ ਭੁੱਲ ਜਾਏ–ਤਾਂ ਭੁੱਲ ਜਾਏ! ਪਰ ਸਿਖਾਂ ਨੂੰ ਭੁਲਿਆ ਨਹੀਂ ਸੀ। ਉਹਨਾਂ ਦੇ ਆਗੂ ਬਾਬਾ ਖੇਮ ਸਿੰਘ ਬੇਦੀ ਜੀ ਨੇ (ਹਿੰਦੂ ਸਿੱਖਾਂ) ਅਪਣੇ ਸ਼ਰਧਾਲੂਆਂ ਨੂੰ ਇਸੇ ਕਰਕੇ ਅੰਗਰੇਜਾਂ ਦਾ ਪੱਖੀ ਬਣਾਇਆ ਸੀ। ਕਿ ਕਿਸੇ ਕੀਮਤ ਉਤੇ ਉਹ ਮੁਗਲ ਰਾਜ ਨੂੰ ਦੇਸ਼ ਧਰਮ ਵਾਸਤੇ ਪਸੰਦ ਨਹੀਂ ਕਰਦੇ ਸਨ।

——

# ਸਚਾਈ ਦੀ ਗੱਲ

ਮੇਰੀ ਉਕਤ ਲਿਖਤ ਤੋਂ ਇਹ ਨ ਜਾਣਿਆ ਜਾਇ ਕਿ ਇਸਲਾਂਮੀ ਕਾਨੂੰਨ ਜਾਂ ਇਸਲਾਂਮੀਅਤ ਦੇ ਵਿਰੁਧ ਲਿਖਿਆ ਹੈ। ਹਰਗਿੱਜ ਨਹੀਂ ਬਲਕਿ ਇਸਲਾਂਮੀ ਕਾਨੂੰਨ (ਸ਼ਰੀਅਤ) ਨੂੰ ਗੱਲਤ

ਪੇਸ਼ ਕਰਕੇ ਇਸ ਨਾਮ ਦੀ ਆੜ ਵਿਚ ਜਿਨ੍ਹਾਂ ਬਾਦਸ਼ਾਹਾਂ ਨੇ ਹਿੰਦੂਆਂ ਉਤੇ ਜ਼ੁਲਮ ਢਾਹੇ ਸਨ ਉਨ੍ਹਾਂ ਬਾਬਤ ਲਿਖਿਆ ਹੈ। ਇਸਲਾਮੀਅਤ ਨੂੰ ਪਾਲਣ ਵਾਲੇ ਕਈ ਨੇਕ ਬਾਦਸ਼ਾਹ ਵੀ ਹੋਇ ਅਤੇ ਕਈ ਨੇਕ ਬੰਦੇ ਵੀ ਹੋਇ ਹਨ। ਗੁਰੂ ਨਾਨਕ ਜੀ ਦੇ ਕਈ ਮੁਸਲਮਾਨ ਫਕੀਰ ਦੋਸਤ ਹੋਏ ਤੇ ਉਹਨਾਂ ਨਾਲ ਪਿਆਰ ਕੀਤਾ, ਫਿਰ ਗੁਰੂ ਗੋਬਿੰਦ ਸਿੰਘ ਜੀ ਵੇਲੇ ਇਸਲਾਮੀਅਤ ਨੂੰ ਸਮਝਨ ਵਾਲੇ ਕਈ ਨੇਕ ਬੰਦਿਆਂ ਨੂੰ ਗੁਰੂ ਗੋਬਿੰਦ ਸਿੰਘ ਵਿਚ ਵੀ ਉਹੀ ਸਿਫਤਾਂ ਦਿਖਾਈ ਦਿਤੀਆਂ ਜੋ ਪੈਗੰਬਰਾਂ ਅਵਤਾਰਾਂ ਵਿਚ ਸੁਣੀਆਂ ਸਨ। ਘੁੜਾਂਮ ਦੇ ਪੀਰ ਸੈਯਦ ਭੀਖਨ ਸ਼ਾਹ ਨੇ ਗੁਰੂ ਸਾਹਿਬ ਨੂੰ ਪਟਨੇ ਜਾ ਪਰਖਿਆ ਸੀ। ਭੰਗਾਣੀ ਦੇ ਜੁੱਧ ਦੀ (ਜਬਰ ਨਾਲ ਸਬੱਰ ਦੀ) ਲੜਾਈ ਲੜਦੇ ਦੇਖਿਆ ਤਾਂ ਪੀਰ ਬੁਧੂ ਸ਼ਾਹ ਸਢੌਰੇ ਨੇ ਗੁਰੂ ਖਾਤਰ ਦੋ ਬੇਟੇ ਜੰਗ ਵਿਚ ਮਰਵਾਏ। ਪੀਰ ਅਨਾਇਤ ਅਲੀ ਅਤੇ ਨੱਬੀ ਖਾਂਨ ਨੇ ਮੁਸੀਬਤ ਵੇਲੇ ਗੁਰੂ ਜੀ ਦਾ ਸਾਥ ਦਿਤਾ। ਅਸੀਂ ਤਾਂ ਸਿਰਫ ਮੁਗਲ ਹਕੂਮਤ ਨੂੰ ਹਿੰਦੂ ਸਿਖਾਂ ਵਾਸਤੇ ਮਾੜਾ ਦਸਿਆ ਹੈ, ਪਰ ਉਸ ਵੇਲੇ ਔਰੰਗਜ਼ੇਬ ਨੇ ਅਪਣੇ ਪਿਤਾ ਭਰਾਵਾਂ ਨਾਲ ਰਾਜ ਹਿੱਰਸ ਵਿਚ ਕੀ ਕੁਝ ਕੀਤਾ ਸੀ ? ਫਿਰ ਸਰਮੱਦ ਜੈਸੇ ਖ਼ੁੱਦਾ ਪ੍ਰਸੱਤ ਫਕੀਰ ਨੂੰ ਜੋ ਮਰਵਾ ਸਕਦਾ ਸੀ–ਗੁਰੂ ਘਰਾਂਣੇ ਨਾਲ ਕਿਵੇਂ ਫਰਕ ਕਰਦਾ ? ਹੁਣ ਉਸੇ ਔਰੰਗਜ਼ੇਬ ਦੀ ਮੁਗਲ ਸ਼ਾਹੀ ਦਾ (ਬਹਾਦਰ ਸ਼ਾਹ ਮਾਲਕ ਸੀ) ਜਿਸ ਨੂੰ ਸਿੱਖਾਂ ਨੇ ਹਰਾਇਆ ਤੇ ਫੜਾਇਆ ਸੀ। ਵਰਨਾਂ ਜਿਵੇਂ ਨੇਕ ਇਨਸਾਨ (ਮੁਸਲਮਾਨ) ਸਿਖਾਂ ਨੂੰ ਪਿਆਰਦੇ ਰਹੇ। ਸਿਖ ਵੀ ਐਸੇ ਹੀ ਲੋਕਾਂ ਨਾਲ ਪਿਆਰ ਵਧਾਣਾ ਫਰਜ਼ ਜਾਣਦੇ ਸਨ। ਉੱਕਤ ਜ਼ਿਕਰ ਮੁਗਲ ਰਾਜ ਸਬੰਧੀ ਜਾਣਿਆ ਜਾਏ।

ਮੈਨੂੰ ਸਚਾਈ ਭਰੀ ਇਕ ਇਹ ਗੱਲ ਵੀ ਲਿਖਣ ਤੋਂ ਇਨਕਾਰ ਨਹੀਂ ਕਿ ਉੱਕਤ ਬਾਗੀ ਸਟੇਟਾਂ ਦੇ ਰਾਜੇ ਜਾਂ ਨਵਾਬਾਂ ਨੇ (ਜਿਨ੍ਹਾਂ ਵਿਚ ਰਾਣੀ ਝਾਂਸੀ ਨਾਲ ਹੈ) ਭਾਂਵੇ ਮਜਬੂਰ ਹੋ ਕੇ ਕਾਨੂੰਨ ਤੋੜਿਆ ਤੇ ਅਪਣੀ ਤਾਕਤ ਦੇ ਠੀਕ ਅੰਦਾਜ਼ੇ ਉਤੇ ਵਿਤੋਂ ਵੱਧ

ਬਹਾਦਰੀ ਵਿਖਾਈ, ਤੇ ਅਪਣਾ ਹੱਕ ਹਾਸਲ ਕਰਨ ਨੂੰ ਅਖੀਰ ਤੀਕ ਲੜੇ ਸੀ। ਕਿਉਂਕਿ ਹੱਕ ਦੀ ਖਾਤਰ ਲੜਨਾਂ ਬਹਾਦਰਾਂ ਦਾ ਕੰਮ ਹੈ, ਤੇ ਸ੍ਰੀ ਕ੍ਰਿਸ਼ਨ ਭਗਵਾਨ ਨੇ ਅਪਣਾਂ ਹੱਕ ਹਾਸਲ ਕਰਨ ਨੂੰ ਲੜਨ ਵਾਸਤੇ ਅਰਜਨ ਨੂੰ ਉਭਾਰਿਆ ਸੀ। ਐਸੇ ਹੀ ਉੱਕਤ ਸਟੇਟਾਂ ਦੇ ਬੇਔਲਾਦ ਰਾਜਿਆਂ ਨੇ ਅਪਣੇ ਹੱਕਾਂ ਦੀ ਪ੍ਰਾਪਤੀ ਵਾਸਤੇ ਅੰਗਰੇਜ਼ਾਂ ਦੇ ਖਿਲਾਫ ਬਗਾਵਤ ਕੀਤੀ ਸੀ। ਇਸ ਖਿਆਲ ਨਾਲ ਇਨ੍ਹਾਂ ਦੀ ਬਗਾਵਤ ਤੇ ਬਹਾਦਰੀ ਵੀ ਸ਼ਲਾਘਾ ਯੋਗ ਹੈ। ਪਰ ਉਨ੍ਹਾਂ ਵਲੋਂ ਐਸੀ ਜੰਗ ਮਚਾਈ ਨਿਜੀ ਲਾਭਾਂ ਵਾਸਤੇ ਸੀ। ਜੋ ਕਿ ਉਸ ਵਕਤ ਦੀ ਹਕੂਮਤ ਨਾਲ ਸੀ। ਦੇਸ਼ ਵਾਸਤੇ ਅਜ਼ਾਦੀ ਦੀ ਜੰਗ ਨਹੀਂ ਸੀ।

ਇਹ ਬਗਾਵਤ ਜਾਂ ਗੱਦਰ! ਕਿਸੇ ਵਾਸਤੇ (ਖਾਸ ਕਰ ਭਾਰਤੀਆਂ ਵਾਸਤੇ) ਮੁਫੀਦ ਨ ਹੋਇਆ ਅਤੇ ਨ ਹੋਣਾਂ ਸੀ। ਅਗਰ ਬਾਗੀ ਜਿੱਤ ਜਾਂਦੇ ਤਾਂ ਬਹਾਦਰ ਸ਼ਾਹ ਵਲੋਂ ਕੁਝ ਰਾਜਵਾੜਿਆਂ ਦੀਆਂ ਸਟੇਟਾਂ ਮੁੜ ਕਾਇਮ ਰਹਿੰਦੀਆਂ, ਤੇ ਮਨ ਮਾਨੀਆਂ ਕਰਨ ਦੀ ਇਨ੍ਹਾਂ ਨੂੰ ਥੋੜੇ ਸਾਲਾਂ ਵਾਸਤੇ ਹੋਰ ਆਜਾਦੀ ਮਿਲ ਜਾਂਦੀ ਪਰ ਮੁਗੱਲ ਰਾਜ ਪੱਕਾ ਹੋਇ ਪਿਛੋਂ ਦੇਸ਼ ਧਰਮ ਤੇ ਪ੍ਰਾਚੀਨ ਸਭਿਅਤਾ ਦੇ ਖਾਹਸ਼ਮੰਦ ਹਿੰਦੂਆਂ ਅਤੇ ਖਾਸ ਕਰ ਸਿਖਾਂ ਵਾਸਤੇ ਬਰਬਾਦੀ ਸੀ ਅਗਰ ਉਹ ਆਜ਼ਾਦੀ ਦੀ ਅਵਾਜ਼ ਉਠਾਂਦੇ।

ਇਸ ਤੋਂ ਵਖਰੇ ਇਹ ਗੱਲ ਸੀ। ਜੋ ਸਿਖਾਂ ਨੂੰ ਪਤਾ ਸੀ ਕਿ ਸਿਰਫ 8 ਸਾਲ ਪਹਿਲੇ 1849 ਵਿਚ ਬੰਗਾਲੀ ਪੂਰਬੀ ਹਿੰਦੂਆਂ ਤੇ ਮੁਸਲਮਾਨਾਂ ਫਿਰ ਮਹਾਂਰਾਸ਼ਟਰ ਦੇ ਬਾਜੀ ਰਾਉ ਨੇ ਇਕ ਹਜ਼ਾਰ ਫੌਜ ਅਪਣੇ ਖਰਚ ਤੇ ਪੰਜਾਬ ਭੇਜੀ। ਜਿਨ੍ਹਾਂ ਨੇ ਅੰਗਰੇਜਾਂ ਵਲੋਂ ਸਿਖਾਂ ਨਾਲ ਲੜ ਕੇ ਹਰਾਇਆ ਤੇ ਸਿਖ ਰਾਜ ਖਤਮ ਕਰਾਇਆ ਸੀ। ਜਿਸ ਤੇ ਅਸਲ ਆਜਾਦੀ ਦੀ ਜੰਗ ਇਹ ਸੀ ਜੋ ਕਿ ਆਜਾਦ ਹਕੂਮਤ ਦੇ ਸਿਖਾਂ ਨੇ ਬਦੇਸ਼ੀ ਅੰਗਰੇਜਾਂ ਨਾਲ ਲੜੀ ਸੀ। ਉਸ ਵੇਲੇ ਪੂਰਬੀ ਹਿੰਦੂ ਮੁਸਲਮਾਨਾਂ ਤੇ ਮਰਹੱਟਾ ਫੌਜ ਨੂੰ ਹੋਸ਼ ਨ ਆਈ ਕਿ ਅਪਣੀ ਅਜਾਦੀ ਦੀ ਜੰਗ ਲੜਦੇ ਹਨ। ਉਹ ਸਿਖਾਂ ਨਾਲ ਹੋਕੇ

ਪਹਿਲੇ ਇਨ੍ਹਾਂ ਜਿਤਾਂਦੇ। ਫਿਰ ਸਾਂਝੇ ਬੱਲ ਨਾਲ ਹਰਾਏ ਅੰਗਰੇਜਾਂ ਨੂੰ ਸਾਰੇ ਹਿੰਦੁਸਤਾਨ ਵਿਚੋਂ ਕੱਢ ਦੇਣਾਂ ਸੌਖਾ ਸੀ। ਪਰ ਐਸਾ ਨਹੀਂ ਕੀਤਾ। ਸਗੋਂ ਅੰਗਰੇਜ਼ਾਂ ਦਾ ਸਾਥ ਦੇ ਕੇ ਸਿੱਖਾਂ ਨੂੰ ਹਰਾਇਆ ਤੇ ਉਹਨਾਂ ਦੀ ਮੱਦਦ ਕਰਕੇ ਜਿਤਾਇਆ ਸੀ। 'ਵੀਰ ਸਾਵਰਕਰ' ਜੈਸਾ ਹਿੰਦੂ ਸਭਾਈ ਲੀਡਰ ਵੀ ਇਸ ਗੱਲ ਤੇ ਅਫਸੋਸ ਕਰਦਾ ਤੇ ਐਸਾ ਲਿਖਦਾ ਹੈ-

> 'ਯੇਹ ਬਾਜੀ ਰਾਉ ! ਸ਼ਿਵਾ ਜੀ ਔਰ ਉਸ ਕੇ ਬਾਅਦਕੂ ਹੋਣ ਵਾਲਿਆਂ ਦਾ ਜਾ ਨਸ਼ੀਨ ਸੀ ਕਿ ਇਸ ਨੇ ਅਪਣ ਖਰਚੇ ਤੇ 1 ਹਜ਼ਾਰ ਇਨਫੈਨਟਰੀ ਅਤੇ ਇਕ ਹਜਾਰ (Cavelry) ਫੌਜ ਅੰਗਰੇਜਾਂ ਦੀ ਮੱਦਦ ਨੂੰ ਭੇਜੀ ਇਸ ਬਾਜੀ ਰਾਉ (ਜਿਸ ਪਾਸ) ਅਪਣੇ 'ਸਾਂਵਰ ਵਾਦਾ) (Shawnarwada) ਨੂੰ ਬਚਾਣ ਵਾਸਤੇ ਤਾਂ ਦਸਤੇ ਨਹੀਂ ਸਨ, ਪਰ ਗੁਰੂ ਗੋਬਿੰਦ ਸਿੰਘ ਜੀ ਦਾ ਘਰ (ਪੰਜਾਬ) ਪਲੀਤ ਕਰਨ ਵਾਸਤੇ ਦੁਸ਼ਮਨ ਨੂੰ ਮੱਦਦ ਦੇਣ ਲਈ ਦਸਤੇ ਭੇਜ ਸਕਦਾ ਸੀ-'ਆਹ ਬੱਦ ਕਿਸਮਤ ਕੌਮ' ! (ਅਗੇ ਹੋਰ ਵੀ ਹੈ) ਇਸ ਲਿਖੇ ਦੀ ਅਸਲ ਅੰਗਰੇਜੀ ਲਿਖਤ ਇਹ ਹੈ।

This Baji—this Peshwa of Shivaji. & his Descendants spent money out of his own Pocket and sent one thou sand infantry and one thousand cavalry to the assistance of the English ! This Baji Rao had not troops to protect his own Shanwerwada, but he could spare troops enough to help the enemy to deseerate the house of Guru Gobind Singh ! O, unfortunate nation !) (P-30-Indian war of Indipendance.)

(By. Vinayak Damoder Savarker.)

ਐਸੀ ਹਾਲਤ ਵਿੱਚ ਸਿੱਖਾਂ ਨੇ ਕੋਈ ਅਪਣੇ ਉਤੇ ਚੜ੍ਹੀ ਭਾਜੀ ਨਹੀਂ ਮੁਕਾਈ ਸੀ, ਬਲਕਿ ਮੁਗਲ ਰਾਜ ਨੂੰ ਉਹ ਦੇਸ਼ ਧਰਮ ਘਾਤਕ ਜਾਣਦੇ ਤੇ ਸਮਾਂ ਬੀਤੇ ਪਿਛੋਂ ਆਪਣੇ ਵਾਸਤੇ ਨਹੀਂ, ਸਗੋਂ ਭਾਰਤੀ ਸਭਿਯਤਾ ਵਾਸਤੇ ਹਾਨੀ ਕਾਰਕ ਸਮਝਦੇ ਸਨ। ਇਸ ਵਾਸਤੇ ਅਗਰ ਕੋਈ ਆਜ਼ਾਦੀ ਦੀ ਪਹਿਲੀ ਜੰਗ ਮੰਨੀ ਜਾਏ ਤਾਂ ਉਹ ਸਿੱਖਾਂ ਵਲੋਂ ਅੰਗਰੇਜ਼ਾਂ ਨਾਲ ਲੜੀ 1849 ਦੀ ਜੰਗ ਸੀ, ਜੋ ਸਾਰੇ ਪੰਜਾਬ ਵਾਸੀਆਂ ਦੀ ਅਜ਼ਾਦੀ ਬਹਾਲ ਰੱਖਣ ਨੂੰ ਲੜੀ ਗਈ ਸੀ, ਨ ਕਿ 1857 ਦੀ ਬਗਾਵਤ ਕੀਤੀ ਆਜ਼ਾਦੀ ਦੀ ਜੰਗ ਸੀ ? ਇਹ ਕੇਵਲ ਅਪਣੇ ਹੱਕਾਂ ਤੇ ਲਾਭਾਂ ਵਾਸਤੇ ਕਝ ਸਟੇਟਾਂ ਨੇ ਲੜੀ ਸੀ, ਇਹ ਸਾਰੇ ਦੇਸ਼ ਵਾਸ਼ੀਆਂ ਅਤੇ 500 ਹੋਰ ਸਟੇਟਾਂ ਵਲੋਂ ਨਹੀਂ ਸੀ।

ਬਹਾਦਰ ਸ਼ਾਹ ਨੂੰ ਤਾਂ ਪਹਿਲੇ ਅਪਣੇ ਭੇਤੀਆਂ (ਰਾਜ਼ਦਾਰਾਂ) ਨੇ ਖਬਰ ਦਿਤੀ ਸੀ ਕਿ ਇਹ ਮੇਰਠ ਤੋਂ ਆਏ ਬਾਗੀ ਗੱਦਾਰਾਂ ਤੇ ਲਹੂ ਪੀਣਿਆਂ ਦਾ ਟੋਲਾ ਹੈ। ਜਿਸ ਤੇ ਪਹਿਲੇ ਇਸ ਨੂੰ ਕੋਈ ਭਰੋਸਾ ਨਹੀਂ ਸੀ ਕਿ ਬਾਗੀ ਜਿੱਤਣਗੇ। ਬਹਾਦਰ ਸ਼ਾਹ ਨੂੰ ਬਾਗੀਆਂ ਨੇ ਖੁੱਦ ਮਜ਼ਬੂਰ ਕਰ ਦਿਤਾ ਸੀ ਕਿ ਉਹ ਇਨ੍ਹਾਂ ਨਾਲ ਸ਼ਾਮਲ ਹੋਵੇ ਤੱਦ ਇਸ ਨੇ ਮੰਨਿਆ ਤੇ ਤਖਤ ਉਤੇ ਬਿਠਾਇਆ ਗਿਆ ਸੀ ਇਸ ਵਾਸਤੇ ਇਹ ਪਹਿਲੀ ਆਜ਼ਾਦੀ ਦੀ ਲਹਿਰ ਜਾਂ ਜੰਗ ਨਹੀਂ ਸੀ। ਫਿਰ ਮੌਜੂਦਾ ਸਮੇਂ ਦੇ ਹੋਰ ਪ੍ਰਸਿੱਧ ਇਤਿਹਾਸਕਾਰਾਂ ਵੀ ਲਿਖਿਆ- ਕਿ ਬਗਾਵਤ ਸੀ। ਐਸੇ ਕੁਝ ਸਕਾਲਰਾਂ ਦੇ ਨਾਮ ਇਹ ਹਨ-

1. ਡਾਕਟਰ ਸਰ ਜਾਦੂ ਨਾਥ ਸਰਕਾਰ।
2, ਡਾਕਟਰ ਰਮੇਸ਼ ਸ੍ਰੀ ਮੌਜਦਾਰ।
3. ਡਾਕਟਰ ਸੁਰਿੰਦਰ ਨਾਥ ਸੇਨ ਇਹ ਸਾਰੇ ਵਿਦਵਾਨ (ਸਕਾਲਰ) ਕਲਕਤਾ, ਢਾਕਾ ਅਤੇ ਦਿਲੀ ਯੂਨੀਵਰ- ਸਟੀਆਂ ਦੇ ਚਾਨਸਲਰ ਰਹੇ। ਇਨ੍ਹਾਂ ਦੀ ਲਿਖਤਾਂ ਵਿਚੋਂ ਕਢੇ ਨਤੀਜਿਆਂ ਦੀ ਪੁਸ਼ਟੀ ਮੌਲਾਨਾਂ ਆਜ਼ਾਦ

ਸਾਹਿਬ ਨੇ ਕੀਤੀ ਹੈ । ਉਹ ਅਪਣੀ ਰਾਇ ਦਿੰਦੇ ਲਿਖਦੇ ਕਿ ਅਗਰ ਇਸ ਬਗਾਵਤ ਨੂੰ ਆਜਾਦੀ ਦੀ ਲਹਿਰ ਮੰਨਿਆ ਜਾਇ–ਤਾਂ ਫਿਰ ਇਹੋ ਸਮਝੋ ਕਿ ਭਾਰਤ ਵਿਚ ਉਸ ਵੇਲੇ ਕੋਈ ਸੁਝਵਾਨ ਅਤੇ ਬੂਝਵਾਨ ਆਗੂ ਨਹੀਂ ਰਿਹਾ ਸੀ*

## ਅਖਬਾਰ ਸਟੇਟਸਮੈਨ ਲਿਖਦਾ

1. ਪੂੰਨੇ ਵਿਚ ਇਕ ਸਿਮੇਨਾਰ ਅੰਦਰ ਆਚਾਰੀਆ ਕਿਰਪਲਾਨੀ ਦੇ ਵਿਚਾਰ ਵਿਚ ਉਸ ਗੱਦਰ ਨੂੰ ਜੰਗ ਆਜਾਦੀ ਨਹੀਂ ਕਿਹਾ ਜਾ ਸ਼ਕਦਾ । ਇਹ ਤਾਂ ਬਹਾਦਰ ਸ਼ਾਹ ਦੀ ਅਪਣੀ ਖੋਹੀ ਹੋਈ ਹਕੂਮਤ ਨੂੰ ਹਾਸਲ ਕਰਨ ਦੀ ਕਾਵਸ਼ ਸੀ ।
2. ਡਾਕਟਰ ਸੰਪੂਰਨਾਂ ਨੰਦ ਜੀ ਲਿਖਦੇ ! ਇਸ ਗੱਦਰ ਕੇ ਕਿਰਦਾਰ ਬੁਲੰਦ ਇਖਲਾਕ ਦੇ ਮਾਲਕ ਨਹੀਂ ਸਨ, ਉਹਨਾਂ ਦੀ ਈਮਾਨਦਾਰੀ ਸ਼ੱਕ ਤੋਂ ਖਾਲੀ ਨਹੀਂ ਸੀ। ਨਾਨਾ ਸਾਹਿਬ ਅਪਣੀ ਪਿੰਨਸਨ ਲੈਣਾ ਚਾਹੁੰਦੇ ਸਨ। ਅਤੇ ਰਾਣੀ ਝਾਂਸੀ ਅਪਣੇ ਮੁਤਬੰਨਾ ਬਨਾਣ ਦੀ ਧੁੰਨ ਵਿਚ ਮਗਨ ਸੀ ।
3. ਪ੍ਰੋਫੈਸਰ ਸ੍ਰੀ ਰਾਮ ਹਿਸਟੋਰੀਅਨ ਲਿਖਦੇ "ਹਰਿ ਇਕ ਬੰਦਾ ਜੋ ਹਿਰਸੋ ਹਵਾ ਜਾਂ ਬਗਾਵਤ ਪਰ ਆਮਾਦਾ ਹੋ

---

* 6 ਅਕਤੂਬਰ 1957 ਵਿਚ ਟ੍ਰਿਬਯੂਨ ਅਖਬਾਰ ਅੰਦਰ ਡਾਕਟਰ ਗੰਡਾ ਸਿੰਘ ਸਾਹਿਬ ਦਾ ਮਜਮੂਨ ਛਾਪਿਆ ਸੀ ਜਿਸ ਦਾ ਪੰਜਾਬੀ ਅਨੁਵਾਦ ਸ੍ਰਦਾਰ ਭਾਨ ਸਿੰਘ ਐਮ. ਏ. ਐਲ. ਐਲ. ਬੀ. ਨੇ ਫਰਵਰੀ 1958 ਦੇ ਰਸਾਲਾ 'ਗੁਰਮਤਿ ਪ੍ਰਕਾਸ਼' ਵਿਚ ਸਫਾ ੪੫ ਤੋਂ ਅਰੰਭ ਕੀਤਾ ਹੈ, ਡਾਕਟਰ ਗੰਡਾ ਸਿੰਘ ਤੇ ਸਰਦਾਰ ਭਾਨ ਸਿੰਘ ਵਲੋਂ ਧੰਨਵਾਦ ਸਹਿਤ ਲਿਖਿਆ ਹੈ ।

ਜਾਤਾ ਹੈ, ਮੁਹੱਬੇ ਵੱਤਨ ਨਹੀਂ ਕਹਾ ਜਾ ਸਕਤਾ।

ਸ: ਗੰਡਾ ਸਿੰਘ ਹਿਸਟੋਰੀਅਨ ਦੇ ਵਿਚਾਰ ਵਿਚ ਬਹਾਦਰ ਸ਼ਾਹ ਅਪਣੇ ਲੜਕਿਆਂ ਦਾ ਹਥ ਠੋਕਾ ਸੀ? ਜਾਂ ਅਪਣੇ ਲੈਫਟੀ-ਨੈਂਟਾਂ ਦੇ ਅਧੀਨ ਸੀ। ਫਿਰ ਸ੍ਰਕਾਰ ਅੰਗਰੇਜ਼ੀ ਤੋਂ ਟੁੱਟ ਕੇ ਅਤੇ ਹਿੰਦੂ ਰਾਜਪੂਤਾਂ ਮਰਹਟਿਆਂ ਡੋਗਰਿਆਂ ਤੇ ਗੋਰਖਿਆਂ ਦੇ ਨ ਮਿਲਣ ਕਰਕੇ (ਬਾਗੀਆਂ) ਪੂਰਬੀਆਂ ਪਾਸ ਹੋਰ ਕੋਈ ਚਾਰਾ ਨਹੀਂ ਸੀ ਰਿਹਾ–ਤੇ ਉਹ ਮੁਸਲਮਾਨ ਮੁਗਲਾਂ ਆਗੂਆਂ ਪਿਛੇ ਲੱਗ ਗਏ ਸਨ। ਕਿਤੇ ਮੁਸਲਮਾਨਾਂ ਨੂੰ ਮੁੜ ਮੁਗਲ ਰਾਜ ਕਾਇਮ ਹੋਣ ਦੀ ਸੰਭਾਵਨਾਂ ਸੀ।

ਬਾਬਾ ਖੇਮ ਸਿੰਘ ਜੀ ਨੂੰ ਮੁਸਲਮਾਨਾਂ ਦੀ ਇਸ ਸੰਭਾਵਨਾਂ ਦਾ ਗਿਆਨ ਛੇਤੀ ਹੋਇਆ ਸੀ ਤਾਂਹੀ ਉਨ੍ਹਾਂ ਨੇ ਮੁਗਲ ਰਾਜ ਦੇ ਨਤੀਜਿਆਂ ਤੋਂ ਲੋਕਾਂ ਨੂੰ ਜਾਣੂ ਕਰਾਇਆ ਤੇ ਅਪਣੇ ਮੰਨਣ ਵਾਲੇ ਹਿੰਦੂ ਸਿਖਾਂ ਨੂੰ ਅੰਗਰੇਜ਼ਾਂ ਦਾ ਸਹਾਇਕ ਬਣਾਇਆ ਸੀ। ਹੋਰ ਕੋਈ ਗਰਜ਼ ਨਹੀਂ ਸੀ। ਸ਼ੁੱਕਰ ਹੈ–ਕਿ ਉਹ ਬਗਾਵਤ ਦਬਾਈ ਗਈ, ਵਰਨਾਂ ਮੁੱਗਲ ਰਾਜ ਹੋਇ ਪਿਛੋਂ ਬਹੁਤ ਬੁਰਾ ਹਾਲ ਹੋਣਾਂ ਸੀ ਜੱਦ ਕਿ ਹੁਣ ਅਪਣਾ ਸਵੈਰਾਜ (ਕਾਂਗ੍ਰਸੀ ਰਾਜ) ਹੁੰਦਿਆਂ ਵੀ ਐਸਾ ਕੁਝ ਹੋਇਆ ਹੈ–ਨਮੂੰਨਾਂ ਪੜੀਏ! ਜੋ ਫਿਰੋਜਪੁਰ ਦੇ ਆਰੀਆ ਸਮਾਜੀ ਐਡਵੋਕੇਟ ਵਲੋਂ 18-7-64 ਦੀ ਉਰਦੂ ਪ੍ਰਤਾਪ ਅਖਬਾਰ ਦਿੱਲੀ ਵਿਚ ਇਕ ਮਜਮੂੰਨ ਛਪਿਆ ਸੀ। ਸਿਰ ਲੇਖ ਇਹ ਸੀ—

## ਆਰੀਆ ਸਮਾਜ ਕੇ ਲੀਏ ਚੈਲੰਜ !

"ਕਲਕੱਤਾ ਕੀ ਨਖੋਰਾ ਮਸਜਿਦ ਕੇ ਨਾਇਬ ਅਮਾਮ ਨੇ ਅਦਾਲਤ ਮੇਂ ਯੇਹ ਬਿਆਨ ਦੇ ਕਰ ਕਿ ਇਸ ਮਸਜਿਦ ਮੇਂ ਤੀਨ ਸਾਲ ਕੇ ਅੰਦਰ ਦੱਸ ਹਜ਼ਾਰ ਪੰਜਾਹ (10050) ਹਿੰਦੂ ਨੌਜਵਾਨ ਲੜਕੋਂ ਔਰ ਲੜਕੀਉਂ ਕੋ ਇਸਲਾਮ ਮੇਂ ਲਾ ਕਰ ਉਨਕੀ ਸ਼ਾਦੀਆਂ ਮੁਸਲਮਾਨੋਂ

ਸੇ ਕੀ ਹੈਂ। ਨ ਕੇਵਲ ਆਰੀਆ ਸਮਾਜ, ਬਲਕਿ ਤਮਾਮ ਹਿੰਦੂ ਸਮਾਜ ਕੀ ਗੈਰਤ ਕੋ ਚੈਲਿੰਜ ਦੀਆ ਹੈ। ਯੇ ਬਿਆਨ ਉਸ ਨੇ (ਅਮਾਮ ਨੇ) ਸ੍ਰੀ ਐਚ ਚਕ੍ਰਵਰਤੀ ਅਸਿਸਟੈਂਟ ਸੈਸ਼ਨ ਜੱਜ–'ਅਲੀਪੁਰ ਕੀ ਅਦਾਲਤ ਮੈਂ 'ਬਮਕੱਦਮਾਂ ਸਟੇਟ ਬਨਾਮ-ਹਬੀਉੱਲ ਰਹਿਮਾਨ ਗਾਜ਼ੀ' 'ਅਤਾਉਲ ਰਹਿਮਾਨ ਗਾਜ਼ੀ' ਬਮੁਜਰਿਮ ਜ਼ੇਰ ਦੱਫਾ 366 ਤਾਜ਼ੀਰਾਤ ਹਿੰਦ, ਨਿਸਬਤ ਅਗਵਾ ਸ੍ਰੀਮਤੀ ਸਰਬਤੀ ਵਿਕਰੱਮ (25 ਸਾਲਾ) ਜੋ ਕਿ ਏਕ ਬੇਵਾ ਹੈ ਔਰ ਮੌਜ਼ਾ 'ਚਾਂਦ ਪਾਰਾ' ਪੋਲੀਸ ਸਟੇਸ਼ਨ ਮਥੁੱਰਾ ਪੁਰਾ ਪਰਗਨਾ ਕੀ ਰਹਿਣ ਵਾਲੀ ਹੈ।"

**ਨੋਟ**—ਅਗੇ ਫੇਰ ਇਸੇ ਤਰ੍ਹਾਂ ਦਾ ਇਕ ਹੋਰ ਜ਼ਿਕਰ ਹੈ। ਜੋ ਇੰਡੀਅਨ ਪ੍ਰੈਸ ਰਾਹੀਂ ਅਖਬਾਰਾਂ ਵਿਚ ਆਈ ਕਿ ਮਸ਼ੱਰਕੀ (ਪੂਰਬੀ) ਬੰਗਾਲ ਤੋਂ 300 ਨੌਜਵਾਨ ਹਿੰਦੂ ਦੇਵੀਆਂ ਨੂੰ ਫੜ ਕੇ ਮਿਸਰ ਤੇ ਅਰਬ ਵਿਚ ਵੇਚਨ ਲਈ ਭੇਜਿਆ ਜਾ ਰਿਹਾ ਸੀ ਜੋ ਕਿ ਜਹਾਜ਼ ਨੂੰ ਚਿੱਟਾ-ਗਾਂਗ ਬੰਦਰਗਾਹ ਉਤੇ ਰੋਕ ਕੇ ਲੜਕੀਆਂ ਨੂੰ ਲਭਿਆ ਗਿਆ।

## ਇਕ ਹੋਰ ਜ਼ਿਕਰ

"'ਪਾਕਿਸਤਾਨ ਦੇ ਪ੍ਰੈਜ਼ੀਡੈਂਟ ਅਯੂਬ ਖਾਨ ਨੇ 26 ਜੁਲਾਈ 1968 ਨੂੰ ਲਾਹੌਰ ਵਿਚ ਤਕਰੀਰ ਕੀਤੀ ਕਿ ਸਾਡੀ ਦੁਸ਼ਮਣੀ ਹਿੰਦੁਸਤਾਨ ਸੇ ਬਤੌਰ ਮੁਲੱਕ ਦੇ ਨਹੀਂ ਬਲਕਿ ਸਾਡੀ ਦੁਸ਼ਮਣੀ ਹਿੰਦੂਉਂ ਸੇ ਹੈ। ਇਸਲਾਮ ਏਕ 'ਬੀਨਨੁਲ ਅਕੁਵਾਂਮੀ' ਮਜ਼ਹੱਬ ਹੈ ਤੇ ਇਸ ਦਾ ਪਰਚਮ ਦੁਨੀਆਂ ਭਰ ਵਿਚ ਲਹਿਰਾਨਾਂ ਹਰ ਇਸਲਾਮੀ ਮੁਲਕ ਦਾ ਫਰਜ਼ ਹੈ। (ਪ੍ਰਤਾਪ ਅਖਬਾਰ 27 ਜੁਲਾਈ 1968)

ਪਾਕਿਸਤਾਨ ਬਣੇ ਨੂੰ ਹੁਣ ਕਰੀਬਨ 25 ਸਾਲ ਹੋਇ ਹਨ। ਉਸ ਪਾਸੇ ਦੇ ਸਿੰਧੀ ਹਿੰਦੂਆਂ ਨੂੰ ਅਜੇ ਤੀਕ ਇਸ ਵਾਸਤੇ ਬਰ-ਦਾਸ਼ਤ ਨਹੀਂ ਕੀਤਾ ਜਾਂਦਾ ਕਿ ਉਹ ਅਜੇ ਤੀਕ ਹਿੰਦੂ ਕਿਉਂ ਹਨ? ਰੋਜ਼ਾਨਾਂ ਮਿਲਾਪ ਅਖਬਾਰ ਉਰਦੂ ਦੇ ਸੰਡੇ ਅਡੀਸ਼ਨ 21 ਫਰਵਰੀ 1971 ਦੇ ਪਰਚੇ ਵਿਚ ਇਕ ਮਜ਼ਮੂੰਨ ਛਾਪਿਆ ਇਹ ਹੈ–ਕਿ 23 ਸਾਲਾਂ ਤੀਕ ਪਾਕਿਸਤਾਨ ਵਿਚ ਸਰਕਾਰੀ ਅਫਸਰਾਂ ਤੇ ਫਿਰਕਾ ਪ੍ਰਸਤ ਮੁਸਲਮਾਨਾਂ ਵਲੋਂ ਜ਼ੁਲਮ ਸਿੱਤਮ ਬਰਦਾਸ਼ਤ ਕਰਨ ਪਿਛੋਂ 165 ਹਿੰਦੂ ਪ੍ਰਵਾਰ ਅਪਣੇ ਘਰ ਬਾਰ ਤੇ ਜ਼ਮੀਨਾਂ ਛੱਡ ਕੇ ਭਾਰਤ ਆਇ। ਜਿਨ੍ਹਾਂ ਦੇ ਲੀਡਰ ਸ੍ਰੀ ਲਖਸ਼ਮੱਣ ਸਿੰਘ ਹੈਂ ਇਹ ਲੋਕ ਘੋੜੇ ਊਂਠਾਂ ਤੇ ਸਮਾਨ ਲੱਦ ਰਾਤ ਦੇ ਨੌਂ ਵਜੇ ਚਲੇ ਤੇ ਅੱਠ ਘੰਟਿਆਂ ਵਿਚ 32 ਮੀਲ ਦਾ ਸਫਰ ਕੱਟ ਪੁਲੀਸ ਦੀ ਨਜ਼ਰੋਂ ਬੱਚ ਕੇ ਪ੍ਰਭਾਤ ਵੇਲੇ ਸਰਹਦ ਪਾਰ ਕੀਤੀ।

## ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ?

1947 ਵਿਚ ਪਾਕਿਸਤਾਨ ਇਸ ਨੀਅਤ ਦਾ ਪ੍ਰਗਟਾਵਾ ਕਰ ਕੇ ਕਾਇਮ ਕੀਤਾ ਸੀ ਕਿ ਹਿੰਦੁ ਕਾਫਰਾਂ (ਪਲੀਤਾਂ) ਨਾਲ ਸਾਂਝ ਰੱਖ ਕੇ ਇਸਲਾਮੀਅਤ ਨੂੰ ਪਾਕ (ਪਵਿਤਰ) ਨਹੀਂ ਰਖਿਆ ਜਾ ਸਕਦਾ। ਸਾਧਾਰਨ ਮੁਸਲਮਾਨ ਜੰਤਾ ਨੂੰ ਮਿਸਟਰ ਜਿਨਾਹ ਤੇ ਸਾਥੀ ਮੁਸਲਿਮ ਲੀਗੀ ਲੀਡਰਾਂ ਨੇ ਐਸਾ ਭੜਕਾਇਆ ਤੇ ਹਿੰਦੂ ਸਿਖਾਂ ਨੂੰ ਮਰ-ਵਾਇਆ ਸੀ। ਪਰ ਅਸਲ ਨੀਅਤ ਇਨ੍ਹਾਂ ਲੀਗੀ ਲੀਡਰਾਂ ਦੀ ਇਹ ਸੀ ਕਿ ਇਕ ਵਖਰੇ ਮੁਲਕ ਉਤੇ ਖੁਦ ਰਾਜ ਕਰਨਗੇ।

ਅੱਜ 1971 ਵਿਚ ਐਸੇ ਖਿਆਲ ਦੇ ਲੀਡਰਾਂ ਦੀ ਨੀਅਤ ਸ਼ਪੱਸ਼ਟ ਵੇਖੀ ਗਈ ਕਿ ਉਹਨਾਂ ਦੇ ਅਪਣੇ ਹੀ ਮੁਸਲਮਾਨ ਭ੍ਰਾਤਾ (ਸ਼ੇਖ ਮੁਜੀਬੁਲ ਰਹਿਮਾਨ) ਨੇ ਅਪਣੇ ਬੰਗਲਾ ਦੇਸ਼ ਦੀ ਆਜ਼ਾਦੀ ਦਾ ਖਿਆਲ ਦਸਿਆ–ਕਿਉਂਕਿ ਇਸੇ ਸਾਲ ਬੰਗਲਾ ਦੇਸ਼ ਦੀਆਂ ਕਈ ਕਰੋੜ ਵੋਟਾਂ ਨਾਲ ਮੁਕੰਮਲ ਲੀਡਰ ਚੁਣੇ ਗਏ ਸਨ। ਤਾਂ ਇਨ੍ਹਾਂ ਨੂੰ ਇਖਤਿਆਰ ਸੌਂਪਣ ਦੀ ਬਜਾਏ 'ਪੱਛਮੀ ਪਾਕਿਸਤਾਨ ਦੇ

ਫੌਜੀ ਹਾਕਮ (ਜਰਨਲ ਯਹੀਆ ਖਾਂਨ ਮੁਸਲਮਾਨ) ਨੇ ਸ਼ੇਖ ਸਾਹਿਬ ਨੂੰ ਕੈਦ ਕਰ ਲਿਆ ਤੇ ਹਿੰਦੂਆਂ ਸਣੇ ਲਖਾਂ ਮੁਸਲਮਾਨਾਂ ਨੂੰ ਮਾਰਿਆ ਤੇ 90 ਲਖ ਗਿਨਤੀ ਦਿਆਂ ਨੂੰ ਅਪਣੇ ਵੇਸ ਤੋਂ ਸਿਰਫ ਇਸਵਾਸਤੇ ਲੁੱਟ ਪੁੱਟ ਕੇ ਉਜਾੜ ਦਿੱਤਾ ਸੀ ਜੋ ਆਜ਼ਾਦੀ ਦਾ ਸਵਾਲ ਕਿਉਂ ਉਠਾਇਆ ਹੈ ? ਅਗਰ ਇਸ ਸਭਿਅਤਾ ਦੇ ਜ਼ਮਾਨੇ 1000 ਮੀਲ ਦੀ ਵਿੱਥ ਦੇ ਦੋ ਅਲਾਕਿਆਂ ਨੂੰ ਕੱਠਾ ਰੱਖਣ ਵਾਸਤੇ ਪੱਛਮੀ ਪਾਕਿਸ-ਤਾਨ ਦੇ ਮੁਸਲਮਾਨ ਪੂਰਬੀ ਬੰਗਾਲ ਦਿਆਂ ਲੱਖਾਂ ਮਾਰ ਕੇ ਕਰੋੜਾਂ ਮੁਸਲਮਾਨਾਂ (ਤੇ ਝੂੰਗੇ ਵਿਚ ਹਿੰਦੂਆਂ) ਨੂੰ ਉਜਾੜਦੇ, ਤੇ ਐਸਾ ਕੁਝ ਇਸ ਵਾਸਤੇ ਕਰ ਸਕਦੇ ਹਨ ਕਿ ਪੱਛਮੀ ਪਾਕਿਸਤਾਨੀ ਲੀਡਰਾਂ ਹੱਥੋਂ ਤਾਕਤ ਨਿਕਲ ਕੇ ਪੂਰਬੀ ਬੰਗਾਲ ਦੇ ਮੁਸਲਮਾਨਾਂ ਹੱਥਾਂ ਵਿਚ ਨ ਜਾਏ ! ਤਾਂ ਬਹਾਦਰ ਸ਼ਾਹ ਜ਼ਫਰ ਹਥ ਇਕ ਵੇਰ ਸਾਰੇ ਹਿੰਦੁਸ-ਤਾਨ ਦੀ ਹਕੂਮਤ ਆਈ ਵੇਲੇ ਉਹ ਵੀ ਅਪਣੀ ਆਜਾਦੀ ਦੇ ਕਿਸੇ ਨਾਮ ਲੇਵਾ ਉਤੇ ਕੀ ਕੁਝ ਕਰ ਸਕਦਾ ਸੀ ? ਕਿਆਸ ਸਿਆਣਿਆਂ ਨੇ ਕਰਨਾਂ ਹੈ। ਕਿ ਹੁਣ ਤੀਕ ਭਾਰਤ ਅੰਦਰ ਕੀ ਕੁਝ ਹੁੰਦਾ ? ਤਾਂ ਤੇ ਭਾਰਤ ਦੇ ਧਾਰਮਕ ਤੇ ਸਿਆਸੀ ਸੂਝਵਾਨਾਂ ਨੂੰ ਸਿਖਾਂ ਉਤੇ ਇਹ ਸ਼ਿੱਕਵਾ ਨਹੀਂ ਚਾਹੀਏ ! ਕਿ ਪੰਜਾਬ ਦੇ ਸਿਖ ਫੌਜੀਆਂ ਤੇ ਹੋਰ ਪੰਜਾਬੀਆਂ ਨੇ ਉਸ ਵੇਲੇ 1857 ਦੇ ਗੱਦਰ ਵਿਚ ਬਾਗੀਆਂ ਦਾ ਸਾਥ ਨਹੀਂ ਦਿਤਾ ਸੀ। ਇਸ ਵਾਸਤੇ ਕਿ ਉਹ ਅਜ਼ਾਦੀ ਦੀ ਜੰਗ ਨਹੀਂ ਸੀ, ਨਤੀਜੇ ਵਜੋਂ ਮੁਗਲ ਰਾਜ ਦੁਬਾਰਾ ਕਾਇਮ ਹੋਣਾ ਸੀ।

ਬਾਬਾ ਖੇਮ ਸਿੰਘ ਜੀ ਉਸ ਵੇਲੇ ਬੇਦੀ ਬੰਸ ਦੇ ਸੂਝਵਾਨ ਨੀਤੀਵਾਨ ਅਤੇ ਹਿੰਦੂ ਸਿਖਾਂ ਦੇ ਪ੍ਰਮੁੱਖ ਸਨ। ਉਹਨਾਂ ਸਾਹਮਣੇ ਅਪਣੇ ਵਡਿਆਂ ਦਾ ਆਦਰਸ਼ ਸੀ। ਉਹ ਗੁਰੂ ਨਾਨਕ ਵਾਂਗੂੰ ਭਾਰਤੀ ਸ਼ਭਿਅਤਾ ਨੂੰ ਭਾਰਤ ਵਿਚ ਕਾਇਮ ਰਖਣਾ ਚਾਹੁੰਦੇ ਸਨ। ਗੁਰੂ ਨਾਨਕ ਦੇਵ ਨੇ ਪ੍ਰਾਚੀਨ ਸੰਸਕ੍ਰਿਤੀ ਦੀ ਬੁਨਿਆਦਾਂ ਉਤੇ ਸਿਖੀ ਦਾ ਮਹੱਲ ਉਸਾਰਿਆ ਸੀ। ਉਨ੍ਹਾਂ ਨੇ ਵੇਦ ਦੇ ਅਰੰਭਕ ਸ਼ਬਦ-ਓਮੰ-(ਓਅੰ) ਨੂੰ ੧ਓਅੰਕਾਰ ਦੇ ਬੋਲ ਵਿਚ ਜਪਾਇਆ ਸੀ। ਗੁਰੂ

ਗੋਬਿੰਦ ਸਿੰਘ ਜੀ ਨੇ 'ਓਅੰਕਾਰ ਆਦਿ ।। ਕਥਨੀ ਅਨਾਦ' ।। ਸੁਣਾਇਆ ਸੀ । ਖ਼ਾਲਸਾ ਪੰਥ ਦੀ ਸਾਜਨਾਂ ਹੀ ਪੁਰਾਤਨ ਰਿਸ਼ੀਆਂ ਸੂਰਬੀਰਾਂ ਦੀ ਪਰੰਪਰਾ ਨੂੰ ਕਾਇਮ ਰੱਖਣਾਂ ਸੀ । ਜਿਸ ਨੂੰ ਵੇਦ ਪੁਰਾਨ, ਤੀਰਥ ਇਸ਼ਨਾਨ ਤੇ ਸਿੰਮ੍ਰਤੀ ਸਨਮਾਨ ਦੀ ਰਖਿਆ ਨਾਲ ਹੀ ਰਖਿਆ ਜਾ ਸਕਦਾ ਹੈ । ਮੁਗਲ ਰਾਜ ਵੇਲੇ ਸਭ ਕੁਝ ਮਿੱਟਦਾ ਵੇਖ ਕੇ ਗੁਰੂ ਨਾਨਕ ਨੇ ਪ੍ਰਮਾਤਮਾਂ ਪਾਸੋਂ ਦਿਹਾੜ ਦਾਰੀ ਰੂਪ (ਮਜ਼ੂਰੀ) ਦੀ ਮੰਗ ਕੀਤੀ ਕਿ ਕਾਇਮ ਰਹੇ ।

'ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ।
ਨਾਨਕ ਨਾਮ ਮਿਲੈ ਵਡਿਆਈ ਮੇਕਾ ਘੜੀ ਸਮਾਲੀ' ।
(ਬਸੰਤ ਮਹਲਾ ੧)

ਗੁਰੂ ਨਾਨਕ ਤੇ ਦਸਵੇਂ ਸਤਿਗੁਰੂ ਤੀਕ ਇਸੇ ਹਿੰਦੂ ਸੰਸਕ੍ਰਿਤੀ ਉਤੇ ਗੁਰਮੱਤ ਸਿਧਾਂਤਾਂ ਦੀ ਗਲੇਫ਼ੀ ਕੀਤੀ। ਉਹਨਾਂ ਨੇ ਹਿੰਦੂ ਅਵਤਾਰਾਂ ਦੀਆਂ ਕਥਾਵਾਂ ਨੂੰ ਬਾਣੀ ਵਿਚ ਵਰਤਿਆ, ਉਹਨਾਂ ਨੇ ਤੀਰਥ ਸੁੱਧਤਾ ਕਿਵੇਂ ਰੱਖੀ ਜਾਏ ? ਸ੍ਰੀ ਅੰਮ੍ਰਿਤਸਰ ਸਰੋਵਰ ਰਚਾ ਕੇ ਨਾਮ ਅੰਮ੍ਰਿਤ ਦਾ ਪ੍ਰਵਾਹ ਚਲਾਇਆ । ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਮੱਤ ਸੁਧੱਤਾ ਨੂੰ ਖਾਲਸਾ ਪੰਥ ਪ੍ਰਗਟਾ ਕੇ ਰਿਸ਼ੀ ਰੂਪ ਸੂਰਬੀਰ ਬਣਾਇਆ, ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਾਰਾ ਸਰਬੰਸ ਇਸੇ ਕਾਰਨ ਕੁਰਬਾਨ ਹੋਇਆ ਹੈ ਕਿ ਉਹ ਹਿੰਦੂ ਧਰਮ ਨਾਸ਼ਕ (ਮੁਗਲ ਰਾਜ) ਦੇ ਰਸਤੇ ਵਿਚ ਰੁਕਾਵਟ ਪਾਂਦੇ ਰਹੇ ਸਨ । ਬੰਦਾ ਸਿੰਘ ਬਹਾਦਰ ਨੂੰ ਹਿੰਦੂ ਸੰਸਕ੍ਰਿਤੀ ਦੇ ਮਲੀਆ ਮੇਟ ਹੋਣ ਦਾ ਗਿਆਨ ਕਰਾਇਆ ਤੇ ਮੁਗਲ ਰਾਜ ਨਾਲ ਡਾਹਿਆ ਸੀ । ਉਸ ਨਾਲ ਮੁਗਲ ਸ਼ਾਹੀ ਵਲੋਂ ਕੀ ਕੁਝ ਬੀਤਿਆ ਸੀ ? ਸਾਰੇ ਅਖੀਂ ਵੇਖੇ ਹਾਲ ! ਇਕ ਅੰਗਰੇਜ਼ ਸਫੀਰ (ਮਿਸਟਰ ਜੋਨ ਸਰਮਨ, ਤੇ ਐਡਵਰਡ ਸਫੀਫਨ, ਡਾਕਟਰ ਵਿਲੀਅਮ ਹੈਮਿਲਟਨ ਤੇ ਸਰਹਾਦ

ਅਰਮਨੀ) ਜੋ ਉਸ ਵੇਲੇ ਦਿਲੀ ਵਿਚ ਮੌਜੂਦ ਸੀ। ਗਵਰਨਰ ਬੰਗਾਲ ਨੂੰ ਆਪਣੀ 10 ਮਾਰਚ ਸੰਨ 1716 ਦੀ ਚਿਠੀ ਵਿਚ ਐਸਾ ਲਿਖਦਾ ਹੈ*।

Delhi.

10 th March-1716.

## Arrest and Massacre of the sikhs at Delhi :

The great Rebel Guru. (Banda, the sikh) who had been for these twenty years so troublesome in the province of Lahore, is at length taken with all his family & attendents by the subedar, or viceroy of that province. Some days ago they entered the city laden with fetters, his whole attendents which were left alive being about 780, all severelly mounted on camels which were sent out of the city for that puspose, besides 2000 heads stuck upon poles, being those were died by the sword in battle He was carried into the presence of the king, and from thence to a close prison. He at length has his life prolonged with most of his officers, in hope to get an account of his treasure in several parts of his kingdom, and of those, that assisted him when afterward he will be executed for the rest. There are one hundered each day beheaded is not a little remarkable, with what patience, they undergo, their fate, and to the last it has not been found, that one has apostatised from the new formed religion. (wheeler, Eearly record of British India. 180)

---

* ਧੰਨਵਾਦ ਸਹਿਤ ਡਾਕਟਰ ਗੰਡਾ ਸਿੰਘ ਜੀ ਦੀ ਪੁਸਤਕ (ਸਿਖ ਇਤਿਹਾਸ ਵਲ) ਵਿਚੋਂ ਲਿਖਿਆ—

ਅਰਥਾਤ–

## ਦਿਲੀ 'ਚ ਸਿਖਾਂ ਦੀ ਗ੍ਰਿਫਤਾਰੀ ਤੇ ਕਤਲੇਆਮ

'ਵਡੇ ਬਾਗੀ ਗੁਰੂ (ਬੰਦਾ ਸਿੰਘ) ਨੂੰ ਜੋ ਇਨ੍ਹਾਂ 20 ਵਰਿਆਂ ਵਿਚ ਲਾਹੌਰ ਸੂਬੇ ਅੰਦਰ ਇਤਨਾਂ ਦੁਖਦਾਈ ਰਿਹਾ, ਆਖਰਕਾਰ ਸੂਬੇਦਾਰ ਜਾਂ ਵਾਇਸਰਾਏ ਨੇ ਸਾਰੇ ਟਬਰ ਤੇ ਸਾਥੀਆਂ ਸਣੇ ਫੜ ਲਿਆ–ਕੁੱਝ ਦਿਨ ਹੋਇ ਉਹ ਬੇੜੀਆ (ਜੰਜੀਰਾਂ) ਨਾਲ ਲੱਦੇ ਹੋਇ ਸ਼ਹਿਰ ਵਿਚ ਦਾਖਲ ਹੋਇ। ਉਸਦੇ ਸਾਰੇ ਸਾਥੀ ਜਿਹੜੇ ਜੀਂਵਦੇ ਸਨ, 780 ਦੇ ਕਰੀਬ ਇੱਕਲੇ ਇੱਕਲੇ ਉਹਨਾਂ ਊਠਾਂ ਉਤੇ ਜੋ ਇਸ ਮਤਲਬ ਲਈ ਸ਼ਹਿਰੋਂ ਭੇਜੇ ਸੀ ਚੜ੍ਹਾਇ ਹੋਇ ਸਨ, ਅਤੇ 2000 ਸਿਰ ਉਨ੍ਹਾਂ ਦੇ ਜੋ ਲੜਾਈ ਵਿਚ ਤਲਵਾਰ ਨਾਲ ਮਰੇ ਸਨ, ਬਾਂਸਾਂ (ਨੇਜ਼ਿਆਂ) ਤੇ ਟੰਗੇ ਹੋਇ ਸਨ। ਉਸ (ਬੰਦਾ) ਨੂੰ ਬਾਦਸ਼ਾਹ ਦੇ ਸਾਹਮਣੇ ਲਿਆਂਦਾ ਗਿਆ। ਤੇ ਉਥੋਂ ਇਕ ਤੰਗ ਜਿਹਲ ਖਾਨੇ ਵਿਚ ਭੇਜਿਆ ਗਿਆ। ਇਸ ਵੇਲੇ ਉਸ ਦੀ ਤੇ ਉਸਦੇ ਸਾਥੀਆਂ ਦੀ ਜਿੰਦਗੀ ਇਸ ਉਮੀਦ ਉਤੇ ਵਧਾਈ ਗਈ ਕਿ ਉਸ ਪਾਸੋਂ ਉਸਦੀ ਬਾਦਸ਼ਾਹੀ ਦੇ ਕਈ ਹਿਸਿਆਂ ਵਿਚ ਉਸ ਦੇ ਖਜ਼ਾਨਿਆਂ ਦਾ ਪਤਾ ਤੇ ਉਹਨਾਂ ਦਾ ਪਤਾ–ਜਿਨ੍ਹਾਂ ਇਸ ਨੂੰ ਸਹਾਇਤਾ ਦਿਤੀ ਸੀ ਲਿਆ ਜਾਵੇ। ਜਿਸ ਦੇ ਪਿਛੋਂ ਉਸ ਨੂੰ ਬਾਕੀਆਂ ਦੇ ਬਾਹਦ ਕਤਲ ਕਰ ਦਿਤਾ ਜਾਵੇਗਾ।

ਹਰ ਰੋਜ ਇਕ 100 ਨੂੰ ਕਤਲ ਕੀਤਾ ਜਾਂਦਾ ਹੈ। ਇਹ ਗਲ ਕੋਈ ਘਟ ਵਿਚਾਰਨੀਯ ਨਹੀਂ ਹੈ ਕਿ ਉਹ ਕਿਸ ਧੀਰਜ ਨਾਲ ਭਾਂਣੇ ਨੂੰ ਮੰਨਦ ਹਨ ਤੇ ਅਖੀਰ ਤੀਕ ਇਹ ਨਹੀਂ ਦੇਖਿਆ ਗਿਆ ਕਿ ਇਨ੍ਹਾਂ ਵਿਚੋਂ ਕਿਸੇ ਇਕ ਨੇ ਵੀ ਅਪਣੇ ਨਵੇਂ ਸਜੇ ਧਰਮ ਨੂੰ ਤਿਆਗਿਆ ਹੋਵੇ।

(ਵੀਲਰ–ਅਰਲੀ ਰੀਕਾਰਡ ਆਫ ਬ੍ਰਿਟੱਸ਼ ਇੰਡੀਆ ਸਫਾ 180 ਉਤੇ ਅਸਲ ਚਿਠੀ ਹੈ)।

ਇਹ ਸੀ ਮੁਗਲ ਰਾਜ ਵੇਲੇ ਸਿਖਾਂ ਨਾਲ ਹੋ ਬੀਤੀ ਦਾ ਥੋੜਾ ਨਮੂਨਾਂ ! ਘੱਲੂ ਘਾਰੇ ਵਖਰੇ ਸਨ ਜਿਨ੍ਹਾਂ ਨੂੰ ਸਹਿਕੇ ਸਿਖਾਂ ਨੇ ਮੁਗਲ ਰਾਜ ਦੀਆਂ ਜੜ੍ਹਾਂ ਪੁਟੀਆਂ ਤੇ ਸਿਖ ਰਾਜ ਕਾਇਮ ਕੀਤਾ ਜੋ ਬਾਬਾ ਖੇਮ ਸਿੰਘ ਨੇ ਵਡਿਆਂ ਤੋਂ ਸੁਣਿਆ ਸੀ। ਹੁਣ 1849 ਵਿਚ ਜਿਨ੍ਹਾਂ ਲੋਕਾਂ (ਬੰਗਾਲੀ, ਬਿਹਾਰੀ ਤੇ ਮਹਾਂਰਾਸ਼ਟਰੀ ਫੌਜਾਂ ਨੇ) ਅੰਗਰੇਜ਼ੀ ਫੌਜਾਂ ਨਾਲ ਮਿਲ ਕੇ ਸਿਖ ਰਾਜ ਨੂੰ ਖਤਮ ਕੀਤਾ ਇਹ ਬਾਬਾ ਖੇਮ ਸਿੰਘ ਨੂੰ ਪਤਾ ਸੀ। ਇਸ ਵਾਸਤੇ ਉਹਨਾਂ ਅਪਣੇ ਹਿੰਦੂ ਸਿਖ ਸੇਵਕਾਂ ਨੂੰ ਨਿਰਨੇ ਨਾਲ ਸਮਝਾਇਆ ਸੀ ਕਿ ਇਨ੍ਹਾਂ (ਬਾਗੀਆਂ) ਨੇ ਅੰਗਰੇਜ਼ਾਂ ਨੂੰ ਮਾਰ ਕੇ ਮੁੜ ਮੁਗਲ ਰਾਜ ਕਾਇਮ ਕੀਤਾ ਹੈ। ਤਾਂ ਤੇ ਇਸ ਵੇਲੇ ਅੰਗਰੇਜ਼ਾਂ ਦੀ ਮਦਦ ਨਾਲ ਹੀ ਪੁੱਟਣਾਂ ਜ਼ਰੂਰੀ ਹੈ। ਵਰਨਾਂ ਵਡਿਆਂ ਦੀਆਂ ਕੀਤੀਆਂ ਕੁਰਬਾਨੀਆਂ ਉਤੇ ਪਾਣੀ ਫਿਰ ਜਾਇਗਾ। ਇਸ ਵਿਚਾਰ ਧਾਰਾ ਨੇ ਪੰਜਾਬ ਦੇ ਹਿੰਦੂ ਸਿਖਾਂ ਨੂੰ ਅਪਣੀ ਸੰਸਕ੍ਰਿਤੀ ਦੇ ਬਚਾਉ ਵਾਸਤੇ ਅੰਗਰੇਜ਼ਾਂ ਦਾ ਸਾਥੀ ਬਣਾਇਆ ਸੀ ਕਿ ਮੁੜ ਮੁਗਲ ਰਾਜ ਨ ਹੋਵੇ !

ਇਸ ਮਜਮੂਨ ਨੂੰ ਖਤਮ ਕਰਨ ਤੋਂ ਪਹਿਲੇ ਮੈਂ ਫ਼ੇਰ ਇਸ ਗੱਲ ਦਾ ਯਕੀਨ ਕਰਾਣਾ ਚਾਹੁੰਦਾ ਹਾਂ। ਕਿ ਕਿਸੇ ਸਦੀ ਵਿਚ ਵੀ ਜਾਂ ਕਿਸੇ ਸੰਨ-ਸੰਮਤ ਅੰਦਰ ਸਿਖਾਂ ਨੂੰ ਇਸਲਾਮੀਅਤ ਨਾਲ ਕੋਈ ਵੈਰ ਨਹੀਂ ਸੀ। ਸਿਖ ਸਦਾ ਜ਼ੁਲਮ ਦੇ ਵੈਰੀ ਹਨ। ਉਹ ਮੁਸਲਮਾਨਾਂ ਦੀ ਜ਼ਾਲਮ ਬਾਦਸ਼ਾਹੀ (ਮੁਗਲ ਸ਼ਾਹੀ) ਨਾਲ ਲੜੇ। ਉਹ ਅਪਣੇ ਗਲ ਪਏ ਬੇ ਸਮਝ ਹਿੰਦੂ ਰਾਜਿਆਂ ਨਾਲ ਵੀ ਲੜੇ ਸਨ। ਸਿਖਾਂ ਦੀ ਨੇਕਤੇਸਿਆਣੇ ਕਈ ਹਿੰਦੂਆਂ ਅਤੇ ਮੁਸਲਮਾਨਾਂ ਵੀਇਮਦਾਦ ਕੀਤੀ, ਬਹੁਤ ਹਿੰਦੂ ਰਾਜਪੂਤਾਂ ਵਲੋਂ ਸ਼ਰਧਾ ਤੇ ਸਹਾਇਤਾ ਮਿਲੀ ਸੀ।

ਸ਼ਤਿਗੁਰਾਂ ਵੇਲੇ ਮੁਗਲਾਂ ਦੇ ਪੀਰ (ਹਜ਼ਰਤ ਮੀਆਂ ਮੀਰ) ਹਥੋਂ ਹਰੀ ਮੰਦਰ ਦੀ ਬੁਨਿਆਦ ਰਖਾਈ ਗਈ ਕਿ ਨੇਕ ਦਿਲ ਸੂਫੀ ਖਿਆਲਾਂ ਦਾ ਗਿਆਨ ਵਾਨ ਮੁਸਲਮਾਨ ਸੀ। ਪੀਰ ਬੁਧੂ ਸ਼ਾਹ, ਪੀਰ ਅਨਾਇਤ ਅਲੀ, ਅਤੇ ਨਬੀ ਖਾਂ, ਗਨੀ ਖਾਂ, ਆਦਿਕ ਸਤਿ

ਗੁਰੂ ਗੋਬਿੰਦ ਸਿੰਘ ਦੀ ਨਜ਼ਰ ਵਿਚ ਉੱਚ ਕੋਟੀ ਦੇ (ਮੁਸਲਮਾਨ ਮੋਮ ਦਿਲ ਹੋਵੇ) ਐਸੇ ਮੁਸਲਮਾਨ ਸਨ। ਇਸ ਵਾਸਤੇ ਹਰ ਵੇਲੇ ਹਰ ਕੌਮ ਵਿਚ ਚੰਗੇ ਅਤੇ ਮੰਦੇ ਬੰਦੇ ਮੌਜੂਬ ਰਹਿੰਦੇ ਹਨ, ਜੋ ਅਪਣੇ ਅਪਣੇ ਕਰਮ ਕਰਤੱਵ ਨਾਲ ਹੀ ਜਾਣੇ ਜਾਂਦੇ ਤੇ ਯਾਦ ਕੀਤੇ ਜਾਂਦੇ ਹਨ—ਗੁਸਾਂਈਂ ਤੁਲਸੀ ਦਾਸ ਨੇ ਫੁਰਮਾਇਆ ਸੀ-

'ਭਲੇ ਭਲਾਈ ਪੈ ਲਹੈਂ ਲਹਹਿ ਨੀਚਾਈ ਨੀਚ ॥
ਅੰਮੀ ਸਰਾਹੀਏ ਅੰਮ੍ਰਿਤਾ ਬਿਖੈ ਸਰਾਹੀਏ ਮੀਚ ॥'

[ਰਾਮਾਇਣ]

ਭਾਵ—ਭਲੇ ਲੋਕ ਭਲਾਈ ਰੂਪੀ ਦੁੱਧ ਪੀਂਦੇ ਅਮਰ ਹਨ। ਨੀਚਾਈ ਕਾਰਨ ਨੀਚ ਮਰੇ ਪਏ ਹਨ। ਉਹ ਐਸੇ—ਕਿ ਜੈਸੇ ਅੰਮ੍ਰਿਤ ਪੀਣ ਵਾਲਾ ਅਮਰ ਤੇ ਵਿੱਖ [ਜ਼ੇਹਰ] ਪੀਣ ਵਾਲਾ ਮਰ ਜਾਂਦਾ ਹੈ। ਸਾਰੇ ਸਤਿਗੁਰਾਂ ਤੇ ਉਹਨਾਂ ਦੇ ਸਿਖਾਂ ਨੇ ਨੇਕੀ ਕਾਰਨ ਤਸੀਹੇ ਸਹੇ ਸ਼ਹੀਦੀਆਂ ਪਾਈਆਂ ਸਨ ਉਹ ਅਮਰ ਹਨ। ਪਰ ਜਿਸ ਮੁਗਲ ਸ਼ਾਹੀ ਦੇ ਸਰਬਰਾਹ ! ਔਰੰਗਜ਼ੇਬ ਨੇ ਜ਼ੁਲਮ ਤੇ ਬੁਰਾਈਆਂ ਰੂਪੀ ਜਹਿਰ [ਮਿਠਾ ਜਾਣ ਕੇ] ਖਾਧਾ ਸੀ—ਉਹਦਾ ਕੋਈ ਵਾਲ੍ਹੀ ਵਾਰਸ ਨਹੀਂ ਹੈ। ਇਸ ਵਾਸਤੇ ਵਿਸਥਾਰ ਨਾਲ ਦਸਿਆ—ਕਿ ਸਿਖ ਕਿਸੇ ਵੇਲੇ ਇਸਲਾਮੀਅਤ ਦੇ ਖਿਲਾਫ ਨਹੀਂ ਹੋਇ। ਉਹ ਮੁਗਲ ਸ਼ਾਹੀ ਦੇ ਜੁਲਮਾਂ ਦੇ ਖਿਲਾਫ ਸਨ। ਉਹਨਾਂ ਨੂੰ ਅਖੀਰ ਦੇ ਬਹਾਦਰ ਸ਼ਾਹ ਜੱਫਰ ਰਾਹੀਂ ਮੁੜ ਮੁਗਲ ਸ਼ਾਹੀ ਹੋ ਜਾਣੀ ਪਸੰਦ ਨਹੀਂ ਸ਼ੀ। ਉਹਨਾਂ ਉਸ ਵੇਲੇ ਸੰਨ 1857 ਦੇ ਇਸ ਗੱਦਰ ਨੂੰ ਭਾਰਤ ਵਾਸਤੇ [ਖਾਸ ਕਰ ਹਿੰਦੂ ਸੰਸਕ੍ਰਿਤੀ ਵਾਸਤੇ] ਮੁਫੀਦ ਨਹੀਂ ਜਾਣਿਆ ਸੀ, ਨ ਇਸ ਨੂੰ ਆਜਾਦੀ ਦੀ ਜੰਗ ਮੰਨਦੇ ਸਨ। ਇਸ ਵਾਸਤੇ ਸਿਖ ਇਸ ਖਿਲਾਫ ਰਹੇ। ਇਹ ਸ਼ਿਖਾਂ ਵਲੋਂ ਹਿੰਦੂ ਧਰਮ [ਸੰਸਕ੍ਰਿਤ] ਬਚਾਉ ਵਾਸਤੇ ਭਾਰੀ ਉਪਕਾਰ ਸੀ। ਦੂਰ ਅੰਦੇਸ਼ ਹੀ ਜਾਣਨਗੇ।

ਫਿਰ ਜੈਸਾ ਕਿ ਇਸ ਵੀਹਵੀਂ ਸਦੀ ਵਿਚ ਇਸ ਵੇਲੇ

ਕਾਂਗਰਸ ਦੇ ਸਾਂਝੇ ਫਰੰਟ ਵਲੋਂ (ਜਿਸ ਵਿਚ ਮਹਾਤਮਾਂ ਗਾਂਧੀ, ਮੌਲਾਨਾਂ ਆਜ਼ਾਦ ਜੈਸੇ ਲੋਕ ਸ਼ਾਮਲ ਸਨ) ਅੰਗਰੇਜ਼ਾਂ ਦੇ ਖਿਲਾਫ ਸਵੈਰਾਜ ਦੀ ਤਹਿਰੀਕ ਸ਼ੁਰੂ ਕੀਤੀ ਗਈ, ਸਿਰਫ ਪੰਜਾਬ ਨਹੀਂ, ਬਲਕਿ ਸਾਰੇ ਭਾਰਤ ਵਾਸੀ ਸਿਖਾਂ ਨੇ ਸਭ ਤੋਂ ਮੁਹਰੇ ਅਤੇ ਸਭ ਤੋਂ ਵਧੀਕ ਸ਼ਹੀਦੀਆਂ ਪਾਈਆਂ ਤੇ ਜੇਹਲਾਂ ਕੱਟੀਆਂ ਸਨ। ਭਾਰਤ ਸਰਕਾਰ ਦੇ ਰੀਕਾਰਡ ਅਤੇ ਤਵਾਰੀਖਾਂ ਗਵਾਹ ਹਨ ਕਿ ਦੇਸ਼ ਦੇ ਆਜ਼ਾਦ ਹੋਇ ਵੇਲੇ ਤੋਂ ਹੁਣ ਤੀਕ ਕੋਈ ਇਕ ਮਿਸਾਲ ਨਹੀਂ ਮਿਲਦੀ ਕਿ ਇਸ ਆਜ਼ਾਦੀ ਦੀ ਜੰਗ ਤੋਂ ਪਹਿਲੇ ਜਾਂ ਪਿਛੋਂ ਵੀ ਕਿਸੇ ਸਿਖ ਨੇ ਕਦੀ ਕੋਈ ਗੱਦਾਰੀ ਕੀਤੀ ਹੋਵੇ ? ਸਿਖ ਸਦਾ ਦੇਸ਼ ਭਗਤ ਅਤੇ ਹਿੰਦੂ ਸੰਸਕ੍ਰਿਤੀ ਦੇ ਰਾਖੇ ਮੋਢੀ ਹੋ ਕੇ ਲੜਦੇ ਰਹੇ ਸੀ।

ਤਾਂ ਤੇ ਐਸਾ ਜਾਣਿਆ ਜਾਇ ਕਿ ਇਸ ਸਦੀ ਅੰਦਰ ਜਿਵੇਂ ਦੇਸ਼ ਕੌਮ ਦੀ ਭਲਾਈ ਨੂੰ ਮੁੱਖ ਰਖਦੇ ਹੋਇਆਂ ਸ੍ਰਦਾਰ ਖੜਕ ਸਿੰਘ, ਮਾਸਟਰ ਤਾਰਾ ਸਿੰਘ ਨੇ ਕਾਂਗਰਸ ਨਾਲ ਮਿਲ ਕੇ ਅੰਗਰੇਜ਼ਾਂ ਦੀ ਮੁਖਾਲਫਤ ਨੂੰ ਦੇਸ਼ ਭਗਤੀ ਜਾਣਿਆ ਸੀ। ਅਤੇ ਮੁਸਲਿਮ ਲੀਗ ਦੀ ਨਵੀਂ ਮੁਗਲ ਸ਼ਾਹੀ (ਪਾਕਿਸਤਾਨ)ਨਾਲੋਂ ਤੋੜ ਕੇ ਸਿੱਖਾਂ ਨੂੰ ਹਿੰਦੂਆਂ ਨਾਲ ਜੋੜਿਆ ਸੀ। ਤੈਸੇ ਹੀ ਸੰਨ 1857 ਦੇ ਗਦਰ ਵੇਲੇ ਬਾਬਾ ਖੇਮ ਨੇ ਬਹਾਦਰ ਸ਼ਾਹੀ (ਮੁਗਲ ਰਾਜ) ਬਾਗੀਆਂ ਵਲੋਂ ਤੋੜਿਆ ਤੇ ਅੰਗਰੇਜ਼ਾਂ ਨਾਲ ਜੁੜੇ ਰਹਿਣ ਵਿਚ ਦੇਸ਼ ਭਗਤੀ, ਹਿੰਦੂ ਸੰਸਕ੍ਰਿਤੀ ਤੇ ਸਿਖੀ ਦਾ ਬਚਾਉ ਜਾਣਿਆ ਸੀ। ਮਾਸਟਰ ਤਾਰਾ ਸਿੰਘ ਇਸੇ ਖਿਆਲ ਦੇ ਹਾਂਮੀ ਰਹੇ ਸਨ–ਉਹਨਾਂ ਦੇ ਖਿਆਲ, ਇਕ ਮਜ਼ਮੂਨ ਵਿਚ ਐਸੇ ਮੌਜੂਦ ਹਨ–ਕੁਝ ਸਤੱਰਾਂ ਇਹ ਹਨ—

> "ਸਿੱਖ ਜ਼ਿਆਦਾ ਤਰ ਹਿੰਦੂਆਂ ਵਿਚੋਂ ਹੀ ਸਨ। ਮੁਢੱਲਾ ਕਲਚਰਲ (ਸੰਸਕ੍ਰਿਤੀ) ਵੀ ਇਕੋ ਹੈ। ਇਸ ਵਜ਼ਾਹ ਕਰਕੇ ਸਿਖਾਂ ਤੇ ਹਿੰਦੂਆਂ ਦੇ ਸਨਬੰਧ ਸ਼ੁਰੂ ਤੋਂ ਹੁਣ ਤੀਕ ਪ੍ਰੇਮ ਭਰੇ ਤੇ ਡੂੰਘੇ ਚਲੇ ਆਏ ਹਨ, ਇਥੋਂ ਤੀਕ ਕਿ ਮਜ਼ਹਬੀ ਤਅਸ਼ਬ ਨਾਲ ਦੇਸ਼ ਭਰ ਵਿਚ

ਫਿਰਕਾ ਦਾਰਾਨਾ ਫਸਾਦ ਤਾਂ ਹੁੰਦੇ ਰਹੇ ਹਨ-ਪਰ ਹਿੰਦੂ ਸਿੱਖ ਫਸਾਦ ਕਦੀ ਨਹੀਂ ਹੋਇਆ ਸੀ। ਮੁਗਲ ਰਾਜ ਵੇਲੇ ਤਾਂ ਸਿੱਵਲ ਅਤੇ ਫੌਜ ਜੈਸੀ ਹਾਲਤ ਸੀ-(ਬਹੁਤ) ਕੁਝ ਲਿਖੇ ਪਿਛੋਂ ਅਗੇ ਫੇਰ ਐਸਾ ਲਿਖਿਆ-ਜੱਦ ਤੋਂ ਸਿਖ ਬਣੇ ਇਨ੍ਹਾਂ ਦਾ ਹਿੰਦੂਆਂ ਨਾਲ ਕਦੀ ਫਸਾਦ ਨਹੀਂ ਹੋਇਆ। ਸਿਰਫ ਕਾਂਗਰਸ ਰਾਜ ਵੇਲੇ ਸਿੱਖ, ਹਿੰਦੂ ਝਗੜੇ ਕਿਤੇ ਕਿਤੇ ਹੋਇ, ਪਰ ਉਹ ਵੀ ਜਿਥੇ ਹੋਇ ਉਥੇ ਹੀ ਖਤਮ ਹੋ ਗਏ। ਆਮ ਕਦੀ ਨਹੀਂ ਫੈਲੇ ਸਨ, ਕਿਉਂਕਿ ਸਿਖਾਂ ਹਿੰਦੂਆਂ ਦੇ ਤਅਲਕਾਤ ਇਤਨੇ ਡੂੰਘੇ ਹਨ ਕਿ......ਕਿਆ ਇਨ੍ਹਾਂ ਨੂੰ ਕੋਈ ਸ਼ੈਤਾਨ ਸਰਕਾਰ ਵੀ ਤੋੜ ਨਹੀਂ ਸਕਦੀ।

(ਰੁਜ਼ਾਨਾ ਪ੍ਰਭਾਤ ਉਰਦੂ ਜਲੰਧਰ 14 ਦਸੰਬਰ 1963)

ਦੂਜੀ ਵਿਚਾਰ ਇਹ ਹੈ ਕਿ ਹੁਣ ਦੀ ਰਾਜਨੀਤਕ ਚਾਲ ਨੂੰ ਸਮਝੇ ਹੋਇ ਇਸ ਸ਼ਦੀ ਦੇ ਸਿਖ ਲੀਡਰ ਮਾਸਟਰ ਤਾਰਾ ਸਿੰਘ ਜੀ ਅਗਰ ਦੂਰ ਦੀ ਸੋਝੀ ਰਖਦੇ-ਅਤੇ ਹਿੰਦੂ ਸਿਖ ਏਕਤਾ ਵਾਸਤੇ ਅਪਣੇ ਵਿਚਾਰਾਂ ਨੂੰ ਅਖਬਾਰਾਂ ਰਾਂਹੀਂ ਪ੍ਰਚਾਰਨਾਂ ਜਰੂਰੀ ਜਾਣਦੇ ਰਹੇ ਤਾਂ 120 ਸਾਲ ਪਹਿਲੇ ਦੇ ਧਾਰਮਕ ਆਗੂ (ਸ੍ਰੀ ਬਾਬਾ ਖੇਮ ਸਿੰਘ ਜੀ) ਨੂੰ ਕਿਉਂ ਭੁਲਾਇਆ ਜਾਇ ਕਿ ਜਿਨ੍ਹਾਂ ਨੇ ਹਿੰਦੂ ਸਿਖ ਏਕਤਾ ਨੂੰ ਸਿਆਸੀ ਨਹੀਂ, ਧਾਰਮਕ ਬੁਨਿਆਦਾਂ ਉਤੇ ਕਾਇਮ ਕੀਤਾ ਤੇ ਸਬੂਤ ਵਜੋਂ ਅਪਣੀ ਪ੍ਰੇਰਨਾਂ ਨਾਲ ਅੰਗਰੇਜਾਂ ਦਾ ਸਹਾਇਕ ਬਣਾਇਆ ਸੀ। ਪਰ ਬਾਬਾ ਜੀ ਭੁਲਾਏ ਗਏ ਹਨ। ਇਸ ਵਾਸਤੇ ਕਿ ਉਹ ਬਹੁਤ ਕਰਕੇ ਧਾਰਮਕ ਆਗੂ ਸਨ। ਫਿਰ ਉਨ੍ਹਾਂ ਵੇਲੇ ਕੋਈ ਐਸਾ ਪ੍ਰੈਸ ਨਹੀਂ ਸੀ, ਨ ਬਹੁਤੇ ਲਿਖਾਰੀ ਸਨ। ਸਰਕਾਰੀ ਰੀਕਾਰਡ ਵਿਚ ਸਰਕਾਰ ਵਲੋਂ ਲਿਖਿਆ ਥੋੜਾ ਹੈਗਾ ਸੀ। ਪਰ ਉਹ ਵੀ ਲੋਕਾਂ ਸਾਹਮਣੇ ਆਇਆ ਨਹੀਂ, ਨ ਕਿਸੇ ਨੇ ਬਾਬਾ ਖੇਮ ਸਿੰਘ ਨੂੰ ਤਵਾਰੀਖੀ ਤੌਰ ਤੇ ਸਾਹਮਣੇ ਕੀਤਾ ਹੈ।

ਇਸ ਸਦੀ ਦੇ ਸ੍ਰ: ਖੜਕ ਸਿਘ ਤੇ ਮਾਸਟਰ ਤ਼ਾਰਾ ਸਿੰਘ ਜ ਨੂੰ ਇਸ ਵਾਸਤੇ ਬਹੁਤ ਸ਼ੁਹਰਤ ਮਿਲੀ–ਕਿ ਪ੍ਰੈਸ ਪ੍ਰਾਪੇਗੰਡੇ ਦਾ ਜ਼ਮਾਨਾਂ ਸੀ। ਇਹਨਾਂ ਨੇ ਸਿੱਖਾਂ ਦੇ ਹੱਕਾਂ ਵਾਸਤੇ ਕਈ ਮੋਰਚੇ ਲਾਏ ਸਨ। ਧਾਰਮਕ ਤੇ ਰਾਜਸੀ ਹੱਕ ਪ੍ਰਾਪਤੀ ਲਈ ਕਈ ਵੇਰ ਜੇਹਲਾਂ ਵੀ ਕਟੀਆਂ ਸਨ। ਉਹ ਅਖਬਾਰੀ ਤੌਰ ਤੇ ਬਹੁਤ ਛਾਪੇ ਗਏ ਤੇ ਮਸ਼ਹੂਰ ਹੋਏ, ਪਰ ਹਿੰਦੂ ਜੰਤਾਂ ਵਿਚ ਸਿਖ ਧਰਮ ਦਾ ਪ੍ਰਚਾਰ ਤੇ ਸਿਆਸੀ ਤੌਰ ਤੇ ਸਿੱਖਾਂ ਦਾ ਵਕਾਰ ਸਰਕਾਰ ਅੰਗਰੇਜ਼ੀ ਦੇ ਵੇਲੇ ਤਾਂ ਸਿਰਫ ਬਾਬਾ ਖੇਮ ਸਿੰਘ ਨੇ ਵਧਾਇਆ ਸੀ–ਉਹ ਸੋਚੀਏ ਤਾਂ ਉਹਨਾਂ ਦੇ ਧਾਰਮਕ ਤੇ ਰਾਜਨੀਤਕ ਕਮਾਲ ਦਾ ਸਬੂਤ ਸੀ। ਪਾਠਕਾਂ ਨੇ ਪੜਿਆ।

**ਨੋਟ**–ਸੰਨ 1857 ਦੇ ਗੱਦਰ ਵਿਚ ਸਿਖਾਂ ਦਾ ਬਾਗੀਆਂ ਨਾਲ ਸ਼ਾਮਲ ਨ ਹੋਣ ਨੂੰ ਕਈ ਵਕਤੀ ਲਿਖਾਰੀਆਂ ਨੇ (ਜੋ ਅਸਲੀਅਤ ਨੂੰ ਸਮਝੇ ਨਹੀਂ) ਗੱਲਤ ਰੰਗ ਵਿਚ ਪੇਸ਼ ਕੀਤਾ, ਅਤੇ ਚੰਗਾ ਨਹੀਂ ਜਾਣਿਆ ਹੈ। ਜਿਸ ਦਾ ਉੱਤਰ ਕਈ ਸਿਖ ਲਿਖਾਰੀਆਂ ਨੇ (ਖਾਸ ਕਰ ਡਾਕਟਰ ਗੰਡਾ ਸਿੰਘ ਸਾਹਿਬ ਨੇ) ਬੜੇ ਵਿਸਥਾਰ ਨਾਲ ਪਹਿਲੇ ਦਿਤਾ ਹੈ। ਮੇਰੇ ਵਲੋਂ ਇਤਨਾਂ ਲਿਖਣ ਦੀ ਲੋੜ ਨਹੀਂ ਸੀ—ਪਰ ਬਾਬਾ ਖੇਮ ਸਿੰਘ ਬੇਦੀ ਜੀ ਦੇ ਜੀਵਨ ਸੰਬੰਧੀ ਮੈਨੂੰ ਬਹੁਤ ਜਾਣਕਾਰੀ ਸੀ। ਉਨ੍ਹਾਂ ਉਸ ਵੇਲੇ ਦੇ ਪੰਜਾਬ ਦੇ ਹਿੰਦੂ ਸਿਖ ਦਿਲਾਂ ਉਤੇ ਠੀਕ ਰਾਜ ਕੀਤਾ ਤੇ ਬਾਗੀਆਂ ਨਾਲ ਸ਼ਾਮਲ ਹੋਣ ਤੋਂ ਵਰਜ ਰਖਿਆ ਸੀ ਇਸ ਵਾਸਤੇ ਮੈਨੂੰ ਇਸ ਹੱਥ ਪੁਸਤਕ ਵਿਚ ਹੋਰ ਕੁਝ ਵਿਚਾਰਾਂ ਸਣੇ ਗੱਦਰ ਦਾ ਹਾਲ ਵੀ ਲਿਖਣਾਂ ਜ਼ਰੂਰੀ ਸੀ ਤਾਂ ਕਿ ਕਿਸੇ ਵੀ ਸਦੀ ਸੰਨ ਦੇ ਇਤਿਹਾਸਕ ਪੜਚੋਲੀਆਂ ਨੂੰ ਗੱਦਰ ਸਬੰਧੀ–ਜਾਂ ਬਾਬਾ ਖੇਮ ਸਿੰਘ ਬਾਬਤ ਕੁਝ ਲਿਖਣਾ ਹੋਰ ਜ਼ਰੂਰੀ ਬਣੇ ਤਾਂ ਉਹ ਉੱਕਤ ਸਚਾਈ ਦੇ ਅਧਾਰ ਤੇ ਲਿਖਿਆ ਕਰਨਗੇ। ਅਗਲੇ ਹਾਲ ਪੜੀਏ!

# ਭਾਗ ਪੰਜਵਾਂ

## ਜਿੱਤ ਦੀਆਂ ਖੁਸ਼ੀਆਂ ਤੇ ਮਾਨ ਵਡਿਆਈ

ਪਿਛੇ ਦਸਿਆ ਹੈ ਕਿ ਇਸ ਗਦਰ ਦੇ ਖਾਤਮੇਂ ਪਿਛੋ ਸਰਕਾਰ ਅੰਗਰੇਜ਼ੀ ਨੇ ਖੁਸ਼ ਹੋ ਕੇ 3000 ਦਾ ਨਜ਼ਰਾਨਾਂ ਖਿਲਅਤ ਦਿਤਾ ਸੀ। ਇਹ ਕੋਈ ਵੱਡੀ ਦਾਤ ਨਹੀਂ ਸੀ, ਪਰ ਬਾਬਾ ਜੀ ਇਸੇ ਵਿਚ ਬਹੁਤੇ ਖੁਸ਼ ਸਨ, ਕਿ ਵੱਕਤ ਦੀ ਹਕੂਮਤ ਜੋ ਸਿਖਾਂ ਦਾ ਰਾਜ ਖੋਹੇ ਮਗਰੋਂ ਸਿਖਾਂ ਬਾਬਤ ਸ਼ੱਕੀ ਤ ਸਰਦਾਰੀਆਂ ਖੋਹ ਚੁੱਕੀ ਸੀ ਹੁਣ ਅਸੀਂ ਉਸ ਦਾ ਸ਼ੱਕ ਦੂਰ ਕੀਤਾ–ਤੇ ਸਿੱਖ ਕੋਮ ਉਤੇ ਵਿਸ਼ਵਾਸ ਪੱਕਾ ਬਣਾਇਆ ਹੈ। ਇਸ ਦਾ ਫੱਲ ਵੀ ਤਾਂ ਚੰਗਾ ਹੋਇਆ–ਕਿ ਛੇਤੀ ਸਰਦਾਰੀਆਂ ਮੁੜ ਕਾਇਮ ਕੀਤੀਆਂ ਨੇ। ਸਰਕਾਰੀ ਸਰੱਵਸਾਂ ਤੇ ਠੇਕੇਦਾਰੀਆਂ ਦੇ ਵਿਚ ਦੂਜਿਆਂ ਨਾਲੋਂ ਵਧੇਰੇ ਖਿਆਲ ਰਖਿਆ। ਗਿਆ, ਇਹ ਪਹਿਲਾ ਫੱਲ ਸੀ ਤੇ ਸਰਕਾਰੀ ਰੀਕਾਰਡ ਗਵਾਹ ਹੈ–

ਬਾਬਾ ਖੇਮ ਸਿੰਘ ਦੇ ਪੱਖ ਦੀ ਜਿੱਤ ਅਤੇ ਖਿਲਅਤ ਸਿਰੋਪਾਉ ਮਿਲੇ ਦੀ ਖੁਸ਼ੀ ਪੋਠੋਹਾਰ ਵਾਸੀ ਹਿੰਦੂ ਸਿਖਾਂ ਨੂੰ ਬਹੁਤ ਸੀ। ਉਨ੍ਹਾਂ ਬਹੁਤ ਥਾਂਈਂ ਬਾਬਾ ਜੀ ਨੂੰ ਬੁਲਾ ਕੇ ਇਸ ਖੁਸ਼ੀ ਦੇ ਐਸੇ ਹੀ ਜਲੂਸ ਕੱਢੇ ਸੀਜਿਵੇਂ ਅੱਜ ਕੱਲ ਪਾਰਲੀਮੈਂਟ ਦੀ ਮੈਂਬਰੀ ਜਿਤੇ ਨਾਲ ਕਿਸੇ ਲੀਡਰ ਦੇ ਜਲੂਸ ਕਢੇ ਜਾਂਦੇ ਹਨ। ਸਮੁੰਦਰ ਕਿਨਾਰੇ ਤੋਂ ਪਸ਼ਾਵਰ

ਤੀਕ ਹੁਣ ਅੰਗਰੇਜ਼ੀ ਸਰਕਾਰ ਦਾ ਰਾਜ ਤੇ ਸਿਖ ਕਾਜ ਨੂੰ ਪਹਿਲੇ ਅਹਿਮੀਅੱਤ ਮਿੱਲਦੀ ਵੇਖ ਪੰਜਾਬ ਦੇ ਕਈ ਹਿੰਦੂਆਂ ਤੇ ਛੋਟੀ ਜਾਤ ਦੇ ਲੋਕਾਂ ਨੇ ਬਚਿਆਂ ਨੂੰ ਕੇਸ ਰਖਾਏ ਤੇ ਫੌਜਾਂ ਵਿਚ ਭਰਤੀ ਕਰਾਂਣ ਨੂੰ ਬਾਬਾ ਜੀ ਪਾਸ ਪੇਸ਼ ਕੀਤਾ। ਜੋ ਬਾਬਾ ਖੇਮ ਸਿੰਘ ਜੀ ਦੇ ਇਸ਼ਾਰੇ ਨਾਲ ਹੀ ਫੌਜੀ ਬੇੜੇ ਵਿਚ ਚੜ੍ਹਾਏ ਗਏ* ਗੈਰ ਜਰਾਇਤ ਪੇਸ਼ਾ ਤੇ ਮਜ਼ਹਬੀ ਸ਼ਿਖ ਰਜਮੈਂਟਾਂ ਉਸ ਵੇਲੇ ਤੋਂ ਚਾਲੂ ਹਨ ਜਿਨ੍ਹਾਂ ਨੇ ਫਿਰ ਕਈ ਕਾਰਨਾਮੇ ਕੀਤੇ।

ਇਸ ਗੱਦਰ ਦੀ ਜਿੱਤ ਦਾ ਨਤੀਜਾ ਸੀ–ਕਿ ਹਿੰਦੁਸਤਾਨੀ ਹਕੂਮਤ ਨੂੰ ਕੰਪਨੀ ਹਥੋਂ ਵਾਪਸ ਲੈ ਕੇ ਮੱਲਕਾ ਵਿਕਟੋਰੀਆ ਨੇ ਅਪਣੇ ਪ੍ਰਬੰਧ ਵਿਚ ਸਿੱਧਾ ਲਿਆ ਤੇ ਲਾਰਡ ਕੈਨਿੰਗ ਤਾਂਈਂ 858 ਵਿਚ ਹਿੰਦੁਸਤਾਨ ਦਾ ਪਹਿਲਾ ਗਵਰਨਰ ਬਣਾਇਆ ਸੀ। ਇਸ ਤੋਂ ਵਖਰੇ ਕੁਝ ਸਮਾਂ ਹੋਰ ਬਿਤਾ ਕੇ ਵੱਡੀ ਗੱਲ ਇਹ ਕੀਤੀ ਕਿ ਭਾਰਤੀ ਵਿਦਵਾਨਾਂ (ਸਿਆਸੀ ਸੂਝਵਾਨਾਂ) ਦਾ ਦਿਲ ਜਿਤਨ ਨੂੰ ਭਾਰਤ ਵਿਚ ਕਾਂਗਰਸ ਦੀ ਬੁਨਿਆਦ ਹੀ ਅੰਗਰੇਜ਼ਾਂ ਨੇ (ਮਿਸਟਰ ਬਲਵੈਸਕੀਨ ਨੇ) ਰੱਖੀ ਸੀ। ਇਹ ਬਹੁਤ ਥੋੜੇ ਲੋਕਾਂ ਨੂੰ ਪਤਾ ਹੈ, ਕਿ ਜਿਸ ਕਾਂਗਰਸ ਨੇ ਸਮੂਹ ਭਾਰਤ ਵਾਸੀਆਂ ਦੀ ਸੰਮਤੀ ਤੇ ਸਹਾਇਤਾ ਨਾਲ ਸਵੈਰਾਜ ਪ੍ਰਾਪਤ ਕੀਤਾ ਹੈ-ਉਸ ਦਾ ਮੁੱਢ ਅੰਗਰੇਜ਼ਾਂ ਨੇ ਬੱਧਾ ਸੀ।

--o--

---

* ਦੁਬੇਰਨ ਤਾਸੀਲ ਕਹੂਟਾ ਦਾ ਇਕ ਬਜ਼ੁਰਗ ਪੰਡਤ (ਬ੍ਰਾਹਮਣ) ਸਰਦਾਰ ਠਾਕਰ ਸਿੰਘ ਰੀਟਾਇਰਡ ਫੌਜੀ ਪਿੰਨਸ਼ਨਰ ਸੀ। ਕੀਰਤਨ ਦਾ ਰਸੀਆ ਬਾਬਾ ਖੇਮ ਸਿੰਘ ਤੇ ਸੰਤ ਬਾਜ ਸਿੰਘ ਦਾ ਜਾਣੂੰ ਸੀ ਉਸਨੇ ਉਕਤ ਹਾਲ ਦਸਿਆ ਕਿ ਸਿਖਾਂ ਦੀ ਉਸ ਵੇਲੇ ਫੌਜਾਂ ਵਿਚ ਬਹੁਤ ਭਰਤੀ ਬਾਬਾ ਖੇਮ ਸਿੰਘ ਨੇ ਕਰਾਈ ਜੋ ਸ਼ਸਤ੍ਰ ਧਾਰੀ ਸਰਦਾਰ ਬਣਾਏ ਸਨ। ਅੱਜ ਵੀ ਸਿਖਾਂ ਦੀ ਫੌਜੀ ਪੁਜੀਸ਼ਨ ਦੇ ਵਾਧੇ ਵਾਸਤੇ ਇਸੇ ਕਰਕੇ ਜ਼ੋਰ ਦੇਣਾ ਚਾਹੀਏ।

# ਬਾਬਾ ਜੀ ਫੇਰ ਸੁਖੋ ਪਧਾਰੇ

ਗੱਦਰ ਜਿਤ ਦੀਆਂ ਖੁਸ਼ੀਆਂ ਦੀ ਵਧਾਈ ਦੇਣ ਨੂੰ ਸੁਖੋ ਦੇ ਬਹੁਤ ਲੋਕੀ ਆਇ ਤੇ ਨਾਲ ਲੈ ਜਾਣ ਨੂੰ ਮਨਾ ਲਿਆ,ਕਿਉਂਕਿ ਬਾਬਾ ਜੀ ਨੂੰ ਪਤਾ ਲਗਾ ਕਿ ਇਨ੍ਹਾਂ ਦਿਨਾਂ ਵਿਚ ਠਾਕਰ ਨਿਹਾਲ ਸਿੰਘ ਦੁਖਭੰਜਨੀ (ਬੇਹਾ ਖਾਲਸਾ ਵਾਲੇ) ਅਤੇ ਇਨ੍ਹਾਂ ਦੇ ਪੁਰਾਣੇ ਸਾਥੀ ਗੰਧਰਵ (ਗੁਰਮੁਖ ਸਿੰਘ) ਮਿਲਣ ਨੂੰ ਆਇ ਸਨ । ਬਾਬਾ ਜੀ ਨੂੰ ਉਹਨਾਂ ਦੀ ਪੁਰਾਤਨ ਕੀਰਤਨ ਧੁੰਨੀ ਸੁਨਿਨ ਦੀ ਖਾਹਸ਼ ਹੋ ਆਈ ਤੇ ਸੁਖੋ ਨੂੰ ਗਏ । ਬੇਅੰਤ ਉਥੇ ਸਤਿਕਾਰ ਹੋਇਆ । ਕਈ ਦਿਨ ਇਸ ਅਮੋਲਕ ਜੋੜੀ ਪਾਸੋਂ ਕੀਰਤਨ ਸੁਣਿਆ ਤੇ ਅਪਣੇ ਮਨੋਹਰ ਬਚਨਾਂ ਨਾਲ ਉਨਾਂ ਦਾ ਦਿਲ ਤੇ ਸੰਗਤਾਂ ਦਾ ਦਿਲ ਮੋਹਿਆ ਸੀ।

ਇਥੇ ਸੁਖੋ ਵਿੱਚ ਇਕ ਬਾਬਾ ਜੀਵਨ ਸਿੰਘ ਬੇਦੀ ਮਸਹੂਰ ਵਿਦਵਾਨ ਤੇ ਕਵੀ ਸਨ । ਇਨ੍ਹਾਂ ਨੇ ਅਪਣੀ ਵਿਦਵੱਤਾ ਨੂੰ ਪੇਸ਼ਾ ਰੂਪ ਨਹੀਂ ਬਣਾਇਆ ਸੀ, ਮਨ ਦੀ ਪ੍ਰਸੰਤਾ ਵਾਸਤੇ ਪੜ੍ਹਿਆ ਤੇ ਘਰੇਗੀ ਕਿਰਤ ਕਰਦੇ ਸਨ। ਇਕ ਦਿਨ ਇਹ ਘੋੜੀ ਉਤੇ ਘਾਹ ਪਠੇ ਲੱਦੇ ਆਏ ਬਾਬਾ ਜੀਵਨ ਸਿੰਘ ਨੂੰ ਦੇਖ ਕੇ ਕਵੀ ਠਾਕਰ ਨਿਹਾਲ ਸਿੰਘ ਜੀ ਨੇ ਕਵਿਤਾ ਰਾਂਹੀਂ ਮਿੱਠੀ ਟਕੋਰ ਲਾਈ ਤੇ ਐਸਾ ਕਬਿਤ ਉਚਾਰਨ ਕਰ ਸੁਣਾਇਆ—

ਪੂਜਾ ਪਾਠ ਮਾਨੇ ਨਾਹਿ, ਜੰਤ੍ਰ ਤੰਤ੍ਰ ਹੂੰ ਨ ਜਾਨੈ,
ਐਸੀ ਬੀਂਗ ਪਾਇ ਧਾਇ ਲੇਤ ਜੀਵ ਚੰਮਰੀ।
ਜਹਾਂ ਜਾਨੋ ਹੋਤ, ਜਹਾਂ ਨ ਜਾਨੋ ਹੋਤ,
ਫੇਰ ਫੇਰ ਘੇਰ ਘੇਰ ਪ੍ਰੇਤ ਜਿਮ ਚੰਮਰੀ।
ਨੈਕ ਨਾਤੋ ਨਿਹੁ ਕੋ ਨਿਹਾਲ ਸਿੰਘ ਨਾਹਿ ਧਰੈ,
ਡਰੈ ਨ ਕਿਸੂ ਸੋ ਦਿਆ ਹੀਨ ਛੰਮਰੀ।
ਦਸੋਂ ਵਿਸ ਧਾਇ ਨ ਅਘਾਇ ਕਬਿ,
ਅਹੋ ਪਿਖੋਂ ਜੀਵ ਕੋ ਚੁੜੇਲ ਚਾਹ ਚੰਮਰੀ।

ਬਾਬਾ ਜੀਵਨ ਸਿੰਘ ਮੁਸਕ੍ਰਾਏ ਅਤੇ ਇਸ ਗੱਲ ਨੂੰ ਸਹੀ ਮੰਨ ਕੇ ਪ੍ਰੋੜਤਾ ਵਿਚ ਇਹ ਕਬਿਤ ਕਿਹਾ ਸੀ।

ਸੁੰਦਰ ਨਿਹਾਰ ਨਾਰ ਆਨੰਦ ਬਿਲੰਦ ਧਰੇ,
ਕਬਹੂੰ ਪੁਤ੍ਰ ਮਿੱਤ੍ਰ ਲੀਏ ਪਾਵੈ ਪੀੜ ਲੰਮੜੀ।
ਦਿਸ ਦਿਸ, ਗਿਰ ਗਿਰ, ਫੇਰ ਫੇਰ, ਘੇਰ ਘੇਰ,
ਟਿੱਕਨ ਨ ਦੇਤ ਹੈ ਚੁੜੇਲ ਚਾਹ ਚੰਮੜੀ।
ਜੀਵਨ ਮ੍ਰਿਗਿੰਦ ਅੰਤ ਕੋਊ ਨ ਸਹਾਈ ਤੇਰਾ,
ਜਾਂ ਕੇ ਹੇਤ ਜੋੜੀ, ਭਾਈ ਭਾਬੀ ਭੈਣ ਅੰਬੜੀ।
ਹੀਰਾ ਹਾਲ, ਮੋਤੀ ਮਾਲ, ਲਾਲ ਜਵਾਹਰ ਸਭ,
ਰਾਮ ਕੀ ਦੁਹਾਈ ਸਾਥ ਚਲੈ ਨਾਹਿ ਦੰਮੜੀ।

ਬਾਬਾ ਖੇਮ ਸਿੰਘ ਜੀ ਨੂੰ ਗੱਦਰ ਵੇਲੇ ਰੁਝੇਵੇਂ ਕਾਰਨ ਉਸ ਅਲਾਕੇ ਵਿਚ ਦੌਰਾ ਕੀਤੇ ਨੂੰ ਦੋ ਢਾਈ ਸਾਲ ਬੀਤੇ ਸਨ । ਹੁਣ ਹੋਰ ਵਧੇਰੇ ਚੜ੍ਹਦੀ ਕਲਾ ਵਿਚ ਸਨ । ਇਥੋਂ ਫੇਰ ਆਪ ਨੇ ਸਾਰੇ ਧੰਨੀ ਪੋਠੋਹਾਰ ਦੀ ਬੇਨਤੀਆਂ ਮੰਨਦੇ ਦੌਰਾ ਸ਼ੁਰੂ ਕੀਤਾ ਜੋ ਲਗ ਭਗ ਚਾਰ ਮਹੀਨੇ ਮਗਰੋਂ ਮੁੜ ਰਾਵਲਪਿੰਡੀ ਆ ਬਿਰਾਜੇ, ਇਸ ਦੌਰੇ ਵਿਚ ਬੇ ਸ਼ੁਮਾਰ ਨਕਦੀ ਤੇ ਬੱਸਤ੍ਰ ਭੇਟਾ ਬਾਬਾ ਜੀ ਨੂੰ ਮਿਲੀ।

---

## ਬਾਬਾ ਜੀ ਰਾਵਲਪਿੰਡੀ ਆਏ

ਬਾਬਾ ਜੀ ਪਾਸ ਰੁਪੇ ਦੀ ਹੁਣ ਬਹੁਤਾਤ ਸੀ। ਲੰਗਰ ਵਿਚ ਨਿਤ ਆਈ ਗਈ ਸੰਗਤ ਅਤੇ ਲੋੜਵੰਦਾਂ ਨੂੰ ਦਿਤੇ ਖਰਚ ਮਗਰੋਂ ਜੋ ਵਧੇ ਉਹ ਸਰਦਾਰ ਨੰਦ ਸਿੰਘ (ਸਰਦਾਰ ਸੁਜਾਨ ਸਿੰਘ ਰਈਸ ਦੇ ਪਿਤਾ) ਅਤੇ ਸਰਦਾਰ ਕਿਰਪਾਲ ਸਿੰਘ (ਫਰਮ) ਪਾਸ ਜੰਮਾਂ ਕਰਾ ਦੇਂਦੇ ਸਨ। ਸਰਦਾਰ ਨੰਦ ਸਿੰਘ ਕ੍ਰਿਪਾਲ ਸਿੰਘ ਫਰਮ ਨੇ ਕਸ਼ਮੀਰ ਵਾਸਤੇ ਲੂਣ ਸਿਪਲਾਈ ਦਾ ਠੇਕਾ ਲਿਆ ਤੇ ਜ਼ੋਰੋ ਜ਼ੋਰੀ ਬਾਬਾ ਜੀ ਨੂੰ ਸ਼ਾਮਲ ਕਰਾਇਆ, ਤੱਦ ਖੀਵੜੇ ਤੋਂ ਕਈ ਸੌ ਬੈਲ

ਗੱਡੀਆਂ ਉਤੇ ਭਰ ਕੇ ਜਿਹਲਮ ਦਰਿਆ ਪਾਰ ਕੀਤਾ ਤੇ ਪੁਣੱਛ ਕਸ਼ਮੀਰ ਦੀ ਹੱਦ ਵਿਚ ਜਾਂਦੇ ਪਏ ਸਨ। ਅਜ ਕਲ ਵਾਂਗੂੰ ਮੋਮੀ ਟਾਟ ਨਹੀਂ ਸਨ, ਲੂਣ ਪੱਥਰਾਂ ਵਾਂਗੂੰ ਲਦਿਆ ਸੀ ਕਿ ਰਾਹ ਵਿਚ ਗੜੇਦਾਰ ਬਾਰਸ਼ ਕਾਰਨ (ਜੋ ਕਈ ਦਿਨ ਰਹੀ) ਸਾਰਾ ਲੂੰਣ ਵੱਗ ਵੱਗਾ ਗਿਆ ਤੇ ਕਈ ਹਜ਼ਾਰ ਦਾ ਨੁਕਸਾਨ ਹੋਇਆ ਸੀ।

ਥੋੜੇ ਚਿਰ ਪਿਛੋਂ ਮਹਾਰਾਜਾ ਗੁਲਾਬ ਸਿੰਘ ਕਸ਼ਮੀਰ ਵਲੋਂ ਜੰਗਲ ਦੀ ਨੀਲਾਮੀ ਮੁਕੱਰਰ ਸੀ। ਟੈਂਡਰ ਦਾ ਰਿਵਾਜ ਨਹੀਂ ਸੀ। ਸਰਦਾਰਾਂ ਨੇ ਫੇਰ ਬਾਬਾ ਜੀ ਨੂੰ ਮਜ਼ਬੂਰ ਕੀਤਾ। ਇਨ੍ਹਾਂ ਇਸ ਸ਼ਰਤ ਨਾਲ ਮੰਨਿਆ ਕਿ ਨੱਫਾ ਹੋਣ ਵਿਚ ਸਾਡੀ ਪਿਛਲੀ ਘਾਟੇ ਦੀ ਰਕਮ ਵਾਪਸ ਹੋਵੇ, ਹੋਰ ਸਭ ਕੁੱਝ ਵਾਧਾ ਘਾਟਾ ਜੋ ਤੁਸਾਡਾ ਹੈ। ਸਰਦਾਰਾਂ ਨੇ ਜੰਗਲ ਖ੍ਰੀਦ ਲਏ ਤੇ ਕੁਝ ਰਕਮ ਪੇਸ਼ਗੀ ਦੇ ਦਿਤੀ ਸੀ ਬਾਕੀ ਦੀ ਵਿਕਰੀ ਦੇ ਨਾਲ ਨਾਲ ਚੁਕਾਂਣੀ ਹੁੰਦੀ ਸੀ

ਇਥੇ ਇਕ ਦੂਜੇ ਠੇਕੇਦਾਰ ਸ੍ਰਦਾਰ ਨਿਹਾਲ ਸਿੰਘ ਛਾਛੀ ਨਾਲ ਇਨ੍ਹਾਂ ਦੀ ਲੈਣ ਦੇਣ ਦੇ ਸਬੰਧ ਵਿਚ ਅਣ ਬਣ ਸੀ, ਉਹਨਾਂ ਰਪੋਟ ਕੀਤੀ ਕਿ ਕਰਜਦਾਰ ਹਨ-ਕਿਸ਼ੱਤ ਨਹੀਂ ਭੁਗਤਾ ਸਕਦੇ ਠੇਕਾ ਮਨਸੂਖ ਕੀਤਾ ਜਾਏ। ਤੱਦ ਸਰਦਾਰ ਸੁਜਾਨ ਸਿੰਘ ਅਤੇ ਕ੍ਰਿਪਾਲ ਸਿੰਘ ਨੂੰ ਬੁਲਾਇਆ ਗਿਆ ਤੇ ਇਨ੍ਹਾਂ ਦੀ ਮੱਦਦ ਵਾਸਤੇ ਬਾਬਾ ਖੇਮ ਸਿੰਘ ਜੀ ਨੇ 1200 ਹਜ਼ਾਰ ਦੇ ਬਾਰਾਂ ਥੈਲੇ ਭਿਜਵਾਏ। ਜਦੋਂ ਮਹਾਰਾਜਾ ਸਾਹਿਬ ਨੇ ਤਿੰਨ ਹਜ਼ਾਰ ਦੀ ਰਕਮ ਤਿੰਨ ਥੈਲਿਆਂ ਵਿਚੋਂ ਗਿਣਵਾ ਲੀਤੀ ਤੇ ਬਾਕੀ ਦਾ ਮੋੜ ਦੇ ਕੇ ਆਖਿਆ-ਤੁਸਾਡੇ ਵਿਰੋਧੀ ਝੂਠੇ ਸਾਬਤ ਹੋਇ ਹਨ, ਬਾਕੀ ਦਾ ਕਿਸ਼ੱਤਾਂ ਵੇਲੇ ਦਿਤਾ ਜਾਏ। ਇਸ ਵੇਲੇ ਸ੍ਰਦਾਰ ਸੁਜਾਨ ਸਿੰਘ ਕ੍ਰਿਪਾਲ ਸਿੰਘ (ਚਾਚੇ ਭਤੀਜੇ) ਨੇ ਆਖਿਆ-ਸਾਡੇ ਸਰਪਰਤ ਬਾਬਾ ਖੇਮ ਸ਼ਿੰਘ ਬੇਦੀ ਹਨ ਚਾਹੇ ਸਾਰੀ ਚੁੱਕਤੀ ਹੁਣੇ ਕਰ ਲਈ ਜਾਏ! ਐਸਾ ਸੁਣ ਕੇ ਮਹਾਰਾਜਾ ਗੁਲਾਬ ਸਿੰਘ ਨੇ ਅਪਣੇ ਦੀਵਾਨ (ਗੋਬਿੰਦ ਸਹਾਏ) ਨੂੰ ਆਖ ਕੇ ਪਹਿਲਾ ਤਿੰਨ ਹਜ਼ਾਰ ਵੀ ਮੋੜ ਦਿਤਾ ਤੇ ਫੁਰਮਾਇਆ ਕਿ ਜਿਨ੍ਹਾਂ

ਦੇ ਸਰਪ੍ਰਸਤ ਬਾਬਾ ਜੀ ਹਨ ਉਨ੍ਹਾਂ ਤੋਂ ਪੇਸ਼ਗੀ ਵੀ ਨਹੀਂ ਲੈਣੀ।

ਇਸ ਠੇਕੇ ਵਿਚ ਸਰਦਾਰ ਸੁਜਾਨ ਸਿੰਘ ਕਿਰਪਾਲ ਨੂੰ ਬਹੁਤ ਮੁਨਾਫਾ ਹੋਇਆ ਤੇ ਬਾਬਾ ਸਾਹਿਬ ਦਾ ਰੁਪਿਆ 1 ਲੱਖ ਇਨ੍ਹਾਂ ਪਾਸ ਜਮ੍ਹਾਂ ਸੀ। ਕਈ ਵੇਰ ਐਸੇ ਠੇਕੇ ਖ੍ਰੀਦਨ ਵਿਚ ਇਮਦਾਦ ਕੀਤੀ ਅਤੇ ਦੋਹਾਂ ਧਿਰਾਂ-(ਸ੍ਰ: ਸੁਜਾਨ ਸਿੰਘ ਰਈਸੇ ਆਜ਼ਮ ਤੇ ਸ੍ਰ: ਨਿਹਾਲ ਸਿੰਘ ਛਾਛੀ) ਦਾ ਰਾਜ਼ੀ ਨਾਮਾਂ ਕਰਾਇਆ ਸੀ। ਦੋਹਾਂ ਧਿਰਾਂ ਵਲੋਂ ਬਾਬਾ ਜੀ ਦਾ ਆਦਰ ਹੋਇਆ ਸੀ।

## ਮਿੰਟਗੁਮਰੀ ਦੀ ਜ਼ਮੀਨ ਤੇ ਆਬਾਦਕਾਰੀ

ਉਨ੍ਹਾਂ ਦਿਨਾਂ ਵਿਚ ਅਲਾਕਾ ਗੁਗੀਰਾ ਨੂੰ ਜਿਲਾ ਮਿੰਟਗੁਮਰੀ ਵਿਚ ਬਦਲ ਦਿਤਾ ਗਿਆ ਸੀ, ਵਾਹਕ ਥੋੜੇ ਅਤੇ ਜੰਗਲੀ ਜਾਂ ਗੈਰ ਆਬਾਦ ਜ਼ਮੀਨਾਂ ਨੂੰ ਸਰਕਾਰ ਨੇ ਵੇਚਨਾਂ ਚਾਹਿਆ। ਕਈ ਰਾਜੇ ਮਹਾਰਾਜੇ ਨਵਾਬਾਂ ਤੇ ਬਾਬਾ ਜੀ ਨੂੰ ਬੁਲਾਇਆ ਗਿਆ। ਸਿਖ ਸਰਦਾਰਾਂ ਤੇ ਰਾਜਿਆਂ ਨੇ ਆਖਿਆ-ਆਪ ਜੀ ਪਹਿਲੇ ਹੀ ਅਪਣੀ ਪਾਕ ਪੱਟਨ (ਦੀਪਾਲ ਪੁਰ) ਦੀ ਪੁਸ਼ਤੀਨੀ ਜਾਗੀਰ ਛੱਡ ਕੇ ਧਰਮ ਪ੍ਰਚਾਰ ਨੂੰ ਚਲੇ ਗਏ ਸੀ। ਹੁਣ ਅਗਰ ਖ੍ਰੀਦਨੀ ਚਾਹੋ ਤਾਂ ਆਪ ਦਾ ਹੱਕ ਪਹਿਲੇ ਹੈ ਅਸੀਂ ਬੋਲੀ ਨਹੀਂ ਦਿਆਂਗੇ। ਸੱਚ ਮੁੱਚ ਐਸੇ ਜਗੀਰਦਾਰਾਂ ਤੇ ਰਜਵਾੜਿਆਂ ਨੇ ਬਾਬਾ ਜੀ ਦਾ ਪੂਰਾ ਪੂਰਾ ਮਾਨ ਰਖਿਆ ਤੇ ਮੁਸਲਮਾਨ ਨਵਾਬਾਂ ਨੇ ਵੀ (ਬਾਬਾ ਸਾਹਿਬ ਤੋਂ ਵੱਧ ਕੇ) ਅਖੀਰ ਦੀ ਬੋਲੀ ਨ ਦਿਤੀ ਸੀ। ਨਤੀਜੇ ਵਜੋਂ 14000 ਐਕੜ ਜ਼ਮੀਨ ਦੀ ਬੋਲੀ ਬਾਬਾ ਖੇਮ ਸਿੰਘ ਦੇ ਨਾਮ ਦੀ ਖਤਮ ਹੋਈ ਤੇ ਸਾਰਿਆਂ ਨੇ ਵਧਾਈਆਂ ਦਿਤੀਆਂ।

ਬਾਅਦ ਵਿਚ ਇਸ ਸਾਰੀ ਜ਼ਮੀਨ ਵਿਚੋਂ 3000 ਹਜ਼ਾਰ ਐਕੜ ਬਤੌਰ ਇਨਤਕਾਹੇ ਮਾਲਗੁਜ਼ਾਰੀ, (ਮਾਲੀਆ ਮੁਆਫ) ਪੱਕੇ ਤੌਰ ਤੇ ਦਿਤੀ ਗਈ,ਤੇ ਬਾਕੀ ਦਾ ਮਾਲੀਆ ਭਰਦੇ ਰਹੇ ਸਨ। ਬਾਬਾ

ਸਾਹਿਬ ਨੇ ਬਹੁਤ ਸਿਆਣਪ ਨਾਲ ਸਾਰੀ ਜ਼ਮੀਨ ਨੂੰ ਥੋੜੇ ਸਾਲਾਂ ਅੰਦਰ ਸੰਭਾਲਿਆ ਤੇ ਨਾਮਨਾਂ ਖਟਿਆ ਸੀ।

ਪਹਿਲੇ ਐਸੀ ਜ਼ਮੀਨ (ਜਿਥੇ ਛੇਤੀ ਤੇ ਸੁਖੇਨ ਵਾਹੀ ਹੋ ਸਕੇ) ਵਿਚ ਅਰਦਾਸਾ ਸੋਧ ਕੇ ਚੱਕ ਦੀ ਥਾਂ ਚਾਰ ਦਿਵਾਰੀ ਉਸਾਰੀ ਤੇ ਨਿਸ਼ਾਨ ਸਾਹਿਬ ਗੁਰਦਵਾਰੇ ਲਈ ਖੜਾ ਕੀਤਾ। ਇਸ ਚੱਕ ਦਾ ਨਾਮ ਸਭ ਤੋਂ ਪਹਿਲੇ **'ਅਕਾਲ ਗੜ੍ਹ'** ਰਖਿਆ। ਦੂਜੀ ਥਾਂ ਦੂਜਾ ਨਾਮ **'ਨਾਨਕ ਚੱਕ'** ਤੀਜੀ ਥਾਂ ਦਾ ਨਾਮ **'ਬਾਬਾ ਸਾਹਿਬ ਸਿੰਘ ਚਕ'** ਚੌਥੀ ਥਾਂ ਦਾ ਨਾਮ **'ਬੇਦੀ ਚੱਕ'** ਪੰਜਵੀਂ ਥਾਂ ਦਾ ਨਾਮ **'ਬਾਬਾ ਬਿਸ਼ਨ ਸਿੰਘ ਚਕ'** ਛੇਵੀਂ ਥਾਂ ਦਾ ਨਾਮ **ਬਾਬਾ ਅਤਰ ਸਿੰਘ 'ਚਕ'** ਸਤਵੀਂ ਥਾਂ ਦਾ ਨਾਮ **'ਗੋਬਿੰਦ ਪੁਰਾ'** ਰਖਿਆ ਤੇ ਸਮੇ ਸਿਰ ਉਥੇ ਮਕਾਨ ਬਣਵਾਏ ਤੇ ਮੁਜਾਰੇ ਵਸਾਏ ਸਨ। ਕਈ ਥਾਂ ਖੂਹ ਖੁਦਾਇ ਤੇ ਬਾਗ਼ ਣਗੀਚੇ ਵੀ ਲਵਾਏ ਸਨ।

ਇਨ੍ਹਾਂ ਸਾਰੇ ਚੱਕਾਂ ਦੀ ਆਬਾਦ ਕਾਰੀ ਵਾਸਤੇ ਜੋ ਮੁਜਾਰੇ ਸਨ ਇਧਰ ਦੇ ਜ਼ਰਾਇਮ ਪੇਸ਼ਾ ਲੋਕ ਰਾਏ ਕਹੇ ਜਾਂਦੇ ਸਨ। ਬਾਬਾ ਜੀ ਨੇ ਇਨ੍ਹਾਂ ਨੂੰ ਅਪਣੇ ਉਪਦੇਸ਼ਾਂ ਨਾਲ ਜੁਰਮ ਛੁਡਾਏ, ਕੇਸ ਰਖਾਏ ਤੇ ਬਾਉਂ ਥਾਈਂ ਕਈ ਪਿੰਡਾਂ ਵਿਚ ਗੁਰਦਵਾਰੇ ਬਣਵਾ ਦਿਤੇ ਸਨ। ਚੋਰੀ ਧਾੜਾ ਛੱਡ ਹੁਣ ਇਹ ਖੇਤੀ ਕਰਦੇ ਸੁਧਰ ਗਏ ਲੋਕ ਸ਼ਨ। ਇਹ ਲੋਕੀ ਬਲਿਆਂ, ਭਾਲਿਆਂ ਤੇ ਬਰਛਿਆਂ ਨਾਲ ਸ਼ਿਕਾਰ ਮਾਰ ਕੇ ਹਿਰਨ ਸੂਰ ਖਾਂਦੇ ਸਨ। ਕਈਆਂ ਨੂੰ ਬੰਦੂਕਾਂ ਲੈ ਦਿਤੀਆਂ ਤੇ ਅਪਣੇ ਸ਼ਿਕਾਰ ਸ਼ੌਕ ਲਈ ਬਾਬਾ ਜੀ ਨੇ ਸਹਾਇਕ ਬਣਾ ਲਏ ਸਨ।

ਇਸ ਸਾਰੀ ਜ਼ਮੀਨ ਦੀ ਆਬਾਦਕਾਰੀ ਕਰਾਈ ਨੂੰ ਦੇਖ ਕੇ ਸਰਕਾਰ ਖ਼ੁਸ਼ ਸੀ ਤੇ ਨਾਲ ਲਗਦੀ 7-8 ਹਜ਼ਾਰ ਏਕੜ ਜ਼ਮੀਨ ਹੋਰ ਥੋੜੇ ਠੇਕੇ ਉਤੇ ਦਿਤੀ ਗਈ। ਇਸ ਵਿਚ ਬਹੁਤੀ ਚਾਲੂ ਸੀ ਤੇ ਬਾਕੀ ਚਾਲੂ ਹੋਇ ਪਿਛੋਂ ਮੁਲ ਦਿਤੀ ਗਈ* ਉਸ ਪਹਿਲੀ ਖਰੀਦੀ ਤੇ ਹੁਣ ਦੀ ਵਾਸਤੇ ਕਈ ਪਟਵਾਰੀ ਤੇ ਮੁਨਸ਼ੀ ਰਖੇ ਗਏ–ਜਿਨ੍ਹਾਂ ਵਿਚ ਬਾਬਾ ਖੇਮ ਸਿੰਘ ਦਾ ਅਪਣਾ ਸਾਲਾ (ਸੁਦਾਰ ਗੁਲਾਬ ਸਿੰਘ) ਵੀ ਹੈਗਾ ਤੇ ਹੈਡ ਸੀ। ਮੈਂ (ਲੇਖਕ) ਨੇ ਬਹੁਤ ਛੋਟੀ ਉਮਰ ਵਿਚ ਸੁਰਤ ਵੇਲੇ ਦੇਖਿਆ ਸੀ, ਤੱਦ ਉਹ ਆਪ ਬਹੁਤ ਬ੍ਰਿੱਧ ਤੇ ਕਲੱਰ ਦੇ ਵਿਚ ਕਦੀ ਕਦੀ ਆਉਂਦੇ ਰਹੇ ਸਨ। ਕਿਉਂਕਿ ਬਾਅਦ ਵਿਚ ਬਾਬਾ ਗੁਰਬਖਸ਼ ਸਿੰਘ ਸਾਹਿਬ ਨੇ ਉਨ੍ਹਾਂ ਨੂੰ ਮੁਖਤਾਰੇ ਆਮ ਬਣਾਇਆ ਰਖਿਆ ਸੀ।

## ਅਕਾਲ ਪੁਰਖ ਦੀ ਰਖਿਆ

ਬਾਬਾ ਖੇਮ ਸਿੰਘ ਦਾ ਸਰਕਾਰੀ ਰਸੂਖ, ਜ਼ਮੀਨ ਦੀ ਛੇਤੀ ਸੰਭਾਲ ਤੇ ਨਵੇਂ ਕਈ ਚੱਕ ਵਸਾਏ ਦੇਖ ਕੇ ਇਸ ਅਲਾਕੇ ਦੇ ਜਾਬਰ ਮੁਸਲਮਾਨ (ਰਈਸ) ਜੱਲ ਬੱਲ ਗਏ ਸਨ। ਬਾਬਾ ਜੀ ਦੀ ਜ਼ਮੀਨ ਤੇ ਹੋਰ ਤਕੜੇ ਇਕ ਜ਼ਿੰਮੀਂਦਾਰ ਦੀ ਜ਼ਮੀਨ ਵਿਚਾਲੇ ੧੫੦ ਏਕੜ ਜ਼ਮੀਨ ਸਰਕਾਰੀ ਬਾਕੀ ਸੀ। ਸਰਕਾਰ ਵਲੋਂ ਆਗਿਆ ਪਾ ਕੇ 'ਫਨਾਨਸਲ ਕਮਿਸ਼ਨਰ' ਮਿੰਟਗੰਮਰੀ ਨੇ ਬਾਬਾ ਜੀ ਨੂੰ ਇਸ ਸ਼ਰਤ ਪਰ ਮੁਫਤ ਦੇ ਦਿਤੀ ਕਿ ਇਕ ਸਾਲ ਅਦਰ ਆਬਾਦ ਕੀਤੀ ਜਾਏ, ਵਰਨਾ ਵਾਪਸ ਕਰ ਲਈ ਜਾਇਗੀ।

ਇਸ ਗੱਲ ਦਾ ਰੰਜ ਮੁਕਾਬਲੇ ਦੇ 'ਦਿਲਾਵਰ ਖਾਨ ਵੱਟੂ' ਨੂੰ ਬਹੁਤ ਹੋਇਆ। ਤੱਦ ਇਸ ਨੇ ਛੀਨੇ ਦੇ ਇਕ ਬਦਮਾਸ਼ (ਮੁਹੰਮਦ ਯਾਰ ਖਾਨ) ਨੂੰ ਉਕਸਾਇਆ–ਕਿ ਉਹ ਬਾਬਾ ਜੀ ਨੂੰ

---

* ਤਜ਼ਕਰਾ ਰਊਸਾਏ ਪੰਜਾਬ 390 (ਲਿਪਲ ਗ੍ਰਿਫਨ)

ਕੱਤਲ ਕਰੇ ਤਾਂ ਇਸ ਜ਼ਮੀਨ ਦਾ ਇਕ ਹਿੱਸਾ ਤੇ ਇਕ ਖੂਹ ਲਵਾ ਦਿਆਂਗਾ। ਨਾਲ ਇਕ ਪਸਤੌਲ ਤੇ ਤੇਜ ਕਟਾਰ ਦਿਤੀ ਜੋ ਹਰ ਵੇਲੇ ਉਹ ਗੁਪਤੀ ਤੋਰ ਨਾਲੇ ਰਖਦਾ ਤੇ ਬਾਬਾ ਜੀ ਪਾਸ ਅਪਣੇ ਨੂੰ ਚੰਗਾ ਸ਼ਿਕਾਰੀ ਦੱਸ ਕੇ ਨੌਕਰ ਹੋ ਰਿਹਾ। ਜਦੋਂ ਬਾਬਾ ਜੀ ਸ਼ਿਕਾਰ ਨੂੰ ਤੁਰਦੇ ਤਾਂ ਸਭ ਤੋਂ ਪਹਿਲੇ ਬਾਬਾ ਜੀ ਵਾਸਤੇ ਸਵਾਰੀ ਦੀ ਘੋੜੀ ਤਿਆਰ ਰਖਦਾ-ਲਿਆਉਂਦਾ ਸੀ। ਜਦੋਂ ਬਾਬਾ ਜੀ ਸਵਾਰ ਹੁੰਦੇ ਤਾਂ ਦੂਜੇ ਪਾਸੇ ਦੀ ਰਕਾਬ ਨੂੰ ਹੱਥ ਨਾਲ ਦਬਾਏ ਰਖਦਾ ਵਫਾਦਾਰ ਦਿਸ ਰਿਹਾ ਸੀ।

ਇਕ ਦਿਨ ਬਾਬਾ ਜੀ ਸ਼ਿਕਾਰ ਨੂੰ ਗਏ। ਮੁਹੰਮਦ ਯਾਰ ਘੋੜੀ ਪਿਛੇ ਦੌੜਦਾ ਜਾਂਦਾ ਤੇ ਬਾਕੀ ਦੇ ਸ਼ਿਕਾਰੀ ਪਿਛੇ ਦੁਰਾਡੇ ਆਉਂਦੇ ਸਨ। ਬਾਬਾ ਜੀ ਸਰੂਟਾਂ (ਕਾਨਿਆਂ) ਦੀ ਝਾੜੀਆਂ ਵਿਚ ਉਹਲੇ ਥਾਂ ਪਿਸ਼ਾਬ ਕਰਨ ਨੂੰ ਬੈਠੇ ਤ ਘੋੜੀ ਸਾਥੀ ਨੂੰ ਫੜਾਈ ਸੀ। ਇਸ ਨੇ ਮੌਕਾ ਤਾੜਿਆ ਕਿ ਕਟਾਰ ਮਾਰ ਕੇ ਨੱਸ ਜਾਇਗਾ। ਕੁੜਤੇ ਹੇਠਾਂ ਤੋਂ ਕਟਾਰ ਦੇ ਕਬਜ਼ੇ ਤੇ ਹੱਥ ਰਖਿਆ ਤਾਂ ਮਾਨੋ ਜਾਮ ਹੋ ਚੁਕੀ ਸੀ। ਜਾਂ ਇਉਂ ਜਾਨਿਆਂ ਕਿ ਕਿਸੇ ਗੈਬੀ ਸ਼ਕੱਤੀ ਨੇ ਫੜ ਲਿਆ ਹੈ ਖਿੱਚਣ ਦਾ ਤ੍ਰਾਣ ਨ ਰਿਹਾ ਸੀ। ਉਸ ਦੇ ਨਾਲ ਹੀ ਬਾਬਾ ਜੀ ਉਠ ਕੇ ਆਇ ਤਾਂ ਬਦਮਾਸ਼ ਨੂੰ ਕੰਬਦਾ ਵੇਖਿਆ ਮੂੰਹ ਫੱਕ ਸੀ, ਤੱਦ ਬਾਬਾ ਜੀ ਦੇ ਪੁਛਣ ਤੇ ਜਾਰੋ ਜਾਰ ਰੋਂਦੇ ਨੇ ਕਟਾਰ ਤੇ ਪਸਤੌਲ ਅਗੇ ਧਰਿਆ ਤੇ ਘਿਘਿਆਂਦੇ ਨੇ ਆਖਿਆ-'ਪੀਰਾਂ ਦੇ ਪੀਰ' ਮੇਰਾ ਗੁਨਾਹ ਮੁਆਫ ਕਰੋ। ਗੁਨਾਹਗਾਰ ਹਾਂ। ਇਤਨੇ ਨੂੰ ਬਾਕੀ ਦੇ ਸ਼ਿਕਾਰੀ ਆਣ ਮਿਲੇ ਤੇ ਸਭ ਦੇ ਅਗੇ ਇਸ ਨੇ ਸਾਰੀ ਖੋਹਲ ਦਸੀ ਕਿ ਦੋ ਵੇਰ ਅਗੇ ਪਸਤੌਲ ਉਤੇ ਹੱਥ ਰਖਿਆ-ਉਹ ਨ ਹੀ ਚਲਿਆ ਸੀ, ਤੀਜੀ ਵੇਰ ਕਟਾਰ ਨਹੀਂ ਨਿਕਲੀ। ਤਿੰਨ ਵੇਰ ਹੱਦ ਹੁੰਦੀ ਹੈ। ਇਸ ਲਾਲਚ ਨੂੰ ਦੱਸ ਕੇ ਮੇਰੇ ਤੋਂ ਦਿਲਾਵਰ ਖਾਨ ਨੇ ਐਸਾ ਕਰਾਣਾ ਚਾਹਿਆ ਸੀ ਪਰ ਖੁਦਾ ਨੇ ਬਚਾਇਆ ਹੈ ਤੁਸੀਂ ਮੁਆਫ ਕਰੀਏ, ਤੱਦ ਬਾਬਾ ਜੀ ਨੇ ਦੋਵੇਂ ਚੀਜ਼ਾਂ ਮੋੜ ਕੇ ਉਸਨੂੰ ਨੌਕਰੀ ਤੋਂ ਹੱਟਾ ਕੇ

ਤੋਰਿਆ ਕਿ ਜਿਸ ਨੇ ਇਹ ਚੀਜ਼ਾਂ ਦਿਤੀਆਂ ਸਨ ਉਸ ਨੂੰ ਵਾਪਸ ਕਰੇ। ਨਾਲ ਆਖਿਆ–ਕਿ ਫਿਰ ਕਦੀ ਚੋਰੀ ਧਾੜੇ ਦਾ ਕੰਮ ਨ ਕਰੇ। ਅੱਜ ਵਾਂਗੂੰ ਸੱਚ ਬੋਲਦਾ ਰਹੇ ਤਾਂ ਖ਼ੁਦਾ ਮਿਹਰਬਾਨ ਹੈ ਮੁਆਫ਼ ਕਰੇਗਾ। ਉਸ ਨੇ ਦੋਵੇਂ ਚੀਜ਼ਾਂ ਦਿਲਾਵਰ ਖਾਂਨ ਅਗੇ ਜਾ ਕੇ ਧਰੀਆਂ ਤੇ ਬਾਬਾ ਜੀ ਦੀ ਸਾਰੀ ਗੱਲ ਸੁਣਾ ਕੇ ਉਹਨੂੰ ਮਨਾਂ ਕੀਤਾ ਕਿ ਉਹ ਵੀ ਐਸੇ ਵਲੀ ਅਲਾ ਨਾਲ ਦੁਸ਼ਮਣੀ ਛੱਡ ਦੇਵੇ।

## ਕਰਾਮਾਤੀ ਖੂਹ

ਦਿਲਾਵਰ ਖਾਨ ਨੇ ਯਕੀਨ ਨ ਕੀਤਾ। ਜਾਣਿਆ ਕਿ ਅਪਣੀ ਕਮਜ਼ੋਰੀ ਛੁਪਾਂਦਾ ਐਸਾ ਆਖਦਾ ਹੈ, ਇਸ ਨੂੰ (ਦਿਲਾਵਰ ਖਾਂ ਨੂੰ) ਇਹ ਵੀ ਪਤਾ ਸੀ ਕਿ ਜਿਸ ਸ਼ਰਤ ਉਤੇ ਬਾਬਾ ਜੀ ਨੂੰ ਜ਼ਮੀਨ ਦਿਤੀ ਗਈ ਹੈ ਉਹ ਸਾਲ ਬੀਤ ਚੁਕਾ ਇਨ੍ਹਾਂ ਪਾਸੋਂ ਜ਼ਮੀਨ ਅਬਾਦ ਨਹੀਂ ਹੋਈ। ਇਸ ਨੇ ਫਨਾਨਸ਼ਲ ਕਮਿਸ਼ਨਰ ਪਾਸ ਦਰਖਾਸਤ ਜਾ ਦਿਤੀ ਕਿ ਜ਼ਮੀਨ ਹੁਣ ਇਸੇ ਸ਼ਰਤ ਉਤੇ ਮੈਨੂੰ ਦਿਤੀ ਜਾਏ, ਕੀਮਤ ਵੀ ਭਰਾਂਗਾ ਆਬਾਦ ਵੀ ਕਰਾਂਗਾ। ਇਸ ਦਰਖਾਸਤ ਦੇ ਪੇਸ਼ ਹੋਣ ਵੇਲੇ ਕੁਦਰਤੀ ਉਥੇ ਸਰਦਾਰ ਗ਼ੁਲਾਬ ਸਿੰਘ ਮੌਜੂਦ ਕਿਸੇ ਹੋਰ ਕੰਮ ਨੂੰ ਗਿਆ ਸੀ। ਹੁਣ ਅਦਾਲਤ ਨੇ ਇਸ ਨੂੰ ਦੱਸ ਕੇ ਪੁਛਿਆ–ਕੀ ਗੱਲ ਹੈ ? ਤੱਦ ਸਰਦਾਰ ਨੇ ਝੂਠ ਬੋਲ ਕੇ ਆਖਿਆ ਜ਼ਮੀਨ ਦੀ ਆਬਾਦੀ ਸ਼ੁਰੂ ਹੈ ਖੂਹ ਚਾਲੂ ਅਤੇ ਖੇਤਾਂ ਵਿਚ ਵਿਚ ਪਾਣੀ ਦਿਤਾ ਜਾ ਰਿਹਾ ਹੈ! ਤੱਦ ਦਿਲਾਵਰ ਖਾਨ ਦੇ ਕਸਮ ਉਠਾਏ ਉਤੇ ਉਸ ਨੇ ਯਕੀਨ ਕੀਤਾ ਤੇ ਦੂਜੇ ਦਿਨ ਸਵੇਰੇ ੧੦ ਵਜੇ ਮੌਕਾ ਵੇਖਣਾ ਚਾਹਿਆ। ਦਿਲਾਵਰ ਖਾਨ ਖੁਸ਼ ਹੋਇਆ ਕਿ ਗੁਲਾਬ ਸਿੰਘ ਝੂਠਾ ਹੋਵੇਗਾ ਤੇ ਜ਼ਮੀਨ ਦਾ ਕਬਜ਼ਾ ਕਲ ਮੈਨੂੰ ਮਿਲ ਜਾਏਗਾ ਉਹ ਤਿਆਰੀ ਕਰਨ ਲਗਾ। ਇਧਰ ਗੁਲਾਬ ਸਿੰਘ ਨੇ ਬਾਬਾ ਜੀ ਨੂੰ ਸਭ ਕੁਝ ਸੁਣਾਇਆ ਤੇ ਅਪਣੇ ਝੂਠ ਬੋਲੇ ਦੀ ਮੁਆਫੀ ਚਾਹੀ।

ਬਾਬਾ ਜੀ ਨੇ ਸਰਦਾਰ ਗੁਲਾਬ ਸਿੰਘ ਤੇ ਬਹੁਤ ਗੁੱਸਾ ਕੀਤਾ 150 ਏਕੜ ਜ਼ਮੀਨ ਪਿਛੇ ਝੂਠ ਕਿਉਂ ਬੋਲ ਆਇਆ-ਜੱਦ ਕਿ ਹਜ਼ਾਰਾਂ ਏਕੜ ਅਜੇ ਪਹਿਲੀ ਆਬਾਦ ਕਰਨੀ ਬਾਕੀ ਹੈ-ਕੰਮੀ ਨਹੀਂ ਸੀ। ਫਿਰ ਕੱਲ 10 ਵਜੇ ਹਾਕਮ ਵੇਖੇਗਾ-ਤਾਂ ਸਾਡੀ ਪੁਜ਼ੀਸ਼ਨ ਕੀ ਰਹੇਗੀ ? ਜ਼ਮੀਨ ਵੀ ਜਾਇਗੀ ਇੱਜ਼ਤ ਵੀ ਨਹੀਂ ਰਹੇਗੀ। ਪਰ ਹੁਣ ਇਸ ਝੂਠ ਦੀ ਬਦਨਾਮੀ ਤੋਂ ਬੱਚਣਾਂ ਸੀ। 'ਊਠਬ ਬੈਠਤ ਸੋਵਤ ਧਿਆਈਐ' ਦੀ ਅਵਸਥਾ ਵਿਚ ਰਹਿਣ ਵਾਲੇ ਬਾਬਾ ਜੀ ਨੂੰ ਆਤਮਕ (ਜ਼ਮੀਰ ਕਰਕੇ) ਪ੍ਰੇਰਨਾਂ ਮਿਲੀ ਕਿ ਉਦਮ ਦਾ ਵੇਲਾ ਹੈ ਯਤਨ ਕਰੀਏ। ਹੁਣ ਬਾਬਾ ਜੀ ਨੇ ਢੋਲੀਏ ਨੂੰ ਢੰਡੋਰੇ ਵਾਸਤੇ ਸਾਰੇ ਚੱਕਾਂ ਵਿਚ ਭੇਜਿਆ ਕਿ ਜਿਸ ਕਿਸੇ ਪਾਸ ਖੂਹ ਦਾ ਕੁਝ ਵੀ ਸਾਮਾਨ ਹੈ ਲਕੜੀ ਦਾ ਚੱਕ ਇੱਟਾਂ ਪੱਥਰ ਕੁਦਾਲਾਂ ਬੇਲਚੇ ਲੈ ਕੇ ਦਿਨ ਡੁੱਬੇ ਤੀਕ ਅਮੁਕੀ ਥਾਂ ਪਹੁੰਚ ਜਾਣ ! ਰਾਤੋ ਰਾਤ ਸਵੇਰ ਤੀਕ ਇਹ ਕੰਮ ਕਰਨਾ ਹੈ। ਵਹੀਰਾਂ ਪਾ ਕੇ ਆਈਏ।

ਉਸ ਵੇਲੇ ਛੇਤੀ ਬੁਲਾਣ ਦਾ ਇਹੋ ਰਿਵਾਜ ਸੀ। ਇਧਰ ਰੋਟੀ ਪਾਣੀ ਦਾ ਇੰਤਜ਼ਾਮ ਕਰਾਇਆ ਗਿਆ ਤੇ ਠੀਕ ਵੇਲੇ ਸਿਰ ਵਾਹਕ ਵਹੀਰਾਂ ਘੱਤ ਪਹੁੰਚ ਗਏ। ਅਰਦਾਸੇ ਨਾਲ ਕੰਮ ਸ਼ੁਰੂ ਕਰਾਇਆ ਤੇ ਸੁਣਿਆ ਹੈ ਕਿ ਪੰਜ-ਸਤ ਮਿੰਟ ਤੋਂ ਵਧ ਕਿਸੇ ਹਥ ਕੁਦਾਲ ਨਹੀਂ ਸੀ ਟਿਕਦੀ ਜੋਸ਼ ਨਾਲ ਭਰੇ ਸਨ, ਇਕ ਮਿਟੀ ਪੁਟਦਾ ਤੇ ਨਾਲੋਂ ਨਾਲ ਬਾਹਰ ਕੱਢੇ ਦਾ ਪ੍ਰਬੰਧ ਸੀ। ਇਕ ਪਾਸੋਂ ਕੁਦਾਲ ਜਾਂ ਟੋਕਰੀ ਛੇਤੀ ਛੇਤੀ ਲੈਂਦੇ ਬਦਲਦੇ ਰਹੇ। ਢੋਲ ਵਜਦਾ ਤੇ ਜੈਕਾਰੇ ਗਜਦੇ ਸਨ। ਰੱਬ ਨੇ ਬਲ ਦਿਤਾ ਤੇ 30-35 ਫੁੱਟ ਡੂੰਘਾ ਖੂਹ ਪੁਟਿਆ ਗਿਆ ਸੀ। ਚੱਕ ਸੁੱਟ ਕੇ ਚਿਣਵਾਈ ਕੀਤੀ ਤੇ ਸਵੇਰ ਹੁੰਦੇ ਤੀਕ (ਰਾਤ ਚਾਂਦਨੀ ਸੀ) ਉਤੇ ਹੱਰਟ ਰਖ ਕੇ ਚਾਲੂ ਕਰਾ ਦਿਤਾ।

ਰਾਤ ਨੂੰ ਕੰਮ ਜਾਰੀ ਕਰਾ ਕੇ ਬਾਬਾ ਖੇਮ ਸਿੰਘ ਅਪਣੇ ਨਿਵਾਸ ਅਸਥਾਨ ਉਤੇ ਜਾ ਬਿਰਾਜੇ ਸੀ। ਉਹਨਾਂ ਵੀ ਸਵੇਰੇ 9 ਵਜੇ ਆਉਣਾ ਦਸਿਆ। ਬਾਬਾ ਜੀ ਨੇ ਨਿੱਤ ਵਾਂਗੂ ਸਹਿਜ ਸੁਭਾਏ

ਉਠ ਕੇ ਇਸ਼ਨਾਨ ਕੀਤਾ ਤੇ ਜਪੁਜੀ ਦੇ 25 ਪਾਠਾਂ ਦਾ ਭੋਗ ਪਾਇਆ। ਰੱਬ ਦੇ ਧਿਆਨ ਵਿਚ ਕਦਮ ਉਠਾ ਕੇ ਤਿਆਰ ਘੋੜੀ ਉਤੇ ਸਵਾਰ ਹੋਇ ਤੇ 9 ਵਜੇ ਤੀਕ ਜਾ ਵੇਖਿਆਂ। ਜਿਥੇ ਆਪ ਦੀ ਹੈਰਾਨੀ ਦੀ ਕੋਈ ਹੱਦ ਨਹੀਂ ਸੀ ਕਿ ਨਾਲ ਦੀ ਕਾਫੀ ਜ਼ਮੀਨ ਸਿੰਜੀ ਪਈ ਸੀ, ਉਥੇ ਮੁਜ਼ਾਰਿਆਂ ਨੇ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿਤਾ ਸੀ। ਢੋਲ ਦੇ ਵਜੰਤ੍ਰੀ ਨਾਲ ਜੱਟ ਨੱਚ ਉਠੇ ਤੇ ਉਹਨੂੰ ਵੀ ਜ਼ੁਬਸ ਚੜ੍ਹਿਆ ਸੀ। ਬਾਬਾ ਜੀ ਨੇ ਸਾਰਿਆਂ ਦੀ ਕਿਰਤ ਨੂੰ ਬਹੁਤ ਸਲਾਹਿਆ।

ਠੀਕ 10 ਵਜੇ ਫਨਾਨਸ਼ਲ ਅੰਗਰੇਜ਼ ਕਮਿਸ਼ਨਰ ਆਇਆ, ਤੇ ਐਸੇ ਹੀ ਕਈ ਸੌ ਬੰਦਿਆਂ ਸਣੇ ਦਿਲਾਵਰ ਖ਼ਾਨ ਪੁੱਜਾ ਕਿ ਇਸ ਨੂੰ ਕਬਜ਼ਾ ਮਿਲਣ ਦੀ ਉਮੀਦ ਸੀ, ਪਰ ਹੋਰ ਦਾ ਹੋਰ ਕੁੱਝ ਹੋਇਆ ਡਿਠਾ ਤਾਂ ਹੈਰਾਨ ਸੀ। ਬਾਬਾ ਸਾਹਿਬ ਤਾਂ ਵੇਖ ਕੇ ਚਲੇ ਗਏ ਸਨ। ਸਰਦਾਰ ਗੁਲਾਬ ਨੇ ਕਮਿਸ਼ਨਰ ਨੂੰ ਸਭ ਕੁਝ ਦਿਖਾ ਕੇ ਤਸਲੀ ਕਰਾ ਦਿਤੀ। ਤੱਦ ਕਮਿਸ਼ਨਰ ਨੇ ਖ਼ਾਨ ਸਾਹਿਬ ਤੋਂ ਪੁਛਿਆ–ਕਿ ਆਪ ਨੇ ਕਸਮ ਉਠਾ ਕੇ ਕਹਾ ਥਾ–ਵਹਾਂ ਕੁਝ ਬੀ ਨਹੀਂ ਪਰ ਯਹਾਂ ਤੋਂ ਸਭ ਕੁਛ ਹੈ। ਇਸ ਵੇਲੇ ਖ਼ਾਂਨ ਦਾ ਮੂੰਹ ਫੱਕ ਹੋ ਚੁਕਾ ਸੀ ਤੇ ਸ਼ਰਮ ਸਾਰੀ ਵਿਚ ਭਰੇ ਨੇ ਆਖਿਅ –ਸਾਹਿਬ ਮੁਆਫ ਕਰੀਏ। ਮੈਂ ਨੇ ਬਾਬਾ ਜੀ ਕੀ ਹਸਤੀ ਕੋ ਸਮਝਾ ਨਹੀਂ ਤੇ ਠੀਕ ਠੀਕ ਹੀ ਕਹਾ ਥਾ, ਝੂਠ ਨਹੀਂ ਥਾ, ਕਿ ਕਲ ਤੱਕ ਯਹਾਂ, ਕੁਛ ਨਹੀਂ ਥਾ। ਪਰ ਬਾਬਾ ਸਾਹਿਬ ਆਮ ਇਨਸਾਨਾਂ ਜੈਸੇ ਨਹੀਂ– ਇਹ ਕੰਮ ਰਾਤ ਰਾਤ ਵਿਚ ਕੋਈ ਫਰਿਸ਼ਤਾ ਹੀ ਕਰਾ ਸਕਤਾ ਹੈ, ਕਰਾਮਾਤ ਹੈ। ਫਨਾਨਸ਼ਲ ਕਮਿਸ਼ਨਰ ਨੇ ਹੁਣ ਪਹਿਲੇ ਫੈਸਲੇ ਵਿਚ ਕੋਈ ਤਬਦੀਲੀ ਨ ਕੀਤੀ ਤੇ ਬਾਬਾ ਜੀ ਦੀ ਪ੍ਰਸੰਸਾ ਕਰਦੇ ਸਾਰੇ ਚਲੇ ਗਏ। ਉਸ ਦਿਨ ਤੋਂ ਇਸ ਅਲਾਕੇ ਵਿਚ ਇਸ ਖੂਹ ਦਾ ਨਾਮ ਹੀ ਕਰਾਮਾਤੀ ਮਸ਼ਹੂਰ ਹੋਇਆ ਸੀ। ਬਾਬਾ ਸਾਹਿਬ ਹੋਰ ਕੁਝ ਮਹੀਨੇ ਜ਼ਮੀਨਾਂ ਦੀ ਸੰਭਾਲ ਕਰਦੇ ਰਹੇ, ਫਿਰ ਸੰਮਤ 1860 ਦੇ ਅੱਧ ਵਿਚ

ਵਿਚ ਵਾਪਸ ਰਾਵਲਪਿੰਡੀ ਆਏ ।

## ਗੁਰਮੁਖੀ (ਪੰਜਾਬੀ) ਦਾ ਪਹਿਲਾ ਪ੍ਰਚਾਰ

ਮਿੰਨਟਗੁੰਮਰੀ ਦੀ ਇਸ ਸਾਰੀ ਜ਼ਮੀਨ ਦਾ ਪ੍ਰਮੁੱਖ ਸਰਦਾਰ ਗੁਲਾਬ ਸਿੰਘ ਜੀ ਨੂੰ ਕੀਤਾ ਤੇ ਅਪਣਾ ਤਨ ਮਨ ਮੁੜ ਪੋਠੋਹਾਰ ਨੂੰ ਮੋੜਿਆ । ਰਾਵਲਪਿੰਡੀ ਆ ਕੇ ਜਿਨ੍ਹਾਂ ਪਿੰਡਾਂ ਵਿਚ ਜਾ ਦੇਖਿਆ ਸੀ ਅੰਗਰੇਜ਼ੀ ਸਰਕਾਰ ਨੇ ਮਦਰਸੇ ਜਾਰੀ ਕਰਾ ਦਿਤੇ ਸਨ । ਛੋਟੇ ਪਿੰਡਾਂ ਵਿਚ ਪੰਜਵੀਂ ਤੀਕ ਪ੍ਰਾਇਮਰੀ ਅਤੇ ਵਡੇ ਕਸਬਿਆਂ ਵਿਚ ਮਿੱਡਲ ਸਕੂਲ ਜਾਰੀ ਸਨ ; ਐਸੇ ਹੀ ਮੁਸਲਮਾਨ ਵਸੋਂ ਦੇ ਵਡੇ ਪਿੰਡਾਂ ਵਿਚ ਮੁਸਲਮਾਨ ਬੱਚੀਆਂ ਵਾਸਤੇ ਸਕੂਲ ਜਾਰੀ ਤੇ ਕਈ ਥਾਂ ਅਰੱਬੀ ਵੀ ਸਿਖਾਂਦੇ ਸੁਣੇ ਸੀ । ਬਾਬਾ ਜੀ ਨੂੰ ਸਿਖਾਂ ਹਿੰਦੂਆਂ ਦੀ ਇਸ ਲੋੜ ਦਾ ਖਿਆਲ ਆਇਆ ਕਿ ਪੰਜਾਬੀ (ਗੁਰਮੁਖੀ) ਦਾ ਇਨ੍ਹਾਂ ਵਾਸਤੇ ਪੜ੍ਹਨਾਂ ਜ਼ਰੂਰੀ ਹੈ । ਜੈਸੇ ਮੁਸਲਮਾਨਾਂ ਦੇ ਸਕੂਲ ਹਨ । ਤੱਦ ਹਾਲਾਤ ਦੀ ਸਮਝ ਰਖਦੇ ਬਾਬਾ ਜੀ ਨੇ ਸਰਕਾਰ ਵਲੋਂ ਹਮਦਰਦੀ ਦਾ ਲਾਭ ਉਠਾਣਾ ਚਾਹਿਆ । ਆਪ ਨੇ ਕਮਿਸ਼ਨਰ ਰਾਵਲਪਿੰਡੀ, ਜੇਹਲਮ ਤੇ ਕੈਮਲਪੁਰ ਨੂੰ ਦਰਖਾਸਤਾਂ ਭੇਜਿਆਂ ਤੇ ਗੁਰਮੁਖੀ ਵਿਦਿਆ ਦੀ ਬਚਿਆਂ ਬਚੀਆਂ ਵਾਸਤੇ ਮੰਗ ਕੀਤੀ । ਫਿਰ ਮੁਲਾਕਾਤ ਰਾਂਹੀਂ ਸਮਝਾਇਆ ਤੇ ਮਨਜ਼ੂਰ ਕਰਾਇਆ ਸੀ । ਇਹ ਸਕੂਲ ਪਹਿਲੇ ਅਪਣੀ ਵਲੋਂ ਜਾਰੀ ਕਰਾਇ ਗਏ ਤੇ ਅਪਣਾ ਇਨਸਪੈਕਟਰ ਮੁਕੱਰਰ ਕੀਤਾ । ਫਿਰ ਸਰਕਾਰੀ ਬਣਾਏ ਗਏ ਸਨ ।

ਐਸੇ ਸਕੂਲ ਪਹਿਲੇ ਕਈ ਥਾਂ ਗੁਰਦਵਾਰਿਆਂ ਵਿਚ, ਕਈ ਥਾਂ ਮਕਾਨ ਕਿਰਾਏ ਤੇ ਲੈ ਕੇ ਜਾਰੀ ਕੀਤੇ ਗਏ । ਜੋ ਸਾਰੇ ਦੇ ਸਾਰ ਸਰਕਾਰ ਵਲੋਂ 'ਬਾਬਾ ਖੇਮ ਸਿੰਘ ਗਰਲ ਸਕੂਲ' ਨਾਮ ਨਾਲ ਜਾਰੀ ਹੋਇ ਸਨ* ।

---

* ਤਜਕਰਾ ਰਊਸਾਏ ਪੰਜਾਬ (ਲਿਪੱਲ ਗ੍ਰਿਫਨ) ਸਫਾ 390 ਵਾ ਸੀਗਾਏ ਜ਼ਰੀਨ ਸੰਨ 1902 ਨੋਲ ਕਿਸ਼ੋਰ ਪ੍ਰੈਸ ਲਖਨਊ ।

**ਨੋਟ**—ਅੱਜ ਦੇਸ਼ ਦਾ ਵਿਧਾਨ ਪੰਜਾਬੀ ਨੂੰ ਪੰਜਾਬ ਦੀ ਬੋਲੀ ਮੰਨਦਾ ਹੈ। ਫਿਰ ਵੀ ਕਿਤਨੀ ਮੋਰਚੇ ਬਾਜ਼ੀ ਪਿਛੋਂ ਪੰਜਾਬੀ ਨੂੰ ਰਾਜ ਭਾਸ਼ਾ ਬਣਾਇਆ ਤੇ ਵਰਤੋਂ ਵਿਚ ਦੋ ਚਾਰ ਸਾਲਾਂ ਤੋਂ ਲਿਆਂਦਾ ਹੈ। ਪੜ੍ਹੇ ਲਿਖੇ ਜਾਣਦੇ ਹਨ-ਪਰ ਬਾਬਾ ਖੇਮ ਸਿੰਘ ਨੇ ਧੰਨੀ ਪੋਠੋਹਾਰ ਤੇ ਸੂਆਂ ਦੇ ਅਲਾਕੇ ਵਿਚ ਪੰਜਾਬੀ ਦੇ ਸਕੂਲ 100 ਸਾਲ ਪਹਿਲੇ ਖੁਲਵਾਏ ਸਨ। ਚੀਫ ਖਾਲਸਾ ਦੀਵਾਨ ਅਜੇ ਕਾਇਮ ਨਹੀਂ ਸੀ ਪਰ ਬਾਬਾ ਜੀ ਦਾ ਉਪਕਾਰ ਪੋਠੋਹਾਰ ਉਤੇ ਪਹਿਲੇ ਦਾ ਸੀ। ਸਾਡੇ 'ਨਾਰਾ ਪਿੰਡ' ਵੀ ਐਸਾ ਸਕੂਲ ਸੀ ਜੋ ਬਾਅਦ ਵਿਚ ਪੰਜਾਬੀ ਮਿਡਲ ਗਰਲ ਸਕੂਲ ਕੀਤਾ ਗਿਆ ਸੀ। ਐਸੇ ਸ਼ਕਲਾਂ ਦੀ ਗਿਣਤੀ 100 ਤੋਂ ਉਤੇ ਸੁਣੀ ਸੀ ਪਰ ਸ੍ਰਕਾਰੀ ਮਨਜ਼ੂਰ 50 ਤੋਂ ਉਤੇ ਸਨ ਜੋ ਤਿੰਨ ਜ਼ਿਲਿਆਂ ਵਿਚ ਜਾਰੀ ਕਰਾਏ ਸਨ। (ਲੇਖਕ)

---

## ਸ਼ਾਹਿਬਜ਼ਾਦੇ ਦਾ ਚਲਾਣਾ

'ਬਾਜ ਪਏ ਤਿਸ ਰੱਬ ਦੇ ਕੇਲਾਂ ਵਿਸਰੀਆਂ ॥
ਜੋ ਮੈਂ ਚਿਤ ਨ ਚੇਤ ਸਨ ਸੇ ਗਾਲੀ ਰਬ ਕੀਆਂ' ॥

ਪਿਛੇ ਦਸਿਆ ਹੈ ਬਾਬਾ ਖੇਮ ਸਿੰਘ ਜੀ ਦਾ ਪਹਿਲਾ ਸਾਹਿਬ ਜ਼ਾਦਾ ਬਹੁਤ ਖੂਬ ਸੂਰਤ ਹੋਣਹਾਰ ਅਤੇ ਚਮਤਕਾਰੀ ਸਾਬਤ ਹੋ ਰਿਹਾ ਸੀ। ਇਹ ਸੰਨ 1855 ਸ਼ੁਰੂ ਵਿਚ ਪੈਦਾ ਹੋਇਆ ਹੁਣ 1860 ਵਿਚ ਪੰਜ ਸਾਲਾਂ ਦਾ ਸੀ। ਪਰ ਰੱਬ ਨੂੰ ਕੁੱਝ ਹੋਰ ਮਨਜ਼ੂਰ ਸੀ। ਬਾਬਾ ਜੀ ਸ਼ਿਕਾਰ ਦੇ ਸ਼ੌਕੀਨ ਤੇ ਹੱਥ ਉਤੇ ਬਾਜ ਰਖਿਆ ਕਰਦੇ ਸਨ। ਕਈ ਵੇਰ ਅਪਣੇ ਪਿਤਾ ਨੂੰ ਹੱਥ ਉਤੇ ਬਾਜ ਰਖਿਆ

ਵੇਖ ਅਪਣੇ ਹੱਥ ਉਤੇ ਰਖਾਂਦਾ ਤੇ ਸਾਹਿਬ ਜ਼ਾਦਾ ਖੁਸ਼ ਹੋਇਆ ਕਰਦਾ ਸੀ। ਇਕ ਵੇਰ ਇਕ ਸਿਖ ਨੇ ਨਵਾਂ ਇਕ ਬਾਸ਼ਾ ਫੜ ਲਿਆਂਦਾ ਤੇ ਪੇਸ਼ ਕੀਤਾ। ਸਾਹਿਬ ਜ਼ਾਦੇ ਨੇ ਵੇਖਦੇ ਹੀ ਕਿਹਾ–ਇਹ ਛੇਤੀ ਮਰ ਜਾਇਗਾ। ਅਸੀਂ ਨਹੀਂ ਲੈਂਦੇ। ਠੀਕ ਐਸਾ ਹੀ ਹੋਇਆ ਤੇ ਉਹ ਬਾਸ਼ਾ ਛੇਤੀ ਮਰ ਗਿਆ ਸੀ।

ਦੂਜੀ ਵੇਰ ਇਕ ਸਿਖ ਨੇ ਸੁੱਖਣ ਪੂਰੀ ਹੋਣ ਤੇ ਊਠਣੀ ਦਾ ਸੋਹਣਾ ਬੱਚਾ ਭੇਟ ਕੀਤਾ। ਤਾਂ ਐਸੇ ਹੀ ਕਿਹਾ–ਇਸ ਦੀ ਉਮਰ ਥੋੜੀ ਹੈ ਨਹੀਂ ਲੈਂਦੇ। ਲਿਆਉਣ ਵਾਲੇ ਨੂੰ ਨਿਰਾਸਤਾ ਹੋਈ–ਪਰ ਰਾਤ ਨੂੰ ਉਹਦੇ ਕੋਲ ਹੁੰਦਿਆਂ ਸੂਲ ਨਾਲ ਉਹ ਸਾਢਨੀ ਬਚਾ ਮਰ ਗਿਆ ਸੀ। ਬਹੁਤ ਚਰਚਾ ਚਲ ਨਿਕਲੀ ਕਿ ਸਾਹਿਬ ਜ਼ਾਦੇ ਨੂੰ ਦਿੱਬ ਦ੍ਰਿਸ਼ੱਟੀ ਹੈ। ਕਿਹਾ–ਸੱਚ ਹੋਇਆ ਹੈ। ਲੋਕਾਂ ਪਾਸੋਂ ਐਸਾ ਕੁਝ ਸੁੱਣ ਕੇ ਇਕ ਦਿਨ ਬਾਬਾ ਜੀ ਨੇ ਖੁੱਦ ਪੁਛਿਆ-ਕਿ ਅਜ ਦੇ ਸ਼ਿਕਾਰ ਵਿਚ ਕੀ ਮਾਰਿਆ ਜਾਣਾਂ ਹੈ? ਤਾਂ ਸਹਿਜੇ ਹੀ ਆਖਿਆ–ਅੱਜ ਆਪ ਦਾ ਭੋਲੂ ਕੁੱਤਾ ਮਾਰਿਆ ਜਾਇਗਾ। ਸਚ ਮੁੱਚ ਜਦੋਂ ਸ਼ਿਕਾਰ ਕਰਦੇ ਸਨ,ਅਗੇ ਤੋਂ ਚੰਗੇ ਕੱਦ ਵਾਲਾ ਸੂਰ ਉਠ ਨਸਿਆ। ਤੱਦ ਭੋਲੂ ਕੁੱਤਾ ਵੀ ਭਿੜਦਾ ਨਾਲ ਦੌੜਿਆ ਸੀ—ਪਰ ਬੰਦੂਕ ਦੀ ਗੋਲੀ ਨਸਦੇ ਸੂਰ ਦੀ ਬਜਾਏ ਕੁੱਤੇ ਨੂੰ ਵਜੀ ਤੇ ਉਹ ਥਾਂਏ ਮਰ ਗਿਆ ਸੀ। ਤਾਂ ਇਕ ਦਿਨ ਗੋਦੀ ਵਿਚ ਬਿਠਾ ਕੇ ਪਿਤਾ (ਬਾਬਾ ਸਾਹਿਬ) ਨੇ ਸਮਝਾਇਆ ਕਿ ਐਸਾ ਨਾ ਕਿਹਾ ਕਰੀਉ! ਅਗਰ ਕੁਝ ਸੋਝੀ ਹੋ ਆਈ ਹੈ ਤਾਂ ਚੁਪੀਤੇ ਰਿਹਾ ਕਰੀਉ! ਜੇਕਰ ਲੋਕਾਂ ਨੂੰ ਐਸਾ ਦਸਦੇ ਰਹੇ ਤਾਂ ਹਰ ਕੋਈ ਅਪਣੀ ਉਮਰ ਪੁਛੇਗਾ। ਕਿਸ ਕਿਸ ਨੂੰ ਦਸੋਗੇ ?

ਪਿਤਾ ਬਾਬਾ ਜੀ ਤੋਂ ਐਸਾ ਸੁਣਦੇ ਸਾਰ ਸਾਹਿਬ ਜ਼ਾਦੇ ਨੇ ਤੋਤਲੀ ਜ਼ੁਬਾਨ ਨਾਲ ਆਖਿਆ-ਜੀਆ ਜੀ ! ਮੈਂ ਚਲਾ ਜਾਂ ਗਾ ਕੋਈ ਪੁਛੇਗਾ ਨਹੀਂ। ਐਸਾ ਆਖਦੇ ਹੋਇ ਉਹ ਛਲਾਂਗ ਲਗਾ ਕੇ ਉਠਿਆ ਤੇ ਭੱਜ ਗਿਆ ਸੀ। ਬਾਬਾ ਜੀ ਨੇ ਜਾਣਿਆ ਕਿ ਹੁਣੇ ਅਪਣੇ ਉਠ ਜਾਣ ਨੂੰ (ਚਲਾ ਜਾਂ ਗਾ) ਕਿਹਾ ਹੈ। ਪਰ ਦੋ ਚਾਰ

ਦਿਨ ਹੀ ਬੀਤੇ ਸਨ ਜੋ ਜਿਸ ਮਕਾਨ ਵਿਚ ਵਸਦੇ ਸਨ ਕਿ ਇਕ ਕੋਨੇ ਵਿਚ ਸਮਾਧੀ ਲਾ (ਚੌਕੜੀ ਮਾਰ) ਬੈਠਾ ਚਲਾਣਾ ਕਰ ਚੁਕਾ ਸੀ। ਹਾ ਹਾ ਕਰ ਮੱਚ ਗਈ ਤੇ ਮਾਨੋ ਰਾਵਲਪਿੰਡੀ ਸ਼ਹਿਰ ਹੀ ਉਮੜ ਆਇਆ ਸੀ। ਸਸਕਾਰ ਮਗਰੋਂ ਜਿਥੇ ਪ੍ਰਾਨ ਤਿਆਗੇ ਸਨ ਸਰਦਾਰ ਸੁਜਾਨ ਸਿੰਘ ਰਈਸ ਨੇ ਉਸ ਥਾਂ ਹਵੇਲੀ ਅੰਦਰ ਯਾਦਗਾਰੀ ਸਮਾਧੀ ਬਣਾ ਦਿਤੀ ਸੀ। ਜਿਥੇ ਕਿ ਉਸ ਦੀ ਮੂਰਤੀ (ਫੋਟੂ) ਵੀ ਹੈਗੀ ਸੀ—

## ਟੀਕਾ ਲਵਾਉਣ ਦੀ ਪ੍ਰੇਰਨਾ

ਇਸ ਅਲਾਕੇ ਵਿਚ ਕੁਝ ਮਹੀਨੇ ਮਗਰੋਂ ਚੀਚਕ ਦਾ ਜ਼ੋਰ ਫੈਲ ਗਿਆ ਸੀ। ਕਿਸਮਤ ਨਾਲ ਕੋਈ ਜੀਵੇ ਕੋਈ ਮਰੇ ਲੋਕੀ 'ਸੀਤਲਾ ਮਾਤਾ' ਦਾ ਪ੍ਰਵੇਸ਼ ਮੰਨਦੇ ਸਨ। ਪਿੰਡਾਂ ਵਿਚ ਕਿਤੇ ਕਿਤੇ ਕੋਈ ਹਕੀਮ ਤੇ ਵਡੇ ਸ਼ਹਿਰਾਂ ਵਿਚ ਹਸਪਤਾਲ ਜਾਰੀ ਸਨ। ਸਰਕਾਰ ਅੰਗਰੇਜ਼ੀ ਨੇ ਪਹਿਲੀ ਵੇਰ ਇਸ ਮੂਜ਼ੀ ਮਰਜ਼ ਦੇ ਟੀਕੇ ਦਾ ਹੁਕਮ ਜਾਰੀ ਕੀਤਾ ਜੋ ਪਹਿਲੀ ਵੇਰ ਨਵੇਂ ਢੰਗ ਵਿਚ ਸੂਈ ਨਾਲ ਟੀਕੇ ਦਾ ਰਿਵਾਜ ਪਾਨਾ ਸੀ। ਲੋਕਾਂ ਇਨਕਾਰ ਕੀਤਾ। ਸਗੋਂ ਇਸ ਭਰਮ ਵਿਚ ਪੈ ਗਏ ਕਿ ਹੁਣ ਇਸ ਤਰੀਕੇ ਦਾ-ਪਤਾ ਨਹੀਂ ਸੂਈ ਰਾਂਹੀ ਕੀ ਜ਼ੇਹਰ ਭਰਨਾਂ ਜਾਂ ਸਾਡਾ ਧਰਮ ਨਸ਼ਟ ਕਰਨਾ ਚਾਹੁੰਦੇ ਹਨ। ਕੋਈ ਆਖੇ ਸਾਡੇ ਬਚਿਆਂ ਨੂੰ ਨਿਕੇ ਹੁੰਦਿਆਂ ਖੱਸੀ ਕਰ ਦੇਣਾ ਚਾਹੁੰਦੇ ਜੋ ਵਡੇ ਹੋ ਕੇ ਵੱਧ ਨ ਸਕਣ। ਜਿਤਨੇ ਮੂੰਹ ਉਤਨੀਆਂ ਗਲਾਂ ਤੁਰ ਪਈਆਂ ਸਨ। ਸਰਕਾਰ ਜ਼ੱਬਰਦਸਤੀ ਟੀਕਾ ਲਾਉਣ ਤੋਂ ਡਰਦੀ ਸੀ ਕਿ ਹੁਣ ਇਧਰ ਦੀ ਬਗਾਵਤ ਨ ਖੜੀ ਹੋ ਜਾਏ। ਦੂਜੇ ਪਾਸੇ ਅਨੁਜਾਣ ਬੱਚੇ ਅਜਾਂਈਂ ਮਰਦੇ ਦੇਖ ਕੇ ਸਰਕਾਰ ਨੂੰ ਦੁੱਖ ਸੀ ਤਾਂ ਇਨ੍ਹਾਂ ਨੇ ਬਾਬਾ ਖੇਮ ਸਿੰਘ ਸਾਹਿਬ ਨੂੰ ਫੇਰ ਬੇਨਤੀ ਕੀਤੀ ਕਿ ਟੀਕੇ ਪਿਛੋਂ ਬੁਖਾਰ ਦਾ ਹੋਣਾ ਲਾਜ਼ਮੀ ਹੈ ਕੋਈ ਡਰ ਦੀ ਗਲ ਨਹੀਂ, ਸਾਰਿਆਂ ਨੂੰ ਤੁਸੀਂ ਸਮਝਾ ਸਕਦੇ ਹੋ। ਕਿ ਬੜੇ ਤਜ਼ਰਬੇ

ਪਿਛੋਂ ਚੀਚਕ ਦਾ ਇਲਾਜ ਲਭਿਆ ਹੈ। ਸਾਡੀ ਪਰਜਾ ਹੈ, ਕੋਈ ਭਰਮ ਨਾ ਕੀਤਾ ਜਾਏ। ਤੱਦ ਬਾਬਾ ਜੀ ਨੇ ਦੂਰ ਪਿਸ਼ਾਵਰ ਤੱਕ ਵਸੇ ਹਿੰਦੂ ਸਿਖਾਂ ਨੂੰ ਹੁਕਮ ਨਾਂਮੇ ਭਿਜਵਾਏ ਤੇ ਉਹਨਾਂ ਨੇ ਟੀਕੇ ਲਵਾਇ ਸਨ* ।

ਹੁਣ ਇਕ ਤਾਂ ਸਰਕਾਰ ਦਾ ਮਹਿਕਮਾਂ ਹੈਲੱਥ ਬਾਬਾ ਜੀ ਦਾ ਐਹਸਾਨ ਮੰਦ, ਫਿਰ ਸ੍ਰਕਾਰ ਨੂੰ ਦੂਜੀ ਵੇਰ ਦਾ ਵਿਸ਼ਵਾਸ ਸੀ ਕਿ ਪੰਜਾਬ ਦੀ ਜੰਤਾ ਬਾਬਾ ਜੀ ਦੀ ਕਿਤਨੀ ਆਗਿਆਕਾਰ ਹੈ ? ਨਾਲ ਹੀ ਉਹ ਮਾਸੂਮ ਬਚੇ ! ਜੋ ਚੀਚਕ ਦੀ ਬੀਮਾਰੀ ਨਾਲ ਮਰਦੇ, ਕਿਤਨੇ ਅੰਧੇ ਜਾਂ ਬਦਸੂਰਤ ਬੇ ਬੱਸ ਹੋ ਜਾਂਦੇ ਸਨ-ਉਹ ਬੱਚ ਗਏ ਤੇ ਲੋਕਾਂ ਦਾ ਭਰਮ ਵੀ ਦੂਰ ਹੋਇਆ ਸੀ। ਉਹ ਬਾਬਾ ਜੀ ਦੇ ਵਧੇਰੇ ਧੰਨਵਾਦੀ ਤੇ ਵਿਸ਼ਵਾਸ਼ੀ ਬਣੇ ।

--o—

## ਬਾਬਾ ਗੁਰਬਖਸ਼ ਸਿੰਘ ਸਾਹਿਬ ਦਾ ਜਨਮ

ਪਹਿਲੇ ਸਾਹਿਬ ਜ਼ਾਦੇ ਦੇ ਚਲਾਣਾਂ ਕਰ ਜਾਣ ਦਾ ਦੁੱਖ ਬਹੁਤ ਸੀ ਪਰ ਭਾਣਾਂ ਅੱਟਲ ਜਾਣਿਆਂ ਤੇ ਬਾਬਾ ਖੇਮ ਸਿੰਘ ਨੇ ਸਹਿਆ ਸੀ। ਨਾਲ ਹੀ ਸਿਖ ਸੰਗਤਾਂ ਨੂੰ ਬਹੁਤ ਅਫਸੋਸ ਸੀ ਪਰ ਇਸ ਅਫਸੋਸ ਨੂੰ ਵਾਹਿਗੁਰੂ ਜੀ ਨੇ ਹੁਣ ਛੇਤੀ ਮਿਟਾਇਆ ਤੇ ਬਾਬਾ ਜੀ ਦੇ ਗ੍ਰਿਹ ਇਕ ਮਹਾਨ ਆਤਮਾਂ ਨੂੰ ਭੇਜਿਆ ਜੋ ਜਵਾਨ ਹੋ ਕੇ ਪਸ਼ਾਵਰ ਤੋਂ ਪੋਠੋਹਾਰ ਤੀਕ ਪ੍ਰਗਟਾਏ, ਅਤੇ ਸਰਕਾਰ ਅੰਗਰੇਜ਼ੀ ਵਲੋਂ ਰਾਜਾ ਸਰ ਬਾਬਾ ਗੁਰਬਖਸ਼ ਸਿੰਘ ਬੇਦੀ K.B.E. NIGHT CIE ਬਣਾਏ ਗਏ ਸੀ।

ਇਸ ਸਾਹਿਬ ਜ਼ਾਦੇ ਦਾ ਜਨਮ ਸਮਾਂ ਨੇੜੇ ਆਇਆ ਮਾਸੂਸ

* ਚੀਫਸ ਪੰਜਾਬ ਉਰਦੂ ਲਿੱਪਲ ਗ੍ਰਿਫਨ-ਵਾ ਸੀਗਾਏ ਜ਼ਰੀਨ ਉਰਦੂ ਛਪਿਆ ਨਵਲ ਕਿਸ਼ੋਰ ਪ੍ਰੈਸ ਸਫਾ 4 ਲਖਨਊ।

ਕਰਕੇ ਮਾਤਾ ਭਰਮ ਵਿਚ ਪੈ ਗਈ ਕਿ ਪਹਿਲੇ ਨੇ ਇਸੇ ਮਕਾਨ ਵਿਚ ਪ੍ਰਾਨ ਦਿਤੇ ਸਨ ਇਸ ਦਾ ਜਨਮ ਇਥੇ ਨ ਹੋਵੇ। ਤੱਦ ਇਥੋਂ ਨੇੜੇ ਹੀ ਡੋਗਰਿਆਂ ਦਾ ਮਕਾਨ ਸੀ ਉੱਥੇ ਚੱਲੇ ਗਏ ਸੀ, ਇਹ ਡੋਗਰਾ ਖਾਨਦਾਨ ਸਿਖ ਰਾਜ ਵੇਲੇ ਕੇਸਾ ਧਾਰੀ (ਸਿੰਘ ਸੀ) ਕੁਮੇਦਾਨ ਸੀ। ਜਿਨ੍ਹਾਂ ਦੀ ਸੰਤਾਨ ਦੇ ਹੁਣ ਵੀ ਮਾਡਲ ਟਾਊਨ ਜਲੰਧਰ ਵਿਚ ਵਸਦੇ ਹਨ। ਚੂੰਕਿ ਬੇਦੀ ਘਰਾਣੇ ਦਾ ਸਿਖ ਰਾਜ ਵੇਲੇ ਸਾਰੇ ਆਦਰ ਕਰਦੇ ਰਹੇ ਇਸ ਕਰਕੇ ਰਾਵਲਪਿੰਡੀ ਵਿਚ ਇਸ ਘਰਾਣੇ ਨੇ ਐਸਾ ਸਮਾਂ ਆਇ ਤੇ ਖੁਸ਼ੀ ਖੁਸ਼ੀ ਅਪਣਾ ਮਕਾਨ ਪੇਸ਼ ਕੀਤਾ ਸੀ,ਜਿਥੇ ਕਿ ਬਾਬਾ ਗੁਰਬਖਸ਼ ਸਿੰਘ ਜੈਸੀ ਹਸਤੀ ਦਾ ਜਨਮ ਹੋਇਆ ਸੀ। ਇਹ ਸੰਮਤ 1919 ਬਿਕ੍ਰਮੀ ਸੀ-

ਇਸ ਮਹਾਨ ਹਸਤੀ ਦਾ ਜਨਮ (ਮਾਤਾ ਨਰੈਣ ਦਈ ਦੀ ਕੁੱਖ ਤੋਂ) 3 ਫੱਗਣ (ਫਰਵਰੀ ਸੰਨ 1861) ਵਿਚ ਹੋਇਆ ਸੀ। ਬੇਹੱਦ ਖੁਸ਼ੀਆਂ ਮਨਾਈਆਂ ਗਈਆਂ ਸਨ, ਤੇਹਰਵੇਂ ਦਿਨ ਦੇ ਪਾਠ ਦੇ ਭੋਗ ਮਗਰੋਂ (ਸੰਤ ਸ਼ਾਮ ਸਿੰਘ ਮੰਗੋਵਾਲੀਏ। ਜੋਤਸ਼ੀ ਆਇ ਸਨ, ਉਨਾਂ ਜਨਮ ਪਤ੍ਰੀ ਬਣਾਈ ਤੇ ਨਾਮ 'ਗੁਰਬਖਸ਼ ਸਿੰਘ' ਰਖਿਆ। ਫਲਾ ਦੇਸ਼ ਦਸਿਆ ਕਿ ਇਸ ਬਾਬਾ ਜੀ ਦੀ ਵਡੀ ਉਮਰ, ਵਡੇ ਗੁਣਾਂ ਸੰਪੂੰਨ ਵਡਾ ਵਿਦਵਾਨ ਤੇ ਵਡਾ ਪ੍ਰਤਾਪੀ ਹੋਇਗਾ। ਇਹ ਪੂਰਬ ਜਨਮ ਦੀ ਮਹਾਨ ਆਤਮਾਂ ਸ਼ੁੱਭ ਕਰਮੀ-ਸ਼ੁੱਭ ਧਰਮੀ ਲੱਛਣਾਂ ਵਾਲਾ ਹੈ। ਸੱਚ ਮੁੱਚ ਸੰਤ ਸ਼ਾਮ ਸਿੰਘ ਜੀ ਦੀ ਲਿਖਤ (ਜਨਮ ਪਤ੍ਰੀ) ਇਨ੍ਹਾਂ ਬਾਬਤ ਅੱਖਰ ਅੱਖਰ ਸੱਚੀ ਹੋਈ।

40 ਦਿਨਾਂ ਮਗਰੋਂ ਸਾਹਿਬ ਜ਼ਾਦੇ ਨੂੰ ਬਾਬਾ ਬਿਸ਼ਨ ਸਿੰਘ ਜੀ ਦੇ ਦਮਦਮੇ ਲਿਜਾ ਕੇ ਮੱਥਾ ਟਿਕਾਇਆ ਨਿਸ਼ਾਨ ਤੇ ਪ੍ਰਸ਼ਾਦ ਭੇਟ ਚੜ੍ਹਾਇਆ ਗਿਆ। ਬਹੁਤ ਕੁਝ ਗਰੀਬਾਂ ਤੇ ਲੋੜਵੰਦਾਂ ਨੂੰ ਨਕਦੀ ਬਸਤ੍ਰ ਤੇ ਅਨਾਜ ਦਾ ਦਾਨ ਕੀਤਾ। ਸੇਵਾ ਸੰਭਾਲ ਨੂੰ ਮਾਈ ਅੰਮ੍ਰਤੀ ਜੈਸੀ ਸਿਆਣੀ ਦੇਵੀ ਮੌਜੂਦ ਸੀ ਹਰ ਤਰ੍ਹਾਂ ਦੀ ਸੇਵਾ ਸੰਭਾਲ ਹੁੰਦੀ ਰਹੀ। ਅੱਠ 9 ਮਹੀਨੇ ਬੀਤੇ ਮਗਰੋਂ ਕਤਕ ਪੂਰਨਮਾਸ਼ੀ ਦਾ

ਗੁਰਪੁਰਬ ਇਸ ਖੁਸ਼ੀ ਵਿਚ ਧੂੰਮ ਧਾਮ ਨਾਲ ਮਨਾਇਆ ਤੇ ਭੰਡਾਰਾ ਕੀਤਾ, ਦੂਰ-ਦੂਰ ਤੋਂ ਸੰਗਤਾਂ ਦੀ ਆਵਾਜਾਈ ਵਧ ਰਹੀ ਸੀ। ਲੰਗਰ ਤਾਂ ਚਾਲੂ ਪਰ ਰਿਹਾਇਸ਼ੀ ਮਕਾਨ ਅਜੇ ਤੀਕ ਕਿਤੇ ਅਪਣਾ ਨਹੀਂ ਬਣਾਇਆ ਸੀ। ਸਰਦਾਰਾਂ ਨਾਲ ਗਲ ਹੁੰਦੀ ਤਾਂ ਉਹ ਰਾਵਲਪਿੰਡੀ ਵਸਨ ਦੀ ਸਲਾਹ ਦਿੰਦੇ। ਕਿਉਂਕ ਸਾਰੇ ਅਲਾਕੇ ਦਾ ਕੇਂਦਰ ਸੀ ਅਤੇ ਜਿਲ੍ਹਾ ਹੋਣ ਤੋਂ ਵਖਰੇ ਕਈ ਜ਼ਿਲਿਆਂ ਵਾਸਤੇ ਰਾਵਲਪਿੰਡੀ ਕਮਿਸ਼ਨਰੀ ਵੀ ਸੀ।

ਇਨ੍ਹਾਂ ਦਿਨਾਂ ਵਿਚ ਅਜੇ ਸ਼ਿਮਲੇ ਨੂੰ ਇਤਨੀ ਮਹਾਨਤਾ ਨਹੀਂ ਮਿਲੀ ਸੀ ਜਿਤਨੀ ਕੋਹਮਰੀ ਪਹਾੜ ਨੂੰ ਸੀ। ਲਾਟ ਸਾਹਿਬ (ਪੰਜਾਬ ਦਾ ਗਵਰਨਰ ਜਰਨਲ) ਵੀ ਬਹੁਤ ਕਰਕੇ ਗਰਮੀ ਦੇ ਦਿਨਾਂ ਵਿਚ **ਕੋਹਮਰੀ ਪਹਾੜ** ਉਤੇ ਹੁੰਦਾ ਸੀ। ਇਸ ਨੇ ਵੀ ਬਾਬਾ ਸਾਹਿਬ ਨੂੰ ਆਖਿਆ–ਕਿ ਅਜੇ ਤੀਕ ਆਪ ਨੇ ਕਿਤੇ ਕੋਈ ਨਿਜੀ ਰਿਹਾਇਸ਼ੀ ਮਕਾਨ ਕਿਉਂ ਨਹੀਂ ਬਣਾਇਆ? ਜ਼ਰੂਰ ਬਨਾਣਾ ਚਾਹੀਏ! ਤੱਦ ਬਾਬਾ ਸਾਹਿਬ ਨੇ ਹਸਦੇ ਹਸਦੇ ਆਖਿਆ–ਪਹਿਲੇ ਦੇ ਪੁਸ਼ਤੀਨੀ ਕਿਲ੍ਹੇ ਤੇ ਮਕਾਨ ਤੁਸੀਂ ਸਾਡੇ ਵਡੇ ਭ੍ਰਾਤਾ ਬਾਬਾ ਸੰਪੂਰਨ ਸਿੰਘ ਦੇ ਦਿਤੇ ਸਨ। ਨਵਾਂ ਕਿਥੇ ਬਨਾਈਏ, ਇਹ ਸੋਚਦੇ ਪਏ ਹਾਂ। ਤੱਦ ਲਾਟ ਸਾਹਿਬ ਨੇ ਵੀ ਰਾਵਲਪਿੰਡੀ ਵਿਚ ਬਨਾਣ ਦੀ ਸਲਾਹ ਦਿਤੀ। ਪਰ ਬਾਬਾ ਸਾਹਿਬ ਜੀ ਦਾ ਵਿਚਾਰ ਕਦੀ ਕਲਰ ਵਿਚ ਤੇ ਜ਼ਮੀਨਾਂ ਵੱਲ ਮਿੰਟਗੁੰਮਰੀ ਵਿਚ ਵੀ ਬਣਾਣ ਦਾ ਸੀ।

ਇਹ ਠੀਕ ਹੈ ਕਿ **'ਖੇਤੀ ਖਸਮਾਂ ਸੇਤੀ'** ਹੁੰਦੀ ਹੈ, ਪਰ ਪੋਠੋਹਾਰ ਦੇ ਅਲਾਕੇ ਵਿਚ ਦੂਰ ਦੂਰ ਤੀਕ ਸਿਖੀ ਦਾ ਬੀਜ ਬੋ ਚੁਕੇ ਸਨ ਇਸ ਦੀ ਰਾਖੀ ਤੇ ਸੰਭਾਲ ਉਸ ਖੇਤੀ ਤੋਂ ਵਧੇਰੇ ਜ਼ਰੂਰੀ ਸੀ, ਉਸ ਨੂੰ ਤਾਂ ਘੱਟ ਵੱਧ ਮੁਨਸ਼ੀ ਪਟਵਾਰੀ ਸੰਭਾਲ ਵਾਸਤੇ ਰਖੇ ਸਨ, ਇਧਰ ਸਿਖੀ ਦੀ ਸੰਭਾਲ ਖੁਦ ਹੀ ਕਰ ਸਕਦੇ ਸਨ। ਸਿਖ

ਰਾਜ ਗਏ ਨੂੰ ਥੋੜੇ ਸਾਲ ਬੀਤੇ ਤੇ ਵਾਤਾ ਵਰਣ ਬਦਲ ਕੇ ਧਰਮ ਵਿਚ ਪ੍ਰਪਕ ਕਰਨਾਂ ਜ਼ਰੂਰੀ ਜਾਣਿਆ ਸੀ। ਤਦ ਕਲਰ (ਜ਼ਿਲਾ ਰਾਵਲਪਿੰਡੀ) ਵਿਚ ਬਾਬਾ ਸਾਹਿਬ ਸਿੰਘ ਜੀ ਦੇ ਦਮਦਮੇਂ ਨੇੜੇ ਰਿਹਾਇਸ਼ੀ ਮਕਾਨ ਬਣਾਣ ਦਾ ਫੈਸਲਾ ਕੀਤਾ ਤੇ ਕਲਰ ਆਏ।

## ਕਲਰ ਵਿਚ ਮਹਿਲ ਬਣਵਾਏ

ਇਸ ਵੇਲੇ ਬਾਬਾ ਖੇਮ ਸਿੰਘ 30 ਸਾਲਾਂ ਦੇ ਸਨ। ਭਰ ਜਵਾਨੀ ਤੇਜ ਪ੍ਰਤਾਪ ਨਾਲ ਚੜ੍ਹਦੀ ਕਲਾ ਵਿਚ ਸਨ। ਸਾਹਿਬਜ਼ਾਦੇ (ਬਾਬਾ ਗੁਰਬਖਸ਼ ਸਿੰਘ) ਦੀਆਂ ਵਧਾਈਆਂ ਦੇਣ ਆਇ ਲੋਕਾਂ ਨੂੰ ਪਤਾ ਹੋਇਆ ਜੋ ਹੁਣ ਇਥੇ ਵਸਣਗੇ—ਮਹਿਲ ਬਨਾਣਗੇ। ਜਾਂਦੀ ਵੇਰੀ ਲੋਕੀ ਬੇਨਤੀਆਂ ਕਰਦੇ ਕਿ ਪਤਾ ਦਿਤਾ ਜਾਏ ਜੋ ਐਸੇ ਸਮੇਂ ਸਿਰ ਤੇ ਟੋਕਰੀ ਢੋਂਦੇ ਗੁਰੂ ਕੀ ਕਾਰ ਕੀਤੀ ਸਮਝਾਂਗੇ। ਅਸੀਸਾਂ ਪਾ ਕੇ ਜਾਇਆ ਕਰਦੇ ਸਨ।

ਕਲੱਰ ਦਮਦਮੇਂ (ਬਾਬਾ ਸਾਹਿਬ ਸਿੰਘ ਜੀ) ਦੇ ਨਾਲ ਬਹੁਤ ਖੁੱਲੀ ਜ਼ਮੀਨ ਪਹਿਲੇ ਦੀ ਸੀ। ਕੁਝ ਹੋਰ ਖ੍ਰੀਦ ਕੀਤੀ ਗਈ। ਮਿੱਸਤ੍ਰੀ ਸ੍ਰੀ ਅੰਮ੍ਰਿਤਸਰ ਤੋਂ ਮੰਗਵਾਏ ਤੇ ਸਾਰੀ ਇਮਾਰਤ ਦਾ ਇੰਚਾਰਜ ਸ੍ਰ: ਬਿਬੇਕਾ ਸਿੰਘ ਜੱਟ ਸੀ। ਪਹਿਲੇ ਬਾਬਾ ਸਾਹਿਬ ਸਿੰਘ ਜੀ ਦੀ ਮੰਜੀ ਸਾਹਿਬ ਤੇ ਨਿਸ਼ਾਨ ਸਾਹਿਬ ਨੂੰ ਤਰਾਸ਼ੇ ਪੱਥਰਾਂ ਦਾ ਬਣਵਾਇਆ ਸੀ। ਮਹੱਲ ਦੀ ਉਸਾਰੀ ਵੀ ਤਰਾਸ਼ੇ ਪੱਥਰ ਦੀ ਸ਼ੁਰੂ ਕਰਾਈ। ਸ਼ਿਮਟ ਉਸ ਵੇਲੇ ਨਹੀਂ ਸੀ ਖਾਸ ਮਸਾਲਾ (ਪੀਰ ਪਾਇਆਂ ਦਾ) ਵਰਤਿਆ ਸੀ। ਇਹ ਮਸਾਲਾ (ਗੁੜ ਮਾਂਹ ਦਾ ਆਟਾ ਮੱਣ—ਬਰੀਕ ਖੱਰਲ ਕੀਤੀ ਤੇ ਇਹਨੂੰ ਚੂੰਨੇ ਵਿਚ ਮਿਲਾਂਦੇ) ਘਣੀ ਪੱਤ ਨਾਲ ਪੱਥਰ ਜੋੜੇ ਜਾਂਦੇ ਸਨ। ਸ਼ਬਦ ਅਰਦਾਸਾ ਤੇ ਨਿਸ਼ਾਨ ਸਾਹਿਬ ਝੁਲਾ ਕੇ ਬੁਨਿਆਦਾਂ ਭਰਾਈਆਂ—ਫਿਰ ਚਿਨਾਈ ਅਰੰਭ ਕਰਾਈ ਗਈ।

ਇਸ ਸਾਰੇ ਪ੍ਰਬੰਧ ਵਾਸਤੇ ਕਈ ਮੁਲਾਜ਼ਮ ਰਖੇ। ਕਈ ਰਾਜ ਤੇ ਮਿਸਤ੍ਰੀ ਮਜ਼ੂਰ ਵਖਰੇ, ਬੜਈਆਂ ਨਕਾਸ਼ਗਾਰਾਂ ਤੇ ਲਕੜ ਚੀਰਾਵਿਆਂ ਤੋਂ ਵਖਰੇ ਬੇਅੰਤ ਸਿਖ ਸੰਗਤਾਂ ਹੱਥ ਵਟਾ ਰਹੀਆਂ ਸਨ। ਜੋ ਵੱਖ-ਵੱਖ ਪਿੰਡਾਂ ਤੋਂ ਗਿਣੇ ਮਿਥੇ ਦਿਨਾਂ ਵਾਸਤੇ ਜਥੇ ਆਉਂਦੇ ਤੇ ਬਿਨਾਂ ਮਜ਼ੂਰੀ ਦੇ ਕਾਰ ਕਰਦੇ ਸਨ। ਸਗੋਂ ਇਹ ਲੋਕ ਲੰਗਰ ਵਾਸਤੇ ਬਹੁਤ ਕੁਝ ਰਸਦ ਲਿਆਇਆ ਕਰਦੇ।

ਰਾਵਲਪਿੰਡੀ ਵਾਲੇ ਸਰਦਾਰ ਸੁਜਾਨ ਸਿੰਘ ਰਈਸ ਅਤੇ ਸ੍ਰ. ਕਿਰਪਾਲ ਸਿੰਘ ਫਰਮ ਤੋਂ ਇਕ ਲੱਖ ਰੁਪਿਆ ਅਪਣੀ ਅਮਾਨਤ ਦਾ ਮੰਗ ਭੇਜਿਆ ਸੀ ਪਰ ਉਹ ਨੱਕਦੀ ਨ ਦੇ ਸਕਦੇ ਸਨ, ਲੋੜ ਅਨੁਸਾਰ ਇਕ ਨੰਬਰ ਦੀ ਲਕੜੀ (ਸ਼ਤੀਰੀ ਰੂਪ) ਦੀ ਭੇਜਨੀ ਸ਼ੁਰੂ ਕੀਤੀ। ਮੁਕੱਦੀ ਗਲ ਕਿ ਇਕ ਲੱਖ ਰੁਪੈ ਦੀ ਉਸ ਵੇਲੇ ਬਿਆਰ ਦੀ ਲਕੜੀ ਖਰਚ ਹੋਈ, ਜਿਸ ਵੇਲੇ ਦਸ ਫੁੱਟੀ ਸ਼ਤੀਰੀ ਦਾ ਮੁੱਲ ਦੋ ਜਾਂ ਤਿੰਨ ਰੁਪੈ ਸੀ। ਸ਼ੀਸ਼ਮ (ਟਾਹਲੀ) ਦੀ ਲਕੜੀ ਵਖਰੀ ਸੀ। ਇਸ ਮਹੱਲ ਦੀ ਤਿਆਰੀ ਵੇਲੇ ਜਿਨ੍ਹਾਂ ਹੱਥੀਂ ਸੇਵਾ ਕੀਤੀ ਐਸੇ ਕਈ ਬੁਢਿਆਂ ਪਾਸੋਂ ਕੁਝ ਹਾਲ ਸੁਣੇ ਸਨ ਜੋ ਇਹ ਹਨ–

ਚੰਗਾ ਸਿਆਣਾਂ ਮਿਸਤ੍ਰੀ (ਬੱੜ੍ਹਈ ਛੇ ਆਨੇ ਦਿਹਾੜੀ, ਪੱਥਰ ਤਰਾਸ਼ ਚਾਰ ਆਨੇ–ਮਜ਼ੂਰ ਦੋ ਆਨੇ ਲੈਂਦੇ ਵੀ ਖੁਸ਼ ਤੇ ਪ੍ਰਵਾਰ ਦਾ ਸੋਹਣਾਂ ਖਰਚਾ ਚਲਾਂਦੇ ਸਨ। ਇਹ ਕੰਮ ਕਈ ਸਾਲ ਜਾਰੀ ਰਿਹਾ ਅਤੇ ਤਿੰਨ ਲੱਖ ਤੋਂ ਉਤੇ ਬਾਬਾ ਜੀ ਦਾ ਖਰਚਾ ਉਠਿਆਂ ਸੀ। ਸਿਖ ਸੰਗਤਾਂ ਦੀ ਬਿਨਾਂ ਮਜ਼ੂਰੀ ਦੇ ਕਾਰ ਵਖਰੀ ਸੀ, ਅਗਰ ਹਸਾਬ ਕੀਤਾ ਗਿਆ ਹੁੰਦਾ ਤਾਂ 1 ਲੱਖ ਖਰਚੇ ਦੀ ਘਟੋ ਘੱਟ ਬੱਚਤ ਰਹੀ ਸੀ। ਵਰਨਾਂ 4 ਲੱਖ ਖਰਚਾ ਹੁੰਦਾ।

ਪਾਠਕਾਂ ਨੂੰ ਪਤਾ ਹੋਵੇ ਕਿ ਉਸੇ ਵੇਲੇ ਇਤਨਾਂ ਭਾਰੀ ਮਹੱਲ ਬਨਾਣਾ ਕਿਸੇ ਸਟੇਟ ਦੇ ਰਾਜੇ ਵਾਸਤੇ ਹੀ ਕੰਮ ਸੀ ਜੋ ਅਕਾਲ ਭਰੋਸੇ ਤੇ ਸਿਖ ਸੰਗਤਾਂ ਦੇ ਸਹਿਯੋਗ ਨਾਲ ਬਾਬਾ ਖੇਮ ਸਿੰਘ

ਸਾਹਿਬ ਨੇ ਬਣਵਾਇਆ। ਇਸ ਵਿਚ ਕਈ ਕਮਰੇ, ਦੀਵਾਨ ਖਾਨੇ, ਬੈਠਕਾਂ ਚੁਬਾਰੇ ਸਨ। ਕਈ ਤਹਿਖਾਨੇ, ਦਰਸ਼ਨੀ ਡੇਹਉੜੀ। ਲੰਗਰ ਸੰਗਤਾਂ ਵਾਸਤੇ ਰਿਹਾਇਸ਼ੀ ਕਵਾਰਟਰ, ਮੋਦੀ ਖਾਨਾਂ ਤੇ ਮਹਿਮਾਨ ਖਾਨਾਂ ਵਖਰੇ ਸਨ। ਤਬੇਲਾ ਕਿੱਲ੍ਹਾ ਨੁਮਾ ਸੀ। ਇਸ ਵੱਕਤ ਪੋਠੋਹਾਰ ਤੋਂ ਜਵਾਨ ਬੱਚੇ ਬੱਚੀਆਂ ਜੋ ਭਾਰਤ ਵਿਚ ਆ ਕੇ ਵਸੇ ਹਨ ਬਹੁਤ ਲੋਕਾਂ ਨੇ (ਕੱਲਰ ਸਿਯੱਦਾਂ) ਜਾ ਕੇ ਇਹ ਮੱਹਲ ਵੇਖੇ ਸਨ। ਦਾਸ (ਲੇਖਕ) ਦੀ ਆਤਮਾਂ ਤਾਂ ਇਸ ਜ਼ਿੱਕਰ ਨੂੰ ਲਿਖਦੇ ਹੋਇਆਂ ਉਨ੍ਹਾਂ ਮੱਹਲਾਂ ਦੀ ਕੋਠੀ ਕੋਠੀ ਤੇ ਦੀਵਾਨ ਖਾਨੇ ਦੀ ਚਿੱਤ੍ਰਕਾਰੀ ਵਿਚ ਮਹੂ ਹੈ ਕੀ ਕੁਝ ਲਿਖਿਆ ਜਾਇ ? ਤੇ ਕੀ ਨਾ ਲਿਖਿਆ ਜਾਏ ਹੈਰਾਨੀ ਹੈ। ਸਿਆਣੇ ਪਾਠਕਾਂ ਨੇ ਹੁਣ ਦੇ ਵੇਲੇ ਅੰਜ਼ਾਦਾ ਕਰ ਲੈਣਾਂ ਹੈ। ਕਿ ਠੀਕ ਗੁਰੂ ਵਾਕ ਸੁਫਲ ਦਿਸਿਆ ਸੀ–

ਜਿਥੈ ਨਾਮ ਜਪੀਐ ਪ੍ਰਭ ਪਿਆਰੇ,
ਸੇ ਅਸਥਿਰ ਸੋਹਨ ਚੁਬਾਰੇ ॥

ਪਰ ਅਫਸੋਸ ਹੈ ਕਿ ਐਸੇ ਮੱਹਲਾਂ ਦੇ ਮਾਲਕ (ਬਾਬਾ ਖੇਮ ਸਿੰਘ ਜੀ) ਦੀ ਨਵੀਂ ਅੰਸ ਬੰਸ ਨੂੰ ਹੁਣ ਦੇਖਣਾਂ ਵੀ ਨਸੀਬ ਨਹੀਂ ਹੈ। ਕਰਤਾਰ ਦੀ ਅਸਚਰਜ ਲੀਲਾ ਹੈ–ਕਿ ਪਾਕਿਸਤਾਨ ਬਣੇ ਨਾਲ ਐਸਾ ਹੋਇਆ ਹੈ। ਇਸ ਮੱਹਲ ਦੀ ਲੰਬਾਈ, ਚੌੜਾਈ ਤੇ ਉਚਾਈ ਦਾ ਇਸ ਅੰਦਾਜ਼ੇ ਤੋਂ ਪਤਾ ਲੱਗ ਜਾਇਗਾ ਕਿ 1947 ਵਿਚ ਜਦੋਂ ਕਿ ਮੁਸਲਿਮ ਲੀਗੀਆਂ ਨੇ ਕੱਲਰ ਸ਼ਹਿਰ ਉਤੇ ਮਾਰਚ ਮਹੀਨੇ ਹਮਲਾ ਕੀਤਾ ਸੀ ਲੱਗ ਭੱਗ 3000 ਹਜ਼ਾਰ ਗਿਣਤੀ ਦੇ ਹਿੰਦੂ ਸਿਖਾਂ(ਅਲਾਕੇ ਦੇ ਲੋਕਾਂ ਵੀ)ਪਨਾਹ ਲਿਤੀ ਤੇ ਬਾਬਾ ਗੁਰਬਖਸ਼ ਸਿੰਘ ਸਾਹਿਬ ਦੇ ਜਾ ਨਸ਼ੀਨ (ਵਡੇ ਸਾਹਿਬਜ਼ਾਦੇ) ਬਾਬਾ ਸੁਰਿੰਦਰ ਸਿੰਘ ਬੇਦੀ ਜੀ ਦਾ ਅੰਦਰ ਤੋਂ ਅਸਲਾ ਕੱਢ ਕੇ ਲੋਕਾਂ ਨੇ ਲੁਟੇਰਿਆਂ ਦਾ ਮੁਕਾਬਲਾ ਕੀਤਾ ਸੀ। ਇਸ ਮੁਕਾਬਲੇ ਵਿਚ ਅੰਦਰ ਦਾ ਇਕ ਵੀ ਕੋਈ ਬੰਦਾ ਨਹੀਂ ਮਾਰਿਆ ਤੇ ਉਨ੍ਹਾਂ ਦੇ ਬਾਹਰ ਕਈ ਮਰੇ ਸਨ।

ਇਸ ਮੱਹਲ ਦੀ ਮੀਨਾਂਕਾਰੀ ਗੱਜ਼ਬ ਦੀ ਸੀ। ਇਸ ਦੇ ਦਲਹਾਨ ਵਿਚ ਪੀਰ ਪਾਇਆ ਅਤੇ ਛੱਤ ਨਾਲ ਮੀਨਾਂਕਾਰੀ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਾਰੇ ਦਰਬਾਰ ਤੇ ਦਰਬਾਰੀਆਂ ਨੂੰ ਰੰਗੀਨ ਚਿਤ੍ਰਕਾਰੀ ਨਾਲ ਵਿਖਾਇਆ ਗਿਆ ਸੀ। ਦੱਖਣ ਪਾਸੇ ਪਹਿਲੀ ਮੰਜ਼ਲ ਤੇ ਦਸ ਗੁਰੂਆਂ ਦੇ ਚਿਤ੍ਰ ਸਨ, ਭਾਵ ਕਿ ਅਨੂਪਮ ਚਿਤ੍ਰਕਾਰੀ ਦਾ ਨਮੂੰਨਾਂ ਸੀ। ਕਿਧਰੇ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਅਤੇ ਉਨ੍ਹਾਂ ਦੇ ਸਾਰੇ ਸਾਹਿਬ ਜ਼ਾਦੇ ਫਿਰ ਸੰਤ ਭਾਈ ਬੀਰ ਸਿੰਘ ਜੀ ਬਾਬਾ ਖੁੱਦਾ ਸਿੰਘ, ਆਦਿਕ ਮਹਾਂ ਪੁਰਸ਼ ਚਿਤਰੇ ਸਨ।

ਸੁਣਿਆ ਹੈ ਕਿ ਇਸ ਨਮੂੰਨੇ ਦਾ ਮੱਹਲ ਸਿਰਫ ਜੀਂਦ ਸਟੇਟ (ਅਲਾਕਾ ਬਾਂਗਰ) ਵਿਚ ਦੇਖਿਆ ਗਿਆ ਹੈ। ਹੋਰ ਸਾਰੇ ਭਾਰਤ ਦੇ ਕਿਸੇ ਪ੍ਰਾਂਤ ਵਿਚ ਨਹੀਂ ਸੀ। ਇਸ ਦੀ ਤਿਆਰੀ ਵੇਲੇ ਬਹੁਤ ਕਰਕੇ ਬਾਬਾ ਖੇਮ ਸਿੰਘ ਜੀ ਆਪ ਤਾਂ ਦੌਰੇ ਵਿਚ ਰਹਿੰਦੇ-ਰਹੇ, ਤਿਆਰੀ ਮੁਕੰਮਲ ਹੋਇ ਵੇਲੇ ਹੀ ਆਏ ਸਨ ਤੇ ਦੇਖ ਕੇ ਬਹੁਤ ਖੁਸ਼ ਹੋਇ ਸਨ। ਇਸ ਵਾਸਤੇ ਕਿ ਇਹ ਕੰਮ ਠੇਕੇ ਦਾ ਦਾ ਨਹੀਂ ਸੀ। ਅਪਣੀ ਤੱਸਲੀ ਲਈ ਵਿਚ ਵਿਚਾਲੇ ਉਹ ਆ ਕੇ ਦੇਖਦੇ, ਅਤੇ ਉਤਸ਼ਾਹ ਵਧਾਂਦੇ ਰਹੇ ਸਨ, ਨਗਰਾਨੀ ਸਰਦਾਰ ਬਿਬੇਕਾ ਸਿੰਘ ਦੀ ਵਿਚ ਇਹ ਸਾਰਾ ਕੰਮ ਹੁੰਦਾ ਸੀ ਜੋ ਬਹੁਤ ਨੇਕ ਨੀਅਤੀ ਅਤੇ ਪਿਆਰ ਨਾਲ ਸਿਰੇ ਚੜ੍ਹਾਇਆ ਗਿਆ ਸੀ*

ਡੇਉੜੀ (ਦਰਬਨੀ) ਸਭ ਤੋਂ ਅਖੀਰ ਨੂੰ ਤਿਆਰ ਹੋਈ। ਇਸ ਵਿਚ ਹਰ ਵੇਲੇ ਹਾਜ਼ਰ ਰਹਿਣ ਵਾਲਾ ਕੋਈ ਮਿੱਠ ਬੋਲਾ

---

* ਸੰਨ 1946 ਤੀਕ ਕਿਸੇ ਨੂੰ ਯਕੀਨ ਨਹੀਂ ਸੀ ਕਿ ਪਾਕਿਸਤਾਨ ਬਣੇਗਾ-ਕਿਉਂਕਿ ਗਾਂਧੀ ਜੀ ਨੇ ਭਰੋਸਾਂ ਦਿਤਾ ਸੀ ਨਹੀਂ ਬਣੇਗਾ-ਨਹੀਂ ਬਣੇਗਾ। ਇਸ ਵਾਸਤੇ ਇਸ ਮੱਹਲ ਦੀ ਮੁਰੰਮਤੀ ਉਤੇ ਬਾਬਾ ਸੁਰਿੰਦਰ ਸਿੰਘ ਸਾਹਿਬ ਦਾ 1 ਲਖ 11 ਹਜ਼ਾਰ ਨਕਦੀ ਖਰਚ ਆਇਆ ਸੀ ਇਤਨਾਂ ਸ਼ਾਨਦਾਰ ਇਹ ਮਹਲ ਸੀ।

ਗੁਰਮੁਖ ਚਾਹੀਦਾ ਸੀ। ਮਾਈ ਅੰਮ੍ਰਤੀ ਬਿਸ਼ਨ ਕੌਰ ਦੀ ਪਹਿਲੇ ਹੀ ਮਾਤਾ ਜੀ ਦੀ ਟੈਹਲ ਵਿਚ ਹੁੰਦੀ ਸੀ ਇਸ ਮਾਈ ਨੇ ਅਪਣੇ ਭ੍ਰਾਤਾ (ਭਾਈ ਕਰਮ ਸਿੰਘ ਜੁਲਕਾ) ਦੇ ਜਵਾਈ 'ਭਾਈ ਫੂਲਾ ਸਿੰਘ ਨੂੰ ਬੁਲਾਇਆ ਤੇ ਬਾਬਾ ਜੀ ਨੇ ਇਨ੍ਹਾਂ ਨੂੰ ਨਿਜੀ ਸੇਵਾ ਦਿਤੀ। ਇਸ ਵਾਸਤੇ ਕਿ ਇਹ ਗੁਰਮੁਖ ਸੁਭਾਉ ਦੇ ਨਿਰਮਾਨ ਪੁਰਸ਼ ਸਨ। ਇਸ ਡੇਉੜੀ ਦੇ ਨਾਲ ਲੱਗਦੀ ਇਕ ਵਖਰੀ ਨਿਜੀ ਬੈਠਕ ਸੀ ਜਿਸ ਵਿਚ ਬਾਬਾ ਜੀ ਅੰਮ੍ਰਿਤ ਵੇਲੇ ਇਸ਼ਨਾਨ ਮਗਰੋਂ ਇਕਾਂਤ ਜਪੁਜੀ ਦੇ ੨੫ ਪਾਠ ਦਾ ਨਿਤ ਨੇਮ ਪੂਰਾ ਕਰਦੇ, ਤੇ ਸਵੇਰ ਹੁੰਦੇ ਤੀਕ ਭਾਈ ਫੂਲਾ ਸਿਘ ਸਿੰਮ੍ਰਨ ਕਰਦੇ ਬਾਹਿਰ ਰਾਖੇ ਬੈਠੇ ਹੁੰਦੇ ਸਨ ?

ਦਾਸ (ਲੇਖਕ) ਨੇ ਪਿਛੇ ਦਸਿਆ ਹੈ ਕਿ ਇਹ ਭਾਈ ਫੂਲਾ ਸਿੰਘ! ਮੇਰੇ ਮਾਸਟਰ ਜੀ ਸਨ। ਮੈਨੂੰ ਛੋਟੀ ਉਮਰ ਤੋਂ ਧਾਰਮਕ ਤੇ ਪ੍ਰਚਾਰਕ ਲਗਨ ਦਾ ਜਾਣ ਕੇ ਇਹ ਬਾਬਾ ਜੀ ਦੀਆਂ ਬਹੁਤ ਅੱਖੀ ਡਿਠੀਆਂ ਸਾਖੀਆਂ ਸੁਣਾਂਦੇ ਰਹੇ ਸੀ ਜੋ ਸਭ ਕੁਝ ਲਿਖਿਆ ਨਹੀਂ ਜਾ ਸਕਦਾ, ਪਰ ਇਹ ਗਲ ਉਨ੍ਹਾਂ ਨੇ ਕਈ ਵੇਰ ਸੁਣਾਈ ਸੀ ਕਿ ਬਾਬਾ ਖੇਮ ਸਿੰਘ ਨਿਤਨੇਮ ਦੇ ਬਹੁਤ ਕਰੜੇ ਪਾਬੰਦ ਸਨ। ਉਹਨਾਂ ਦਾ ਇਹ ਹੁਕਮ ਸੀ–"ਫੂਲਾ ਸਿੰਘ! ਕਦੀ ਅੰਦਰ ਮਹਿਲਾਂ ਵਿਚ ਕੋਈ ਮਾਤਮ ਹੋ ਜਾਇ ਤੱਦ ਵੀ ਬੈਠਕ ਦਾ ਕੁੰਡਾ ਨ ਖੜਕਾਈਉ! ਜਦੋਂ ਆਪ ਬਾਹਰ ਆਈਏ ਤਾਂ ਜ਼ਰੂਰੀ ਗੱਲ ਸੁਣਾਈ ਜਾਏ।

ਇਹ ਸੀ! ਬਾਬਾ ਖੇਮ ਸਿੰਘ ਦੇ ਨਿਤਨੇਮ ਦੀ ਸ੍ਰੋਤ! ਜੋ ਇਕ ਸ਼ਾਂਤ ਸਰੂਪ ਭਾਈ ਫੂਲਾ ਸਿੰਘ ਨੇ ਬਾਬਾ ਜੀ ਦੀ ਸੇਵਾ ਕੀਤੀ ਤੇ ਬਾਅਦ ਵਿਚ ਅਪਣੇ ਘਰ ਬਿਸ਼ਨ ਕੌਰ ਜਾ ਕੇ ਰਹੇ ਸਨ। ਮੈਨੂੰ ਉਨ੍ਹਾਂ ਨੇ ਸੁਣਾਇਆ ਸੀ। ਪਰ ਅੱਜ ਅਸੀਂ ਕਿਸੇ ਪੰਥਕ ਆਗੂ ਦੀ ਮਿਸਾਲ ਦੇ ਸਕੀਏ? ਕਿ ਐਸਾ ਕੋਈ ਹੁਣ ਵੀ ਨਿਤ ਨੇਮ ਦਾ ਪਾਲਕ ਹੈ? ਸਾਡੇ ਉਤੇ ਹੁਣ ਇਹੋ ਵਾਕ ਘਟਦਾ ਹੈ—

ਗਲੀ ਅਸੀਂ ਚੰਗੀਆ ਆਚਾਰੀ ਬੁਰੀਆਹ।
ਮਨਹੁ ਕੁਸੁਧਾਂ ਕਾਲੀਆ ਬਾਹਰਿ ਚਿਟਵੀਆਹ।
ਰੀਸਾ ਕਰੇ ਤਿਨਾੜੀਆ ਜੋ ਸਵਹਿ ਦਰ ਖੜੀਆਹ।

(ਸ੍ਰੀ ਰਾਗ ਮਹਲਾ ੧)

ਸ੍ਰੀ ਬਾਬਾ ਜੀ ਦਾ ਜੀਵਨ (ਗੁਰਮੁਖੀ ਜੀਵਨ ਦਾ) ਇਕ ਨਮੂੰਨਾਂ ਸੀ। ਅਗਰ ਐਸਾ ਨਾ ਹੁੰਦਾ ਤਾਂ ਹਿੰਦੂ ਸਿੱਖਾਂ ਦੀ ਭੀੜ ਇਨ੍ਹਾਂ ਗਿਰਦੇ ਨ ਹੋਇਆ ਕਰਦੀ। ਸੰਤ ਮਹਾਤਮਾਂ ਜਾਂ ਕੋਈ ਵੀ ਸੰਪ੍ਰਦਾਇਕ ਵਿਦਵਾਨ ਹੁੰਦਾ ਸੀ ਉਹ ਵੀ ਆਪ ਦੀ ਮਿਠਾਸ ਭਰੀ ਵਿਚਾਰ ਦਾ ਧਾਰਨੀ ਹੋ ਜਾਂਦਾ ਸੀ। ਰਾਜਨੀਤਕ ਲੋਕ ਵੀ ਆਉਂਦੇ। ਸਰਕਾਰ ਅੰਗਰੇਜ਼ੀ ਦੇ ਪ੍ਰਮੁੱਖ ਹਾਕਮ ਤਾਂ ਆਪ ਦੀ ਸਲਾਹ ਲਏ ਬਿਨਾਂ ਕੋਈ ਨਵੀਂ ਸਕੀਮ ਰਾਇਜ ਨਹੀਂ ਕਰਦੇ ਸਨ। ਭਾਵ ਇਹ ਕਿ ਹਰ ਕਿਸੇ ਖਿਆਲ ਦੇ ਧਨੀ, ਅਮੀਰ ਗਰੀਬਾਂ ਨੂੰ ਬਾਬਾ ਜੀ ਵਲੋਂ ਯੋਗਤਾ ਮੁਤਾਬਕ ਖੁਸ਼ੀ ਮਿਲਦੀ। ਇਹ ਉਹਨਾਂ ਵਿਚ ਵਿਸ਼ੇਸ਼ ਗੁਣ ਸੀ, ਉਹ ਖ਼ੁਦ ਲਿਖਿਆ ਨਹੀਂ ਕਰਦੇ ਸਨ—ਬਲਕਿ ਵੱਖ ਵੱਖ ਤਰ੍ਹਾਂ ਦੇ ਲਿਖਾਰੀ ਮੁਨੱਸ਼ੀ ਰਖੇ ਸਨ। ਉਹ ਅੰਗਰੇਜ਼ੀ ਚਿੱਠੀਆਂ ਜੋ ਸਰਕਾਰੀ ਹੁੰਦੀਆਂ, ਅੰਗਰੇਜ਼ੀ ਜਵਾਬ ਭਿਜਵਾਂਦੇ। ਉਰਦੂ ਦੀ ਸੁਣ ਕੇ ਉਰਦੂ ਜਵਾਬ ਤੇ ਪੰਜਾਬੀ ਦੀ ਪੁੱਛਾਂ ਵਾਲਿਆਂ ਨੂੰ ਗੁਰਮੁਖੀ ਵਿਚ ਉਤਰ ਭਿਜਵਾਇਆ ਕਰਦੇ। ਐਸਾ ਅਨੁਭਵੀ ਗਿਆਨ ਸੀ ਕਿ ਹਰ ਤਰ੍ਹਾਂ ਦੇ ਜਵਾਬ ਵਿਚ ਸਾਰਿਆਂ ਦੀ ਤੱਸਲੀ ਕਰਾ ਦਿੰਦੇ ਸਨ। ਡਾਕ ਬਹੁਤ ਆਇਆ ਕਰਦੀ ਤੇ ਇਕ ਮੁਕੱਰਰ ਸਮੇਂ ਵਖਰੇ ਬੈਠ ਕੇ ਚਿੱਠੀ ਪੱਤ੍ਰ ਸੁਣਦੇ ਤੇ ਉੱਤਰ ਲਿਖਵਾਇਆ ਕਰਦੇ ਸਨ, ਐਸਾ ਸੁਣਿਆ ਹੈ।

ਆਪ ਜੀ ਦੇ ਦਰਸ਼ਨ ਨੂੰ ਜਿਥੇ ਅਲਾਕੇ ਵਾਰ ਪੰਚਾਇਤਾਂ ਆ ਕੇ ਅਪਣੇ ਪਿੰਡਾਂ ਵਿਚ ਚਲਣ ਨੂੰ ਬੇਨਤੀ ਕਰਦੇ ਤੇ ਬਾਬਾ ਜੀ ਜਾਂਦੇ ਰਹੇ ਸਨ। ਇਕ ਵੇਰ ਹਰਦਵਾਰ ਦੇ ਨਿਰਮਲੇ ਸੰਤ ਮਹਾਤਮਾਂ

ਦੀ ਖ਼ਾਹਸ਼ ਪੂਰਤੀ ਲਈ ਸੰਨ 1863 (ਸੰਮਤ 1920) ਵਿਚ ਹਰ-ਦਵਾਰ ਗਏ । ਗੰਗਾ ਵਿਚ ਸੁੱਖ ਦੇ ਅਸ਼ਨਾਨ ਕੀਤੇ, ਉਥੇ ਭਵਾਨੀ ਦਾਸ ਪਾਂਡੇ ਦੀ ਬਹੀ ਉਤੇ ਬਾਬਾ ਜੀ ਹਥੀਂ ਗੁਰਮੁਖੀ ਵਿਚ ਇਹ ਇਹ ਅਖਰ ਲਿਖੇ ਹਨ-"ਬਾਬਾ ਖੇਮ ਸਿੰਘ ਜੀ ਸ੍ਰੀ ਗੰਗਾ ਅਸ਼ਨਾਨ ਕੋ ਸੁਖ ਦੇ ਆਏ । (ਸੰਮਤ 1920)

## ਬਾਬਾ ਗੁਰਬਖਸ਼ ਸਿੰਘ ਨੂੰ ਅੰਮ੍ਰਿਤ ਛਕਾਇਆ

ਪਿਛੇ ਦਸਿਆ ਹੈ ਕਿ ਬਾਬਾ ਖੇਮ ਸਿੰਘ ਸਾਹਿਬ ਦੇ ਇਸ ਸਾਹਿਬਜ਼ਾਦੇ (ਬਾਬਾ ਗੁਰਬਖਸ਼ ਸਿੰਘ ਜੀ) ਦਾ ਜਨਮ ਸੰਨ 1861 ਵਿਚ ਹੋਇਆ ਸੀ । ਹੁਣ ਤੀਕ ਪੰਜ ਸਾਲਾਂ ਦੇ ਕਰੀਬ ਸਨ । ਇਨ੍ਹਾਂ 'ਚ ਬੇਦੀ ਬੰਸ ਦੀ ਰੀਤ ਮੁਤਾਬਕ ਪੰਜਵਾਂ ਭਾਦਰੋਂ ਚੜੇ ਨੂੰ ਬਹੁਤ ਖੁਸ਼ੀ ਮਨਾਂਦੇ ਤੇ ਰੱਬ ਦਾ ਸ਼ੁਕਰੀਆ ਕਰਦੇ ਜੋ ਸੁਖ ਨਾਲ ਬਾਲਕ ਪੰਜ ਸਾਲਾਂ ਦਾ ਹੋਇਆ, ਸੰਨ 1865 ਦੇ ਭਾਦਰੋਂ ਚੜੇ ਨੂੰ ਬਾਬਾ ਖੇਮ ਸਿੰਘ ਜੀ ਨੇ ਭਾਰੀ ਸਮਾਗਮ ਕੀਤਾ ਤੇ ਨਾਲ ਹੀ ਸਾਹਿਬਜ਼ਾਦੇ ਨੂੰ ਅੰਮ੍ਰਿਤ ਛਕਾ ਦਿਤਾ । ਇਤਨੀ ਛੋਟੀ ਉਮਰ ਵਿਚ ਸਮੂਹ ਸੰਗਤਾਂ ਦੇ ਸਾਹਮਣੇ ਅਪਣੇ ਬੇਟੇ ਨੂੰ ਇਤਨੀ ਖੁਸ਼ੀ ਨਾਲ ਅੰਮ੍ਰਿਤ ਛਕਾਇ ਦਾ ਇਹੋ ਭਾਵ ਸੀ ਕਿ ਆਪ ਅੰਮ੍ਰਿਤ ਦੇ ਪ੍ਰਚਾਰਕ ਸਨ, ਤੇ ਸਮੂੰਹ ਸਿਖਾਂ ਉਤੇ ਇਸ ਗੱਲ ਦਾ ਅਸਰ ਹੋਵੇ ਜੋ ਅੰਮ੍ਰਿਤ ਛੱਕਣਾਂ ਕਿਤਨਾ ਜ਼ਰੂਰੀ ਹੈ ? ਅਸਰ ਹੋਇਅ । ਵੀ ਜੋ ਬੇਅੰਤ ਲੋਕਾਂ ਨੇ-ਬਚਿਆਂ ਨੂੰ ਨਿਕੇ ਉਮਰੇ ਅੰਮ੍ਰਿਤ ਛਕਵਾ ਕਿ ਸਿਖੀ ਰਹਿਤ ਦੇ ਸੰਸਕਾਰ ਬਣਾ ਦਿਤੇ ਸਨ, ਬਾਬਾ ਜੀ ਦੀ ਇਹ ਕਿਤਨੀ ਅੰਮ੍ਰਿਤ ਪ੍ਰੀਤੀ ਅਤੇ ਸੰਤ ਭਾਈ ਬੀਰ ਸਿੰਘ ਦੇ ਬਚਨਾਂ ਦਾ ਪਾਲਨ ਸੀ*।

---

* ਉਰਦੂ ਸਰਕਾਰੀ ਪੁਸਤਕ-ਯਾਦਗਾਰ ਦਰਬਾਰ 1911 ਹਿਸਾ ਦੂਜਾ ਸਫਾ 353 ਉਤੇ ਲਿਖਿਆ ਹੈ ਕਿ 4 ਸਾਲ ਦੀ ਉਮਰ ਵਿਚ ਸ਼ਾਨਦਾਰ ਸਮਾਗਮ ਕਰਕੇ ਸਾਹਿਬਜ਼ਾਦੇ ਗੁਰਬਖਸ਼ ਸਿੰਘ ਨੂੰ ਅੰਮ੍ਰਿਤ ਛਕਾ ਦਿਤਾ ਸੀ—(ਨੋਟ)—ਅਸਲ ਵਿਚ ਪੰਜਵਾਂ ਸਾਲ ਸ਼ੁਰੂ ਸੀ । ਅਪਣੀ ਰੀਤ ਮੁਤਾਬਕ ਕੀਤਾ)

ਸਾਹਿਬ-ਜ਼ਾਦੇ ਨੂੰ ਅੰਮ੍ਰਿਤ ਛਕਾਏ ਮਗਰੋਂ ਸਿਖਾਂ ਨੂੰ ਤਾਕੀਦ ਨਾਲ ਦਸਿਆ ਕਿ ਜਿਤਨਾਂ ਛੋਟੀ ਉਮਰ ਵਿਚ ਬਚੇ ਨੂੰ ਗੁਰਾਂ ਵਾਲਾ ਬਣਾ ਦਿਤਾ ਜਾਏ ਚੰਗਾ ਹੈ। ਭਾਈ ਜੋਗਾ ਸਿੰਘ ਨੇ ਭੋਲੇ ਭਾਏ ਗੁਰੂ ਜੋਗਾ ਅਪਣੇ ਨੂੰ ਦਸਿਆ–ਤੱਦ ਗੁਰੂ ਗੋਬਿੰਦ ਸਿੰਘ ਨੇ ਅਪਣੇ ਜੋਗਾ ਬਣਾ ਲਿਆ ਸੀ! ਫੇਰ ਅਸੀਂ ਵੀ ੧੧ ਸਾਲ ਦੀ ਉਮਰੇ ਅੰਮ੍ਰਿਤ ਛਕਿਆ ਸੀ, ਗੁਰੂ ਸਹਾਇਕ ਬਣ ਗਿਆ ਹੈ, ਸਦਾ ਸਹਾਇਕ ਰਹੇਗਾ। ਵਿਸਵਾਸ਼ ਹੈ।

ਬਾਬਾ ਜੀ ਨੇ ਐਸਾ ਵੀ ਆਖਿਆ—ਕਿ ਮੁਸਲਮਾਨਾਂ ਵੱਲ ਵੇਖੋ! ਉਹ ਨਿਕੀ ਉਮਰੇ ਬੱਚੇ ਦੀ ਸੁੰਨਤ ਕਰਾ ਕੇ ਮੁਸਲਮਾਨ ਬਣਾਂਦੇ ਹਨ। ਉਹ ਜਿਸਦੀ ਸੁੰਨੱਤ ਨਾ ਹੋਵੇ ਪੂਰਾ ਮੁਸਲਮਾਨ ਨਹੀਂ ਮੰਨਦੇ ਤਾਂ ਅਸੀਂ ਸਿਖਾਂ ਦੇ ਘਰ ਜੰਮੇ ਪਲੇ ਬਚਿਆਂ ਨੂੰ ਬਿਨਾਂ ਅੰਮ੍ਰਿਤ ਛਕੇ ਦੇ ਕਿਵੇਂ ਪੂਰਾ ਸਿਖ ਜਾਣੀਏ? ਗੁਰੂ ਵੀ ਉਨ੍ਹਾਂ ਨੂੰ ਸਿੱਖ ਨਹੀਂ ਮੰਨਦਾ। ਗੁਰੂ ਨੂੰ ਰਹਿਤ ਪਿਆਰੀ ਹੈ। ਉਹ ਅੰਮ੍ਰਿਤ ਛਕੇ ਨਾਲ ਹੀ ਸੰਸਕਾਰ ਪਕੇ ਹੁੰਦੇ ਤੇ ਪੂਰਾ ਸਿਖ ਬਣ ਦਿਖਾਂਦਾ ਹੈ। ਬਾਬਾ ਜੀ ਦੇ ਇਨ੍ਹਾਂ ਵਿਚਾਰਾਂ ਦਾ ਬੇਅੰਤ ਆਈਆਂ ਸੰਗਤਾਂ ਉਤੇ ਪ੍ਰਭਾਵ ਪਿਆ ਸੀ।

—o—

## ਸਾਹਿਬ ਜ਼ਾਦੇ ਬਾਬਾ ਹਰਾ ਸਿੰਘ ਦਾ ਜਨਮ

ਇਸ ਅੰਮ੍ਰਿਤ ਪ੍ਰਚਾਰ ਦੇ ਸਮਾਗਮ ਤੋਂ ਵਿਹਲ ਪਾ ਕੇ ਬਾਬਾ ਜੀ ਕੁਝ ਮਹੀਨੇ ਅਲਾਕੇ ਵਿਚ ਪ੍ਰਚਾਰ ਨੂੰ ਗਏ। ਸੰਨ 1866 ਸ਼ੁਰੂ ਵਿਚ ਕੱਲਰ ਵਾਪਸ ਮੁੜੇ ਸੀ, ਫਿਰ ਦੂਜੇ ਸਾਹਿਬ ਜ਼ਾਦੇ ਬਾਬਾ ਹਰਾ ਸਿੰਘ ਦਾ ਜਨਮ ਥੋੜੇ ਦਿਨਾਂ ਪਿਛੋਂ ਹੋਇਆ। ਇਨ੍ਹਾਂ ਦਿਨਾਂ ਵਿਚ ਸੰਤ ਸ਼ਾਮ ਸਿਘ ਮੰਗੋਵਾਲ ਦੇ ਆਇ। ਜਿਨ੍ਹਾਂ ਨਾਲ ਸੰਤ ਬੁੱਧ ਸਿੰਘ ਬਹੁਤ ਵਿਦਵਾਨ ਸਨ। ਗੁਰਬਾਣੀ ਤੋਂ ਵਖਰੇ ਸੰਸਕ੍ਰਿਤ ਦੇ ਪੰਡਤ ਅਤੇ ਜੋਤਸ਼ ਵਿਦਿਆ ਦੇ ਮਾਹਿਰ ਸਨ। ਆਪ ਦੀ ਸ਼ੁਹਰਤ ਦੂਰ

ਦੂਰ ਤੀਕ ਫੈਲੀ ਕਾਰਨ ਬਾਬਾ ਖੇਮ ਸਿੰਘ (ਸੰਤ ਪਾਰਖੂ) ਨੇ ਪਿਆਰ ਨਾਲ ਟਿਕਾਏ ਤੇ ਕਥਾ ਸੁਣਦੇ ਰਹੇ ਸਨ ।

ਬਾਬਾ ਜੀ ਨੇ ਪੰਡਤ (ਸੰਤ ਸ਼ਾਮ ਸਿੰਘ) ਜੀ ਨੂੰ ਜਨਮ ਪਤ੍ਰੀ ਲਿਖਣ ਨੂੰ ਕਿਹਾ ਤੇ ਉਹਨਾਂ ਨੇ ਕੁਝ ਦਿਨਾਂ ਪਿਛੋਂ ਤਿਆਰ ਕਰ ਦਿਤੀ। ਬਾਬਾ ਜੀ ਨੇ ਬਾਲਕ ਦੇ ਗ੍ਰਹਿ ਨਛੱਤ੍ਰਾਂ ਦਾ ਨਿਰਨਾਂ ਪੁਛਿਆ –ਤਾਂ ਉਹਨਾਂ ਕਿਹਾ ਸੋਚ ਕੇ ਦਸਿਆ ਜਾਏਗਾ, ਹੁਣ ਸੰਸਾ ਪੈਦਾ ਹੋ ਗਿਆ ਤੇ ਬਾਬਾ ਸਾਹਿਬ ਨੇ ਜ਼ੋਰ ਦੇ ਕੇ ਪੁਛਿਆ–ਕਿ ਆਪ ਨੇ ਹਸਾਬ ਦਾ ਨਿਰਨਾਂ ਦਸਣਾਂ ਹੈ ਦਸੀਏ ? ਉਨ੍ਹਾਂ ਨੇਤ੍ਰ ਨੀਵੇਂ ਕਰਕੇ ਆਖਿਆ–ਬਾਲਕ ਬੜਾ ਭਾਗ ਸ਼ਾਲੀ ਹੈ ਪਰ ਮਾਤਾ ਦਾ ਕਾਲ ਬਣ ਕੇ ਆਇਆ ਹੈ । ਠੀਕ ੭-੮ ਦਿਨਾਂ ਮਗਰੋਂ ਮਾਤਾ ਨਰੈਣ ਦੇਵੀ ਚਲਾਣਾਂ ਕਰ ਗਏ ਤੇ ਬੇਟੇ ਦੀ ਪਾਲਣਾ ਮਾਈ ਅੰਮ੍ਰਤੀ ਦੇ ਸਪੁਰਦ ਹੋਈ। ਕੁਝ ਦਿਨ ਬੀਤੇ ਮਗਰੋਂ ਮਾਤਾ ਨਰੈਣ ਦੇਵੀ ਦੇ ਫੁੱਲ (ਕਾਂਸ਼ੀ ਰਾਂਮ ਪ੍ਰੋਤ) ਹੱਥੀਂ ਹਰਦਵਾਰ ਭਿਜਵਾਏ ਗਏ ਸੰਮਤ ੧੯੨੫ ਸੀ ਪੰਡੇ ਪਾਸ ਲਿਖਿਆ ਹੈ ।

ਬਾਬਾ ਖੇਮ ਸਿੰਘ ਇਸ ਵੇਲੇ ਭਰ ਜਵਾਨੀ 34 ਸਾਲਾਂ ਤੋਂ ਕੁਝ ਉਤੇ ਸਨ । ਕਈ ਜਵਾਨ ਬੱਚੀਆਂ ਦੇ ਮਾਪਿਆਂ ਨੇ ਨਿਕੱਟੀ ਸਿਖਾਂ ਰਾਹੀਂ ਮਾਤਾ ਮੁਲਤਾਨ ਦਈ ਨੂੰ ਆਖਿਆ–ਪਰ ਬਾਬਾ ਜੀ ਨੇ ਇਕ ਸਾਲ ਦਾ ਸ਼ੋਗ ਕੀਤੇ ਪਿਛੋਂ ਉੱਤਰ ਦੇਣਾ ਦਸਿਆ । ਕੁਝ ਮਹੀਨੇ ਲੋਕਾਂ ਵਲੋਂ ਪ੍ਰਚਾਉਣੀ ਕਾਰਨ ਕਲਰ ਆਕੇ ਰਹੇ,ਫਿਰ ਹੁਜਰੇ ਸਾਹੁਰੇ ਘਰ ਗਏ । ਉਨ੍ਹਾਂ ਦੀ ਸਪੁਤ੍ਰੀ (ਅਪਣੀ ਰਾਣੀ ਦੇ)ਗੁਣ ਦੱਸ ਦੱਸ ਕੇ ਅਫਸੋਸਸ ਪ੍ਰਗਟ ਕੀਤਾ । ਆਖਿਆ -ਉਹ ਰੱਬ ਦੀ ਰੱਜ਼ਾ ਵਿਚ ਚਲ ਵਸੀ ਹੈ, ਪਰ ਮੈਨੂੰ ਤੁਸੀਂ ਉਸੇ ਪਿਆਰ ਨਾਲ ਵੇਖਣਾਂ ਹੈ ਮੈਂ ਵੀ ਵਿਸਾਰਾਂਗਾ ਨਹੀਂ । ਉਹ ਧਰਮ ਰੂਪਤਾ ਦੇਵੀ ਸੀ ।

ਇਥੇ ਹੁਜ਼ਰੇ ਵਿਚ ਆਪ ਦੀ ਜਾਗੀਰ ਜੱਦੀ ਜ਼ਮੀਨ ਸੀ ਜਿਸ ਜ਼ਿੱਕਰ ਨੂੰ ਪਿਛੇ ਲਿਖਿਆ ਹੈ । ਕੁਝ ਦਿਨ ਰਹਿ ਕੇ ਦੇਖ ਭਾਲ

ਕੀਤੀ ਫਿਰ ਮਿੰਟਗੁੰਮਰੀ ਨੂੰ ਗਏ । ਇਥੇ ਦੀ ਨਵੀਂ ਆਬਾਦ ਕੀਤੀ ਜ਼ਮੀਨ ਤੇ ਚੱਕ ਬੰਦੀ ਮਗਰੋਂ ਚਲੇ ਗਏ ਸਨ । ਕਈ ਸਾਲਾਂ ਪਿਛੋਂ ਹੁਣ 1867 ਵਿਚ ਆਏ । ੧ ਸਾਲ ਇੱਧਰ ਪ੍ਰਬੰਧ ਅਤੇ ਸੰਭਾਲ ਦੀ ਅਦਲਾ ਬਦਲੀ ਲੋੜਵੰਦੀ ਕੀਤੀ ਫਿਰ ਸੰਨ 1868 ਅਖੀਰ ਤੀਕ ਕਲਰ (ਜ਼ਿਲਾ ਰਾਵਲਪਿੰਡੀ) ਵਾਪਸ ਮੁੜੇ ਸਨ ।

—o—

# ਬਾਬਾ ਸਾਹਿਬ ਦੀ ਦੂਜੀ ਸ਼ਾਦੀ

ਬਾਬਾ ਖੇਮ ਸਿੰਘ ਦੇ ਕਲਰ ਆਇ ਵੇਲੇ ਅਲਾਕਾ ਪੋਠੋਹਾਰ ਦੇ ਬੇਅੰਤ ਲੋਕੀ ਦਰਸ਼ਨ ਨੂੰ ਆਏ ਅਤੇ ਸ਼ਾਦੀ ਕਰਨ ਦੇ ਸਬੰਧ ਵਿਚ ਬਾਬਾ ਸਾਹਿਬ ਦੇ ਵਿਚਾਰ ਵੀ ਸੁਣਨੇ ਚਾਹੇ । ਕਿਉਂਕਿ ਧਰਮ ਪਤਨੀ ਗੁਜ਼ਰੇ ਇਕ ਸਾਲ ਤੋਂ ਉਤੇ ਸਮਾਂ ਬੀਤ ਚੁੱਕਾ ਸੀ, ਪਰ ਦੂਰ ਦੁਰਾਢੇ ਦੇ ਨਾਤੇ ਤੋਂ ਇਨਕਾਰ ਕਰਕੇ ਸੁਖੋ ਦੇ ਸਰਦਾਰ ਸ਼ਾਮ ਸਿੰਘ ਦੀ ਸਪੁਤ੍ਰੀ ਦਾ ਨਾਤਾ ਪ੍ਰਵਾਨ ਕੀਤਾ । ਪਰ ਥੋੜੇ ਦਿਨਾ ਮਗਰੋਂ ਸਰਦਾਰ ਸ਼ਾਮ ਸਿੰਘ ਨੂੰ ਕੁਝ ਵਿਰੋਧੀ ਲੋਕਾਂ ਨੇ ਭਰਮਾਂ ਦਿਤਾ ਸੀ ਕਿ ਇਤਨੇ ਵਡੇ ਘਰਾਣੇ ਨਾਲ ਰਿਸ਼ਤੇ ਦੀ ਗੰਢ ਨਹੀਂ ਗੰਢਨੀ ਚਾਹੀਏ ! ਉਹ ਅਮੀਰ ਲੋਕ ਤੇ ਗੁਰੂ ਹਨ, ਤੈਨੂੰ ਆਪਣੀ ਹੈਸੀਅਤ ਨੂੰ ਦੇਖਣਾਂ ਚਾਹੀਏ । ਐਸਾ ਸੁਣਦੇ ਹੀ ਉਸਦਾ ਮਨ ਭਰਮ ਗਿਆ ਤੇ ਨਾਤਾ ਦੇਣ ਤੋਂ ਇਨਕਾਰ ਕਰ ਕੇ ਪਤਾ ਕਰਾ ਦਿਤਾ ਸੀ ।

ਇਸ ਗੱਲ ਦਾ ਬਾਬਾ ਸਾਹਿਬ ਦੇ ਮਨ ਉਤੇ ਵੀ ਕੁਝ ਅਸਰ ਹੋਇਆ ਹੋਵੇ, ਪਰ ਨੇੜੇ ਤੇੜੇ ਦੇ ਨਿਕਟ ਵਰਤੀ ਸਿਖਾਂ ਨੂੰ ਬਹੁਤ ਰੰਜ ਹੋਇਆ ਸੀ, ਉਨ੍ਹਾਂ ਵਿਚੋਂ ਕਈ ਲੋਕਾਂ ਨੇ ਕਈ ਤਰ੍ਹਾਂ ਦੇ ਵਿਚਾਰ ਪ੍ਰਗਟ ਕੀਤੇ । ਪਰ ਕਲਰ ਤੋਂ ਥਮਾਲੀ ਪਿੰਡ ਸਿਰਫ ੪ ਮੀਲਾਂ ਉਤੇ ਚੜ੍ਹਦੇ ਨੂੰ ਹੈਸੀ, ਇਥੋਂ ਦੇ ਪ੍ਰਸਿੱਧ ਪੁਰਸ਼ (ਚੌਹਦਰੀ ਤਾਰਾ ਸਿੰਘ ਜੀ) ਸਾਰੇ ਕਾਹਰੂ ਅਲਾਕੇ ਦੇ ਮੰਨੇ ਪ੍ਰਮੰਨੇ ਸਨ, ਇਨ੍ਹਾਂ ਨੇ

ਆ ਕੇ ਅਪਣੇ ਪਿੰਡ ਦੇ ਨਜ਼ਦੀਕੀ ਰਿਸ਼ਤੇਦਾਰ (ਸ੍ਰਦਾਰ ਸ਼ੁੰਦਰ ਸਿੰਘ ਗਾਂਧੀ ਤੇ ਮਾਈ ਰਾਂਮੀ) ਦੀ ਸਪੁੱਤ੍ਰੀ ਸ੍ਰੀ ਕਰਤਾਰ ਦੇਵੀ ਦਾ ਨਾਤਾ ਪੇਸ਼ ਕੀਤਾ ਤੇ ਐਸਾ ਦੱਸ ਕੇ ਮਨਾ ਲਿਆ–ਕਿ ਇਸੇ ਮਾਈ ਰਾਂਮੀ ਦੇ ਪੇਵਕੇ ਘਰੋਂ ਸਰਦਾਰ ਹਰੀ ਸਿੰਘ ਨੱਲਵਾ ਦੀ ਸ਼ਾਦੀ ਹੋਈ ਸੀ। ਇਹ ਰਿਸ਼ਤਾ ਪ੍ਰਵਾਨ ਕੀਤੇ ਮਗਰੋਂ ਥੋੜੇ ਹੀ ਮਹੀਨਿਆਂ ਅੰਦਰ ਬਿਰਾਤ ਲਿਜਾ ਕੇ ਧੂੰਮ ਧਾਮ ਨਾਲ ਸ਼ਾਦੀ ਵੀ ਕੀਤੀ ਗਈ ਸੀ, ਜੋ ਕਿ ਸਮੇਂ ਦੇ ਰਿਵਾਜ ਮੁਤਾਬਕ ਵੇਦੀ ਦੀ ਰਸਮ ਪੰਡਤਾਂ ਨੇ ਅਦਾ ਕੀਤੀ।

ਸ਼ਾਦੀ ਦੀ ਰਸਮ ਹੋਇ ਪਿਛੋਂ ਇਥੇ ਦੇ ਸੰਤ ਰਾਮ ਸਿੰਘ ਦੇ ਡੇਰੇ ਦਰਸ਼ਨ ਨੂੰ ਗਏ। ਇਹ ਸੰਤ ਰਾਮ ਸਿੰਘ ਬਹੁਤ ਤਿਆਗ ਬਿਰਤੀ ਦੇ ਗੁਰਮੁਖ ਸਨ। ਇਨ੍ਹਾਂ ਦਾ ਇਕ ਡੇਰਾ ਸਿਆਲਕੋਟ (ਐਕ ਕਿਨਾਰੇ) ਸੀ। ਕਦੀ ਇਥੇ ਕਦੀ ਥਮਾਲੀ ਇਕਾਂਤ ਵਿਚ ਰਹਿੰਦੇ ਸਨ* ਇਨ੍ਹਾਂ ਦਿਨਾਂ ਵਿਚ ਥਮਾਲੀ ਆਏ ਹੋਇ ਸਨ। ਇਸ ਵੇਲੇ ਇਨ੍ਹਾਂ ਦੇ ਮਿਲਨ ਨੂੰ ਦੁਬੇਰਨ ਦੇ ਸੰਤ ਜਵਾਹਰ ਸਿੰਘ ਪਧਾਰੇ ਹੋਏ ਤੇ ਇਕ ਦੋ ਸੇਵਕ ਹੋਰ ਸਨ ਜਦੋਂ ਬਾਬਾ ਜੀ ਇਨ੍ਹਾਂ ਦੇ ਦਰਸ਼ਨ ਨੂੰ ਆਏ। ਬਾਬਾ ਜੀ ਨੇ ਤਿੰਨ ਦਸਤਾਰੇ ਮਲਮਲ ਦੇ ਅਤੇ 25) ਰੁਪਏ ਨੱਕਦੀ ਰਖ ਨਿਮਸਕਾਰ ਕਰਨੀ ਚਾਹੀ, ਪਰ ਸੰਤ ਰਾਮ ਸਿੰਘ ਨੇ ਇਸ ਨੂੰ ਚੰਗਾ ਨਾ ਜਾਣਿਆ ਕਿ ਗੁਰੂ ਹੋ ਕੇ ਇਨ੍ਹਾਂ ਮੇਰੇ ਜਿਹੇ ਅਗੇ ਮੱਥਾ ਕਿਉਂ ਟੇਕਣਾ ਚਾਹਿਆ ? ਉਨ੍ਹਾਂ ਉਹ ਸਾਰੀਆਂ ਚੀਜ਼ਾਂ ਮੋੜ ਬਾਬਾ ਜੀ ਅਗੇ ਧਰੀਆਂ, ਨਿਮਸਕਾਰ ਵੀ ਮੋੜਵੀਂ ਕੀਤੀ ਤੇ ਆਸਨ ਵਿਛਾ ਕੇ ਪਾਸ ਬਿਠਾਇਆ, ਇਸ ਵੇਲੇ ਸੰਤਾਂ ਦਾ ਲੰਗਰ ਤਿਆਰ ਸੀ। ਚੱਟਨੀ ਭਾਜੀ ਤੇ ਪ੍ਰਸ਼ਾਦਾ ਹੱਥਾਂ ਉਤੇ ਲੈ ਕੇ ਬਾਬਾ ਜੀ ਨੇ ਛਕਿਆ ਸੀ ਆਪ ਦੀ ਇਸ ਨਿੰਮ੍ਰਤਾ ਅਤੇ ਸੰਤ ਸਤਿਕਾਰ ਕੀਤੇ ਦਾ ਨਾਲ ਦੇ

*ਦਾਸ-(ਲੇਖਕ) ਨੇ ਇਨ੍ਹਾਂ ਦੇ ਡੇਰੇ ਦੇ ਕਈ ਵੇਰ ਥਮਾਲੀ ਜਾਣ ਵੇਲੇ ਦਰਸ਼ਨ ਕੀਤੇ ਸਨ।ਬਹੁਤ ਕੁਝ ਬਾਬਾ ਜੀ ਬਾਬਤ ਉਥੋਂ ਦੇ ਵਸਨੀਕਾਂ ਤੋਂ ਹਾਲ ਸੁਣ ਸਨ।

ਲੋਕਾਂ ਉਤੇ ਬਹੁਤ ਪ੍ਰਭਾਵ ਪਿਆ ਸੀ।

ਸੰਤ ਜੀ ਨੇ ੨੫) ਰੁਪਏ ਜੋ ਮੋੜੇ ਸਨ ਉਹ ਚੌਧਰੀ ਤਾਰਾ ਸਿੰਘ ਨੂੰ ਦੇ ਦਿਤੇ ਕਿ ਸੰਤਾਂ ਦੇ ਲੰਗਰ ਵਿਚ ਰਸਦ ਭਿਜਵਾਈ ਜਾਏ। ਪਰ ਦਸਤਾਰੇ ਮੋੜ ਸੰਤਾਂ ਨੂੰ ਦਿਤੇ। ਉਹਨਾਂ ਇਹ ਦਸਤਾਰੇ ਦੂਜੇ ਆਏ ਸੰਤਾਂ ਨੂੰ ਤੇ ਇਕ ਲਾਂਗਰੀ ਸੇਵਕ ਨੂੰ ਦੇ ਦਿਤਾ, ਤੇ ਆਖਿਆ– ਅਸੀਂ ਇਕੋ ਰਖਦੇ ਹਾਂ ਜੋ ਸੀਸ ਤੇ ਬੱਧਾ ਹੈ, ਫੱਟ ਜਾਣ ਵੇਲੇ ਲੋੜ ਪਏਗੀ–ਜਮ੍ਹਾਂ ਨਹੀਂ ਰਖਦੇ। ਹੁਣ ਬਾਬਾ ਜੀ ਨੇ ਸੰਤ ਡੇਰੇ ਤੋਂ ਜਾ ਕੇ ਥਮਾਲੀ ਪਿੰਡ ਦੇ ਗੁਰਦਵਾਰੇ ਦੀ ਯਾਤਰਾ ਕੀਤੀ। ਦਰਵਾਜ਼ਾ ਟੁੱਟਾ ਫੁੱਟਾ ਸੀ, 101 ਰੁਪਿਆ ਦਿਤਾ। ਕਿ ਲਕੜੀ ਖਰੀਦ ਕੇ ਚੰਗਾ ਬਣਾਈਏ, ਪਰ ਲੋਕਾ ਬੇਨਤੀ ਨਾਲ ਮੋੜ ਦਿਤਾ–ਕਿ ਇਕ ਤੁਸੀਂ ਗੁਰੂ ਹੋ! ਦੂਜਾ ਇਸ ਪਿੰਡ ਦੇ ਜਵਾਈ ਹੋ। ਅਸੀਂ ਨਹੀਂ ਲੈ ਸਕਦੇ। ਤੱਦ ਬਾਬਾ ਜੀ ਨੇ ਫੁਰਮਾਇਆ ਕਿ ਕਿਧਰੇ ਵੀ ਗੁਰਦਵਾਰਾ ਗੁਰੂ ਕਾ ਘਰ ਹੈ (ਸਾਡਾ ਅਪਣਾ ਘਰ ਹੈ) ਤੁਸੀਂ ਸਾਰੇ ਨੂੰ ਨਵੇਂ ਸਿਰੇ ਬਣਵਾਈਏ ਸਾਰੀ ਲਕੜੀ ਅਸੀਂ ਭਿਜਵਾਂਗੇ। ਹੁਣ ਜੈਕਾਰੇ ਗਜਾਏ ਗਏ। ਬਾਅਦ ਵਿਚ ਖੁੱਦ ਨੀਂਵ ਰਖ ਕੇ ਬਚਨ ਪੂਰਾ ਕੀਤਾ। ਇਹ ਜ਼ਿਕਰ ਦਿਲੀ (ਭੋਗਲ) ਆ ਵਸੇ ਬ੍ਰਿਧ ਗਿਆਨੀ ਖੜਕ ਸਿੰਘ ਨੇ ਸੁਣਾਇਆ ਸੀ ਕਿ ਫਿਰ ਬਾਬਾ ਜੀ ਡੋਲਾ ਲੈ ਕੇ ਸਣੇ ਬ੍ਰਾਤ ਦੇ ਵਾਪਸ ਕਲਰ ਨੂੰ ਗਏ ਸੀ?

ਬਾਬਾ ਸਾਹਿਬ ਦੀ ਇਸ ਦੂਜੀ ਸ਼ਾਦੀ ਪਿਛੋਂ ਸਮੇਂ ਸਮੇਂ ਅਨੁਸਾਰ (ਮਾਤਾ ਕਰਤਾਰ ਦਈ ਦੀ ਕੁੱਖ ਤੋਂ) ਚਾਰ ਭਾਗ ਸ਼ੀਲ ਸਾਹਿਬ ਜ਼ਾਦਿਆਂ ਨੇ ਜਨਮ ਪਾਇਆ। ਸੰਨ 1875 ਵਿਚ ਬਾਬਾ ਅਵਤਾਰ ਸਿੰਘ ਜੀ ਜਨਮੇਂ, ਸੰਨ 1879 ਵਿਚ ਬਾਬਾ ਉਜਾਗਰ ਸਿੰਘ ਜੀ,1882 ਵਿਚ ਬਾਬਾ ਕਰਤਾਰ ਸਿੰਘ ਜੀ, ਸੰਨ 1885 ਵਿਚ ਬਾਬਾ ਹਰਦਿਤ ਸਿੰਘ, ਉਪਰੰਤ **'ਬੀਬਾ ਹਰਬੰਸ ਕੌਰ'**

ਇਹ ਸਾਰੇ ਜਦੋਂ ਹੋਸ਼ਵੰਦ ਹੁੰਦੇ ਗਏ ਹਰ ਤਰ੍ਹਾਂ ਦੀ ਵਿਦਿਆ ਦਾ ਪ੍ਰਬੰਧ ਕਰਾਇਆ ਗਿਆ। ਬਾਬਾ ਗੁਰਬਖਸ਼ ਸਿੰਘ ਗੁਰਬਾਣੀ ਤੇ ਗੁਰਇਤਿ-ਹਾਸ ਤੋਂ ਵਖਰੇ ਸੰਸਕ੍ਰਿਤ ਹਿੰਦੀ ਦੇ ਚੰਗੇ ਪੰਡਤ ਬਣ ਗਏ ਸਨ। ਦਾਸ (ਲੇਖਕ) ਨੂੰ ਇਨ੍ਹਾਂ ਦੀ ਸੰਗਤ ਸੇਵਾ ਦਾ ਕਾਫੀ ਅਵਸਰ ਮਿਲਦਾ ਰਿਹਾ, ਬਹੁਤ ਕੁਝ ਉਹਨਾਂ ਤੋਂ ਸੁਣਿਆ ਤੇ ਮੰਨ ਵਸਾਇਆ ਸੀ ਉਹਾ ਹੁਣ ਕੰਮ ਆਇਆ ਹੈ। ਸਗੋਂ ਲੇਖਕ ਹੋਣ ਦਾ ਵਰਦਾਨ ਵੀ ਉਨ੍ਹਾਂ ਦਾ ਦਿਤਾ ਸੁਫੱਲ ਹੋਇਆ। ਬਾਬਾ ਹਰਾ ਸਿੰਘ ਜੀ, ਬਾਬਾ ਅਵਤਾਰ ਜੀ ਦੇਖੇ ਸਨ, ਨਿਰਮਾਨ ਸੁਭਾਉ ਦੇ ਸੁਣੇ–ਪਰ ਸੰਗਤ ਨਸੀਬ ਨਹੀਂ ਹੋਈ ਸੀ। ਉਨ੍ਹਾਂ ਬਾਬਤ ਕੋਈ ਰਾਇ ਨਹੀਂ ਲਿਖੀ ਜਾ ਸਕਦੀ ਸੀ। ਬਾਬਾ ਉਜਾਗਰ ਸਿੰਘ ਜੀ ਅਤੇ ਬਾਬਾ ਕਰਤਾਰ ਸਿੰਘ ਜੀ ਚੰਗੇ ਵਿਦਵਾਨ ਹਨ। ਬਾਬਾ ਹਰਦਿਤ ਸਿੰਘ ਤਾਂ ਗੁਰਮੁਖ ਸੁਭਾ ਦੇ ਧਰਮੀ ਅਤੇ ਸੂਝਵਾਨ ਰਾਜਨੀਤੱਕ ਵੀ ਹਨ। ਇਨ੍ਹਾਂ ਸਾਰਿਆਂ ਦੀ ਸਿਆਣਪ ਤੋਂ ਪਤਾ ਲਗਦਾ ਹੈ ਕਿ ਬਾਬਾ ਖੇਮ ਸਿੰਘ ਜੀ ਨੇ ਇਨ੍ਹਾਂ ਦੀ ਚੰਗੀ ਵਿਦਿਆ ਪ੍ਰਾਪਤੀ ਵਾਸਤੇ ਚੰਗੇ ਵਿਦਵਾਨ ਮੁਕੱਰਰ ਕੀਤੇ ਰਖੇ ਸਨ।

ਬਾਬਾ ਗੁਰਬਖਸ਼ ਸਿੰਘ ਜੀ ਦੀ ਰਾਗ ਸਿਖਲਾਈ ਵਾਸਤੇ ਪਹਿਲੇ ਸੰਤ ਹਰ ਨਰਾਇਣ ਸਿੰਘ ਜੀ ਸੂਰਮੇ ਨੂੰ ਮੁਕੱਕਰ ਕੀਤਾ, ਸਤਾਰ ਵੀ ਸਿਖੀ। ਉਪਰੰਤ ਬਾਬਾ ਹਰਾ ਸਿੰਘ ਤੇ ਬਾਬਾ ਉਜਾਗਰ ਸਿੰਘ ਸਿਆਣੇ ਹੋਏ ਤਾਂ ਇਨ੍ਹਾਂ ਸਾਰਿਆਂ ਦੀ ਰਾਗ ਸਿਖਲਾਈ ਵਾਸਤੇ ਤਿੰਨ ਸਾਲ 300) ਰੁਪਿਆ ਮਹੀਨੇ ਉਤੇ ਵਿਸ਼ਨੋ ਦਿਗੰਬੱਰ ਨੂੰ ਉਸਤਾਦ ਰਖਿਆ। ਹੋਰ ਕਿਸੇ ਤੋਂ ਨਹੀਂ–ਪਰ ਬਾਬਾ ਗੁਰਬਖਸ਼ ਸਿੰਘ ਜੀ ਤੋਂ ਕਈ ਵੇਰ 'ਗੁਰੂ ਸ਼ਬਦ' ਦਾ ਜਾਂ ਕਿਸੇ ਭਜਨ ਦਾ ਕੀਰਤਨ ਸੁਣਿਆ ਹੈ। ਭਜਨ ਉਹ ਮੀਰਾਂਬਾਈ ਦੇ ਜਾਂ ਗੀਤ ਗੋਬਿੰਦ (ਸੂਰਦਾਸ) ਜੀ ਦੇ ਗਾਂਦੇ ਸਨ। ਉਹ ਨਾਲ ਦੇ ਰਬਾਬੀਆਂ ਵਿਚੋਂ ਕਮਾਲ ਦਾ ਤਬੱਲੇ ਵਾਲਾ ਤੇ ਸਿਰੰਦਾ ਸਤਾਰ ਦੇ ਚੰਗੇ ਵਜੰਤ੍ਰੀ ਰਖਦੇ। ਗਾਇਨ ਵੇਲੇ ਜਦ ਤੀਕ ਗਾਂਦੇ, ਸੁੰਨ ਸਾਨ ਵਰਤ ਜਾਂਦੀ ਸੀ। ਉਹ

ਪ੍ਰੇਮ ਵਿਚ ਆਪ ਵੀ ਮਸਤ ਹੋਇ ਗਾਂਦੇ, ਪਰ ਸੋਝੀਵਾਨਾਂ ਨੂੰ ਮੱਦਹੋਸ਼ ਕਰ ਦਿੰਦੇ ਸਨ। ਉਹ ਕੱਥਾ ਕਰਦੇ ਤਾਂ ਖੁਦ ਵੀ ਆਂਸੂ ਕੇਰਦੇ ਅਤੇ ਸੰਗਤ ਤਾਂਈਂ ਗੁਰਸ਼ਬਦ ਵਿਚਾਰ ਨਾਲ ਰੁਆ ਵੀ ਦਿੰਦੇ, ਹੱਸਾ ਦੇਣਾਂ ਵੀ ਜਾਣਦੇ ਸਨ, ਕਮਾਲ ਦੇ ਵਿਦਵਾਨ ਸਨ। ਪਾਠਕ ਯਕੀਨ ਕਰਨ ਕਿ ਬਾਬਾ ਗੁਰਬਖਸ਼ ਸਿੰਘ ਜੀ ਬਾਬਤ ਇਹ ਥੋੜੇ ਅਖਰ ਲਿਖਦੇ ਹੋਇਆਂ ਉਹ ਸਮਾਂ ਅੰਤਰ ਆਤਮੇਂ ਮੈਨੂੰ ਬੱਝ ਗਿਆ ਤੇ ਅੱਥਰੂ ਵਗ ਰਹੇ ਹਨ। ਨਿੱਸਚਤ ਹੈ। ਕਿ ਉਹ ਚੰਗੇ ਵਿਦਵਾਨਾਂ ਤੇ ਮਾਹਿਰ ਉਸਤਾਦਾਂ ਦੇ ਸਿਖਾਏ ਪੜ੍ਹਾਏ ਹੋਇ ਸਨ*।

## ਬਾਬਾ ਖੇਮ ਸਿੰਘ ਜੀ ਦੀ ਤੀਜੀ ਸ਼ਾਦੀ

ਪਿੱਛਲੇ ਜ਼ਿੱਕਰ ਵਿਚ ਪਾਠਕਾਂ ਨੇ ਪੜ੍ਹਿਆ ਹੈ ਕਿ ਬਾਬਾ ਜੀ ਦੀ ਦੂਜੀ ਸ਼ਾਦੀ ਸੁਖੋ ਤੋਂ ਹੋਣੀ ਸੀ, ਪਰ ਵਿਰੋਧੀ ਲੋਕਾਂ ਦੇ ਭਰਮਾਏ ਕਾਰਨ ਵਿਘਣ ਪੈ ਗਿਆ ਸੀ। ਇਹ ਗੱਲ ਸਾਰੇ ਪੋਠੋਹਾਰ ਵਿਚ ਮਸ਼ਹੂਰ ਹੋ ਚੁੱਕੀ ਸੀ ਨਤੀਜਾ ਇਹ ਹੋਇਆ-ਕਿ ਇਹ (ਬਾਬਾ ਜੀ ਦੀ ਮਾਂਗ ਸੀ) ਕੋਈ ਵੀ ਸਿਖ ਘਰਾਣਾਂ ਨਾਤਾ ਕਬੂਲ ਕਰਨ ਨੂੰ ਤਿਆਰ ਨਹੀਂ ਸੀ। ਜਿਸ ਤੇ ਮਜਬੂਰ ਹੋ ਕੇ ਸੁਖੋ ਦੀ ਬਰਾਦਰੀ ਨੂੰ ਨਾਲ ਲਿਤੇ ਹੋਇਆਂ ਸਰਦਾਰ ਸ਼ਾਮ ਸਿੰਘ ਨੇ ਮੁਆਫੀ ਚਾਹੀ। ਨਾਲ ਹੀ ਬਾਬਾ ਸਾਹਿਬ ਨੂੰ ਪਤਾ ਹੋਇਆ ਕਿ ਇਨ੍ਹਾਂ ਦੀ ਮਾਂਗ ਨੇ ਹੋਰ ਕਿਸੇ ਨਾਲ ਸ਼ਾਦੀ ਕਰਨ ਤੋਂ ਇਨਕਾਰ ਕੀਤਾ ਹੈ। ਇਸ

---

* ਬਾਬਾ ਖੇਮ ਸਿੰਘ ਜੀ ਦੇ 6 ਸਾਹਿਬ ਜ਼ਾਦਿਆਂ ਵਿਚੋਂ ਤਿੰਨ ਵਡੇ (ਰਾਜਾ ਗੁਰਬਖਸ਼ ਸਿੰਘ, ਬਾਬਾ ਹਰਾ ਸਿੰਘ, ਬਾਬਾ ਅਵਤਾਰ ਸਿੰਘ ਜੀ) ਚਲਾਣਾ ਕਰ ਚੁਕੇ ਹਨ। ਤਿੰਨ ਛੋਟੇ (ਬਾਬਾ ਉਜਾਗਰ ਸਿੰਘ, ਬਾਬਾ ਕਰਤਾਰ ਸਿੰਘ; ਬਾਬਾ ਹਰਦਿੱਤ ਸ਼ਿੰਘ ਜੀ) ਅਜੇ 1972 ਵਿਚ ਮੌਜੂਦ ਬ੍ਰਿਧ ਹਨ ਇਨ੍ਹਾਂ ਪਾਸੋਂ ਬਹੁਤ ਸਮਾਚਾਰ ਮਿਲੇ ਸੀ, ਬਾਕੀ ਅਪਣੇ ਲਿਖੇ ਸੁਣਾ ਕੇ ਤਸਦੀਕ ਕਰਾਏ ਹਨ।

ਕਾਰਨ ਤੇ ਆਪ ਜੀ ਨੇ ਤੀਜੀ ਸ਼ਾਦੀ ਕਰਨੀ ਪ੍ਰਵਾਨ ਕੀਤੀ ਤੇ ਥੋੜੇ ਦਿਨਾਂ ਬਾਅਦ ਸ਼ਾਦੀ ਕਰ ਲਈ ਸੀ।

ਉਸ ਪਹਿਲੇ ਜ਼ਮਾਨੇ ਤੋਂ ਵਡੇ ਲੋਕਾਂ ਵਿਚ ਇਕ ਤੋਂ ਵਧੀਕ ਸ਼ਾਦੀ ਦਾ ਰਿਵਾਜ ਵੀ ਸੀ। ਸੰਜੋਗ ਵੀ ਪ੍ਰਬਲ ਹੋ ਜਾਂਦੇ ਪਰ ਬਾਬਾ ਜੀ ਨੇ ਹੁਣ (ਕੱਲਰ ਤੋਂ ੧੨ ਕੋਹ ਪੱਛਮ ਨੂੰ) ਸੁੱਖੋ ਤੋਂ ਸ਼ਾਦੀ ਕੀਤੀ ਤੇ ਇਸ ਰਾਣੀ ਦਾ ਨਾਮ 'ਸ੍ਰੀ ਭਾਗ ਸੁੱਧੀ' ਸੀ। ਜਿਸ ਤੋਂ ਤਿੰਨ ਚਾਰ ਸਾਲਾਂ ਵਿਚ ਤਿੰਨ ਬੱਚੇ ਪੈਦਾ ਹੋ ਕੇ ਮਰ ਜਾਂਦੇ ਰਹੇ। ਕੁਝ ਅਰਸਾ ਬੀਤੇ ਮਗਰੋਂ ਇਸ ਦੀ ਕੁੱਖ ਤੋਂ ਸਮੇਂ ਸਮੇਂ ਮੁਤਾਬਿਕ ਦੋ ਸਾਹਿਬ ਜ਼ਾਦੀਆਂ ਹੋਈਆਂ। ਇਕ ਦਾ ਨਾਮ ਬੀਬੀ ਚੰਦ ਕੌਰ, ਦੂਜੀ ਬੀਬੀ ਅਨੂਪ ਕੌਰ ਸਨ। ਜਵਾਨ ਹੋਇ ਵੇਲੇ ਇਨ੍ਹਾਂ ਦੀਆਂ ਸ਼ਾਦੀਆਂ ਬੜੀ ਧੂਮ ਧਾਮ ਨਾਲ ਅਨੰਦਪੁਰ ਸੋਢੀਆਂ ਦੇ ਘਰੀਂ ਕੀਤੀਆਂ ਸਨ। ਇਥੋਂ ਦੇ ਸੋਢੀ ੪ ਸ੍ਰਕਾਰਾਂ ਦੇ ਨਾਮ ਨਾਲ੪ ਘਰਾਣੇ ਬਹੁਤ ਮਸ਼ਹੂਰ ਸਨ।

**ਨੋਟ**—ਬਾਬਾ ਖੇਮ ਸਿੰਘ ਸ਼ਾਹਿਬ ਦੇ ਘਰੋਗੀ ਸਮਾਚਾਰ, ਤੇ ਪ੍ਰਚਾਰ ਦਾ ਵਿਸਥਾਰ ਲਿਖਣਾਂ ਅਸੰਭਵ ਹੈ। ਉਨ੍ਹਾਂ ਦੇ ਸਭ ਤੋਂ ਛੋਟੇ ਸ਼ਾਹਿਬ ਜ਼ਾਦੇ ਬਾਬਾ ਹਰਦਿੱਤ ਸਿੰਘ ਜੀ ਦਾ ਜਨਮ 1885 ਇਸਵੀ ਵਿਚ ਦਸਿਆ ਹੈ। ਪਰ ਹੁਣ ਥੋੜਾ ਪਿੱਛੇ ਦੇ ਤਵਾਰੀਖੀ ਅਤੇ ਪ੍ਰਚਾਰ ਸਬੰਧੀ ਹਾਲ ਦੱਸਣ ਨੂੰ ਪਾਠਕਾਂ ਦਾ ਧਿਆਨ ਕੁਝ ਸਾਲ ਹੋਰ ਪਿਛੇ ਮੋੜਦੇ ਹਾਂ। ਜ਼ਿਕਰ ਇਹ ਹੈ—

——

## ਦੂਜੀ ਵੇਰ ਪਸ਼ਾਵਰ ਵਿਚ

ਬਾਬਾ ਖੇਮ ਸਾਹਿਬ ਦੇ ਅੰਮ੍ਰਿਤ ਪ੍ਰਚਾਰ ਦਾ ਜ਼ਿਕਰ ਤੇ ਹਿੰਦੂ ਸਿਖਾਂ ਵਿਚ ਸਾਂਝਾ ਪਿਆਰ ਵਧਾਏ ਦਾ ਹਾਲ ਬਹੁਤ ਲਿਖਿਆ ਹੈ। ਉਹਨਾਂ ਦੀ ਧਾਰਮਕ ਵਿਅਕਤੀ ਬਹੁਤ ਪ੍ਰਭਾਵ ਪੂਰਤ ਸੀ।

ਉਹ ਗੁਰੂ ਨਾਨਕ ਦੇਵ ਦੀ ੧੪ਵੀਂ ਪੀੜ੍ਹੀ ਵਿਚੋਂ ਪ੍ਰਤਾਪੀ ਮਹਾਂ ਪੁਰਸ਼ ਸਨ। ਰਾਜਸੀ ਪ੍ਰਤਾਪ ਤਾਂ 1857 ਦੇ ਗੱਦਰ ਪਿਛੋਂ ਆਪ ਜੀ ਦਾ ਵਧਿਆ ਪਰ ਧਾਰਮਕ ਤੌਰ ਤੇ ਪਹਿਲੇ ਹੀ ਪੂਜਨੀਕ ਸਨ ਇਸ ਕਾਰਨ ਵੀ ਇਨ੍ਹਾਂ ਪਾਸੋਂ ਬਹੁਤ ਲੋਕੀ ਅੰਮ੍ਰਿਤ ਛੱਕਣਾਂ ਪਸੰਦ ਕਰਦੇ ਸੀ।

ਸਿਖਾਂ ਵਿਚ ਚੰਗੇ ਉਚੇ ਸੁੱਚੇ ਜੀਵਨ ਵਾਲਾ ਕੋਈ ਸਾਧਾਰਨ ਪੁਰਸ਼ (ਜਿਸ ਨੂੰ ਪੰਜ ਬਾਣੀਆਂ ਦਾ ਨਿਤ ਨੇਮੀ ਜਾਣਿਆ ਜਾਏ) ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਅੰਮ੍ਰਿਤ ਛੱਕਾ ਸਕਦਾ, ਗੁਰ ਮੰਤ੍ਰ ਉਪਦੇਸ਼ ਸੁਣਾ ਸਕਦਾ ਹੈ। ਬਹੁਤ ਵਿਦਵੱਤਾ ਦਾ ਕੰਮ ਨਹੀਂ। ਪਰ ਬਾਬਾ ਖੇਮ ਸਿੰਘ ਵੀ ਜੋ ਕਿਸੇ ਸਕੂਲ ਵਿਚ ਬੈਠੇ ਪੜ੍ਹੇ ਨਹੀਂ ਸਨ ਅਪਣੇ ਬਜ਼ੁੱਰਗਾਂ ਤੋਂ ਘਰੋਗੀ ਇਤਿਹਾਸ ਅਤੇ ਗੁਰਬਾਣੀ ਵਿਚਾਰ ਛੋਟੀ ਉਮਰੇ ਸੁਣਿਆ ਸੀ-ਪਰ ਅਨੁਭੱਵੀ ਗਿਆਨ, ਰੱਬੀ ਦਾਤ ਹੁੰਦੀ ਹੈ। ਕਿਸੇ ਨੂੰ ਰਾਜਸੀ ਗਿਆਨ (ਮਹਾਰਾਜਾ ਰਣਜੀਤ ਸਿੰਘ ਵਾਗੂੰ) ਕਿਸੇ ਨੂੰ ਸੋਸ਼ਲ ਕਿਸੇ ਨੂੰ ਧਾਰਮਕ ਬੁੱਧੀ ਪ੍ਰਾਪਤ ਹੁੰਦੀ ਹੈ। ਜਿਵੇਂ ਸਮੇਂ ਅਨੁਸਾਰ ਖਟੇ ਅੰਬਾਂ ਵਿਚੋਂ ਹੀ ਰਸਾਦਾਇਕ ਮਿਠਾਸ ਵੀ ਪੈਦਾ ਹੁੰਦੀ ਤਿਵੇਂ ਜਵਾਨੀ ਚੜੇ ਬਾਬਾ ਖੇਮ ਸਿੰਘ ਵਿਚ ਰਾਜਸੀ ਭਾਈਚਾਰਕ ਅਤੇ ਧਾਰਮਕ ਅਨੁਭਵੀ ਗਿਆਨ ਭਰਿਆ ਗਿਆ ਸੀ। ਉਹ ਜਿਥੇ ਹੁਣ ਰਾਸਜੀ ਲੋਕਾਂ ਨੂੰ ਨਿਰੁਤੱਰ ਕਰਦੇ ਤਿਵੇਂ ਸਿਖ ਪੰਥ ਦੇ ਧਾਰਮਕ ਕਈ ਵਿਦਵਾਨਾਂ ਨੂੰ ਅਪਣੀ ਵਿਚਾਰ ਧਾਰਾ ਨਾਲ (ਗੁਰਮਤਿ ਅਨਕੂਲ) ਸੰਤੁਸ਼ੱਟ ਕਰ ਦਿੰਦੇ ਸਨ।

ਉਸ ਵੇਲੇ ਦੇ ਕਈ ਵਿੱਦਵਾਨਾਂ ਵਿਚੋਂ ਡੇਹਰਾ ਖਾਲਸਾ (ਜ਼ਿਲਾ ਰਾਵਲਪਿੰਡੀ) ਦੇ ਇਕ ਸਰਦਾਰ ਅਵਤਾਰ ਸਿੰਘ ਵਹੀਰੀਆ ਕੱਟਰ ਸਿਖ ਖਿਆਲਾਂ ਦੇ ਸਨ। ਇਨ੍ਹਾਂ ਨੇ ਬਾਬਾ ਜੀ ਤੋਂ ਅਪਣੇ ਪਿੰਡ, ਡੇਰਾ ਖਾਲਸੇ ਹੁੰਦਿਆਂ ਅੰਮ੍ਰਿਤ ਛਕਿਆ ਸੀ। ਪਰ ਬਾਬਾ ਜੀ

ਦੀ ਵਿਚਾਰ ਸ਼ਕਤੀ ਦਾ ਕਾਇਲ ਨਹੀਂ ਸੀ, ਫਿਰ 1869 ਵਿਚ (ਸੰਮਤ ੧੯੨੬ ਸੀ) ਜਦੋਂ ਬਾਬਾ ਸਾਹਿਬ ਦੂਜੀ ਵੇਰ ਪਸ਼ਾਵਰ ਗਏ, ਭਾਈ ਅਵਤਾਰ ਸਿੰਘ ਉਥੇ ਕਾਰੋਬਾਰੀ ਤੇ ਵਸਨੀਕ ਸੀ। ਉਥੇ ਹੀ ਇਸ ਨੂੰ ਬਾਬਾ ਜੀ ਦੇ ਨਾਲ ਪ੍ਰਸ਼ਨੋਤਰ ਕਰਨ ਦਾ ਸਮਾਂ ਮਿਲਿਆ, ਇਸ ਨੂੰ ਅਸਚਰਜ ਸਵਾਦ ਆਇਆ ਤੇ ਅਪਣਾਂ ਤਨ ਮਨ ਧਨ ਸੌਂਪ ਦਿਤਾ ਸੀ ਇਹ ਬਾਅਦ ਵਿਚ ਸਿਖ ਕੌਮ ਵਾਸਤੇ ਇਕ ਮਹਾਨ ਲਿਖਾਰੀ ਸਾਬਤ ਹੋਇਆ ਸੀ । ਕਈ ਧਾਰਮਕ ਗ੍ਰੰਥ ਵੀ ਲਿਖੇ ਸਨ ।

੧. ਇਕ ਪੁਸਤਕ ਇਸ ਨੇ **'ਗੁਰ ਦੀਖਿਆ'** ਨਾਮ ਦਾ ਲਿਖਿਆ ਜਿਸ ਵਿਚ ਅਪਣੇ ਭਰਮ ਦੂਰ ਹੋਇ ਦਾ ਜ਼ਿਕਰ ਤੇ ਬਾਬਾ ਜੀ ਨਾਲ ਪਸ਼ਾਵਰ ਵਿਚ ਮੇਲ ਮਿਲਾਪ ਦੇ ਪੂਰੇ ਹਾਲ ਦਸੇ ਹਨ।

੨. ਦੂਜਾ ਮਸ਼ਹੂਰ ਪੁਸਤਕ (ਖਾਲਸਾ ਧਰਮ ਸ਼ਾਸਤ੍ਰ) ਸਿਖ ਪੰਥ ਲਈ ਅਨਮੋਲ ਲਿਖਿਆ। ਇਸ ਪੁਸਤਕ ਦੇ ਪੜ੍ਹੇ ਨਾਲ ਪਤਾ ਲਗਦਾ ਹੈ ਕਿ ਭਾਈ ਅਵਤਾਰ ਸਿੰਘ ਗੁਰਬਾਣੀ-ਗੁਰ ਇਤਿਹਾਸ, ਤੇ ਵਾਰਾਂ ਭਾਈ ਗੁਰਦਾਸ ਦੇ ਕਿਤਨੇ ਮਹਾਂ ਵਿਦਵਾਨ ਸਨ । ਪੁਰਾਤਨ ਸਮੇਂ ਦੇ ਵਿਦਵਾਨ ਅਜ ਕੱਲ ਵਾਂਗੂੰ ਬਹੁਤ ਕੱਟਰ ਨਹੀਂ ਹੁੰਦੇ ਸਨ ਤੇ ਅਸਲੇ ਵਿਚ ਸਿਖੀ ਸਿਧਾਤਾਂ ਨੂੰ ਉਹੀ ਸਮਝੇ ਸਨ । ਐਸੇ ਵਿਦਵਾਨਾਂ ਦੀ ਅੱਜ ਕੱਲ ਬਹੁਤ ਥੁੜ ਹੈ। ਭਾਈ ਅਵਤਾਰ ਸਿੰਘ ਦੀ ਵਿੱਦਵੱਤਾ ਭਰਪੂਰ ਰਚਨਾਂ ਸਿਖ ਧਰਮ ਸ਼ਾਸਤ੍ਰ ਦੇ ਸਬੰਧ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਉਘੇ ਮਾਸਕ ਪੱਤ੍ਰ (ਗੁਰਦਵਾਰਾ ਗੱਜ਼ਟ) ਸੰਨ 1965 ਦੇ ਨਵੰਬਰ ਦੇ ਪਰਚੇ ਸਫਾ 23 ਉਤੇ ਐਸਾ ਲਿਖਿਆ ਹੈ।

"ਸੋਢੀ ਬੇਦੀਆਂ ਦੇ ਹੀ ਇਕ ਪਰਵਰਦਾ ਸਨਾਤਨੀ ਸਿਖੀ ਦੇ ਪ੍ਰਚਾਰ ਦੇ ਦਾਹਵੇਦਾਰ ਭਾਈ ਅਵਤਾਰ ਸਿੰਘ ਜੀ ਵਹੀਰੀਆ ਨੇ ਜਿਸ ਤਰ੍ਹਾਂ ਅੰਕਤ ਕੀਤਾ (ਖਾਲਸਾ ਧਰਮ ਸ਼ਾਸਤ੍ਰ ਲਿਖਿਆ) ਉਹ ਸਾਡੇ ਲਈ ਅੱਜ ਵੀ ਜਦੋਂ ਕਿ ਅਸੀਂ ਤਖਤਾਂ ਦੇ ਅਧਿਕਾਰ ਇਕ ਤਰ੍ਹਾਂ ਖਤਮ ਕਰ ਦਿਤੇ ਹਨ, ਕਈ ਪੱਖਾਂ ਤੋਂ ਅਗਵਾਈ ਦੇਣਵਾਲਾ ਹੈ"

ਭਾਈ ਅਵਤਾਰ ਸਿੰਘ ਵਹੀਰੀਆ ਨੂੰ ਸਨਾਤਨੀ ਸਿਖ (ਪੁਰਾਤਨ ਖਿਆਲਾਂ ਦਾ) ਜਾਣ ਕੇ ਉਸ ਦੀ ਕੌਮ ਵਾਸਤੇ ਕੀਤੀ ਮਿਹਨਤ ਨੂੰ ਭੁਲਾ ਦਿੱਤਾ, ਪਰ ਸ੍ਰ. ਭਾਨ ਸਿੰਘ ਜੀ ਐਮ.ਏ. ਸ਼੍ਰੋਮਣੀ ਕਮੇਟੀ ਦੇ ਸੁਘੜ ਵਿਦਵਾਨ ਨੇ ਉਹਨਾਂ ਦੀ ਲਿਖਤ ਨੂੰ ਅਗਵਾਈ ਕਰਨ ਵਾਲੀ ਦੱਸ ਕੇ ਅਪਣਾ ਫਰਜ਼ ਅਦਾ ਕੀਤਾ ਹੈ। ਸਾਬਤ ਹੈ ਕਿ ਵਹੀਰੀਆ ਜੀ ਦੀ ਇਹ ਵਿਦਿਆ ਬਾਬਾ ਖੇਮ ਸਿੰਘ ਦੀ ਸ਼ਰਨ ਪ੍ਰਾਪਤੀ ਦਾ ਸਿੱਟਾ ਸੀ, ਜਿਸ ਤੋਂ ਇਹ ਦੱਸਣਾ ਹੈ ਕਿ ਬਾਬਾ ਖੇਮ ਸਿੰਘ ਸਾਹਿਬ ਜਿਥੇ ਉਹ ਰਾਜਨੀਤਕ ਸਨ, ਅੰਮ੍ਰਿਤ ਪ੍ਰਚਾਰ ਕਰਦੇ ਸਨ, ਉਹਨਾਂ ਦੀ ਟੱਕਸਾਲੀ ਤੇ ਅਨੁਭਵੀ ਵਿਚਾਰ ਧਾਰਾ ਨੇ ਸਰਦਾਰ ਅਵਤਾਰ ਸਿਘ ਵਹੀਰੀਆ ਜੇਸੇ ਵਿਦਵਾਨਾਂ ਨੂੰ ਕਾਇਲ ਕਰ ਲਿਆ ਸੀ। ਸਰਦਾਰ ਅਵਤਾਰ ਸਿੰਘ ਦੀ ਰਚਨਾਵਾਂ ਅੱਜ ਕੱਲ ਮਿੱਲ ਨਹੀਂ ਰਹੀਆਂ। ਦਾਸ ਲਖਕ ਨੇ ਜਵਾਨ ਉਮਰ ਵਿਚ ਪੜ੍ਹੀਆਂ ਸਨ। ਹੁਣ ਤਾਂ ਸ਼ਾਇਦ ਸ਼੍ਰੋਮਣੀ ਕਮੇਟੀ ਦੇ ਰੀਕਾਰਡ(ਰੀਸਰੱਚ ਲਾਇਬ੍ਰੇਰੀ) ਵਿਚ ਹੋਣ। ਪਰ ਪਾਠਕਾਂ ਨੂੰ ਅਸੀਂ ਇਸ ਵਾਸਤੇ ਇਥੇ ਲਿਖ ਦਸਿਆ ਜੋ ਬਾਬਾ ਜੀ ਦੀ ਧਾਰਮਕ ਸੂਝ ਬੂਝ ਦਾ ਸਬੂਤ ਤੇ ਉਸ ਦਾ ਅਸਰ ਨਮੂਨਾ ਪੇਸ਼ ਕੀਤਾ ਜਾਏ। ਸ੍ਰੀ ਬਾਬਾ ਖੇਮ ਸਿੰਘ ਦੇ ਇਸ ਦੂਜੇ ਪਸ਼ਾਵਰ ਦੌਰੇ ਦਾ ਹਾਲ ਵੀ ਉਹਨਾਂ ਅਖੀਂ ਵੇਖਿਆ ਲਿਖਿਆ ਜੋ ਇਹ ਹੈ।

—o—

# ਪਸ਼ਾਵਰ ਤੋਂ ਬੰਨੂੰ ਵਿਚ

ਸ੍ਰ: ਅਵਤਾਰ ਸਿੰਘ ਵਹੀਰੀਆ ਨੇ ਅਪਣੀ ਪੁਸਤਕ (ਗੁਰ ਦੀਖਿਆ-ਸੰਮਤ ਨਾਨਕ ਸ਼ਾਹੀ ੪੨੮) ਵਿਚ ਸਫਾ 95 ਉਤੇ ਲਿਖਿਆ ਕਿ ਕਈ ਵੇਰ ਸਰਹੱਦੀ ਮੁਆਮਲੇ ਬਾਬਤ ਸਲਾਹ ਮਸ਼-ਵਰੇ ਨੂੰ ਜਨਾਬ ਡੇਵਸ ਸਾਹਿਬ, ਅਤੇ ਏਜਰਟਨ ਸਾਹਿਬ ਲਾਰਡ ਪੰਜਾਬ ਬਾਬਾ ਖੇਮ ਸਿੰਘ ਨੂੰ ਪਸ਼ਾਵਰ ਨਾਲ ਹੀ ਲਿਜਾਂਦੇ ਸਨ। ਸੰਮਤ ੧੯੨੬ (ਸੰਨ 1869) ਵਿਚ ਬਾਬਾ ਜੀ ਗਏ ਤੇ ਦੋਵੇਂ ਲਾਰਡ (ਅੰਗਰੇਜ਼ ਅਫਸਰ)ਅਗਵਾਈ ਵਿਚ ਸਨ। ਪਸ਼ਾਵਰ ਜਿਸ ਦਿਨ ਦਾਖਲ ਹੋਣਾਂ ਸੀ, ਸ਼ਾਹੂ ਦੀ ਗੜ੍ਹੀ ਦੇ ਨੇੜੇ ਬੇਸ਼ੁਮਾਰ ਸਿੱਖ ਸੰਗਤ ਛੈਣੇ ਢੋਲਕੀਆਂ ਵਜਾਂਦੇ ਉਡੀਕ ਵਿਚ ਸਨ। ਅੰਗਰੇਜ਼ ਅਫਸਰ ਹੈਰਾਨ ਸਨ ਕਿ ਬਾਬਾ ਜੀ ਦੀ ਅਗਵਾਈ ਵਿਚ ਹਿੰਦੂ ਸਿਖਾਂ ਵਲੋਂ ਇਤਨਾਂ ਸੁਆਗਤੀ ਉਤਸ਼ਾਹ ਸੀ। ਪਸ਼ਾਵਰ ਵਿਚ ਕੁਝ ਦਿਨ ਰਹੇ ਪਿਛੋਂ ਫਿਰ ਬੰਨੂੰ ਜਾਣਾ ਸੀ। ਉਥੇ ਦੀ ਸੰਗਤ ਵੀ ਨਗਰ ਤੋਂ ਬਾਹਰ ਵਹੀਰਾਂ ਪਾ ਕੇ ਖਲੋਤੀ ਤੇ ਸ਼ਬਦ ਕੀਰਤਨ ਕਰਦੇ, ਵਾਜੇ ਵਜਾਂਦੇ ਸਨ। ਬਾਬਾ ਜੀ ਪਿਛੇ ਸ਼ਿਕਾਰ ਕਰਦੇ ਆ ਰਹੇ ਤੇ ਅੰਗਰੇਜ਼ੀ ਲਾਰਡ ਬਹੁਤ ਸਮਾਂ ਪਹਿਲੇ ਨੇੜੇ ਪਹੁੰਚ ਗਏ ਸੀ, ਪਰ ਲੋਕਾਂ ਵੇਖਿਆ ਇਨਾਂ ਵਿਚ ਬਾਬਾ ਖੇਮ ਸਿੰਘ ਜੀ ਦੀ ਸਵਾਰੀ ਨਹੀਂ ਹੈ। ਸਾਰੇ ਢੋਲ ਵਾਜੇ ਤੇ ਸ਼ਬਦ ਪੜ੍ਹਦੇ ਬੰਦ ਕਰ ਦਿਤੇ ਤੱਦ ਅਚਾਨਕ ਸਨਾਟਾ ਛਾ ਗਿਆ ਦਿਸਿਆ। ਹੁਣ ਲਾਟ ਸਾਹਿਬ ਨੇ ਵਾਗਾਂ ਛੱਡ ਦੋਹਾਂ ਹੱਥਾਂ ਨਾਲ ਤਾੜੀ ਵਜਾ ਕੇ ਇਸ਼ਾਰੇ ਨਾਲ ਕਿਹਾ-ਬਜਾਉ ! ਬਜਾਉ ! ਬਾਬਾ ਜੀ ਪੀਛੇ ਆਤੇ ਹੈਂ ਫਿਰ ਸਾਰੇ ਉਤਸ਼ਾਹ ਨਾਲ ਭਰੇ ਗਏ ਤੇ ਸਾਜ ਵਜਾਉਣੇ ਸ਼ੁਰੂ ਕੀਤੇ। ਪਰ ਬਾਬਾ ਜੀ ਦੇ ਆਏ ਵੇਲੇ ਮਾਨੋਂ ਸੰਗਤਾਂ ਦਾ ਉਤਸ਼ਾਹ ਹੱਦਾਂ ਟਪ ਗਿਆ ਸੀ। ਤੇ ਨਿਮਸਕਾਰਾਂ ਮਗਰੋਂ ਫਿਰ ਪਹਿਲੇ ਵਾਂਗੂੰ ਸ਼ੈਹਿਰ ਵਿਚ ਲਿਆਂਦਾ ਤੇ ਬੇਅੰਤ ਸੇਵਾ ਕੀਤੀ। ਸ: ਅਵਤਾਰ ਸਿੰਘ ਲਿਖਦੇ ਕਿ ਇਸ

ਵੇਲੇ ਮੈਂ ਪਸ਼ਾਵਰ ਵਿਚ ਬਾਬਾ ਖੇਮ ਸਿੰਘ ਸਾਹਿਬ ਦੀ ਸੰਗਤ ਕੀਤੀ ਵਿਚਾਰ ਸੁਣੇ ਤੇ ਅਪਣਤ ਛੱਡ ਇਨ੍ਹਾਂ ਦਾ ਹੁਕਮੀ ਬੰਦਾ ਹੋਣਾ ਹੀ ਆਪਣਾ ਮੰਨਤਵ ਬਣਾ ਲਿਆ ਸੀ। ਇਸ ਵੇਰੀ ਬਾਬਾ ਸਾਹਿਬ ਦਾ ਇਹ ਦੋਰਾ ਫਰੰਟੀਅਰ ਅੰਦਰ (ਧਰਮ ਪ੍ਰਚਾਰ ਦਾ) ਕਰੀਬਨ ਢਾਈ ਮਹੀਨੇ ਰਿਹਾ ਫਿਰ ਜਦੋਂ ਪਸ਼ਾਵਰ ਮੁੜੇ ਸੀ, ਦਾਸ ਨੂੰ (ਵਹੀਰੀਆ ਜੀ ਨੂੰ) ਅਪਣੀ ਅਨੁਭਵੀ ਵਿਚਾਰ ਦਵਾਰਾ ਨਿਹਾਲ ਕੀਤਾ।

**ਨੋਟ**—ਇਤਨਾਂ ਹੀ ਨਹੀਂ ਕਿ ਬਾਬਾ ਖੇਮ ਸਿੰਘ ਜੀ ਨੇ ਇਸ ਦੌਰੇ ਵਿਚ ਇਕੋ ਸਰਦਾਰ ਅਵਤਾਰ ਸਿੰਘ ਜੀ ਵਹੀਰੀਆ ਨੂੰ ਨਿਹਾਲ ਕੀਤਾ ਸੀ, ਬਲਕਿ ਬਹੁਤੇ ਪਸ਼ਾਵਰੀ ਹਿੰਦੂਆਂ ਨੂੰ ਕੇਸਾ ਧਾਰੀ ਜਾਂ ਸਹਿਜ ਧਾਰੀ ਸਿਖ ਬਣਾਇਆ ਤੇ ਨਾਮ ਅੰਮ੍ਰਿਤ ਦੀ ਦਾਤ ਨਾਲ ਨਿਆਜ਼ਿਆ ਸੀ। ਸ੍ਰੀ ਬਾਬਾ ਜੀ ਦੇ ਆਇ ਪਿਛੋਂ ਐਸੇ ਲੋਕਾਂ ਨੇ 'ਬਾਬਾ ਖੇਮ ਸਿੰਘ ਨਾਮ ਦਾ ਆਲੀਸ਼ਾਨ ਇਕ ਉਥੇ ਗੁਰਦਵਾਰਾ ਵੀ ਯਾਦਗਾਰੀ ਬਣਾਇਆ ਸੀ ਜੋ ਭਾਈ ਈਬਾ ਸਿੰਘ ਜੀ ਗੁਰਦਵਾਰੇ ਦੇ ਨੇੜੇ ਸੀ ਤੇ ਇਸ ਦੇ ਪ੍ਰਮੁਖ ਪ੍ਰਬੰਧਕ ਸਰਦਾਰ ਸਾਧੂ ਸਿੰਘ ਪਸ਼ਾਵਰੀ ਅਖੀਰ ਤੀਕ ਰਹੇ। ਜੋ ਦੇਸ ਵੰਡ ਪਿਛੋਂ ਸ੍ਰੀ ਅੰਮ੍ਰਿਤਸਰ ਆਏ ਵਸੇ ਹਨ।

—o—

## ਅਮੋਲਕ ਸਿਖਿਆ

ਸ੍ਰ: ਅਵਤਾਰ ਸਿੰਘ ਵਹੀਰੀਆ ਜੀ ਨੂੰ ਬਾਬਾ ਖੇਮ ਸਿੰਘ ਜੀ ਦੀ ਪਸ਼ਾਵਰ ਵਿਚ ਕੀਤੀ ਸੰਗਤ ਵੇਲੇ ਜੋ ਕੁਝ ਸਮੇਂ ਸਮੇਂ ਮੁਤਾਬਕ ਸਿਖਿਆ, ਜਾਂ ਅਨੁਭਵੀ ਗਿਆਨ ਮਿਲਿਆ ਸੀ ਉਹ ਉਹਨਾਂ ਨੇ ਬੜੇ ਵਿਸਥਾਰ ਨਾਲ 'ਗੁਰਦੀਖਿਆ' ਜਾਂ 'ਖਾਲਸਾ

ਧਮਮ ਸ਼ਾਸਤ੍ਰ ਅੰਦਰ ਲਿਖਿਆ ਹੈ ਇਥੇ ਇਸ ਪੁਸਤਕ ਵਿਚ ਉਨ੍ਹਾਂ ਦੇ ਆਖਰੀ ਬਚਨ (ਜੋ ਵਹੀਰੀਆ ਜੀ ਨੇ) ਗੁਰ ਦੀਖਿਆ ਦੇ ਪੰਨਾਂ ੧੦੭ ਉਤੇ ਐਸਾ ਲਿਖਿਆ ਹੈ–ਕਿ ਬਾਬਾ ਜੀ ਨੇ ਮੈਨੂੰ ਬੁਲਾ ਕੇ ਕਿਹਾ–ਕਿ ਧਿਆਨ ਕਰ ਕੇ ਸਾਡਾ ਬਚਨ ਸੁਣ ਲੈ !

੧. 'ਸੋ ਬਚਨ ਇਹ ਹੈ–ਕਿ ਜੋ ਕੁਝ ਤੈਨੂੰ ਦੀਖਿਆ ਦਿਤੀ ਹੈ ਤੇ ਸਭ ਤਰ੍ਹਾਂ ਦੇ ਭੇਦ ਤੇ ਆਸ਼ੇ ਗੁਰੂ ਮਤ ਦੇ ਸਮਝਾਏ ਗਏ ਹਨ ਸੋ ਇਹ ਸਭ ਕੁਝ ਗੁਰੂ ਨਾਨਕ ਜੀ ਮਹਾਰਾਜ ਦਾ ਰਿਦਾ ਹੈ, ਜੋ ਉਨ੍ਹਾਂ ਨੂੰ ਵਾਹਿਗੁਰੂ ਅਕਾਲ ਪੁਰਖ ਜੀ ਪਾਸੋਂ ਬੀਜ ਰੂਪ ਹੋ ਕੇ ਪ੍ਰਾਪਤਿ ਹੋਇਆ, 'ਅਸੀਂ ਗੁਰੂ ਨਹੀਂ ਹਾਂ। ਗੁਰੂ ਜੋ ਹੈ ਗੁਰੂ ਨਾਨਕ ਸਾਹਿਬ ਜੀ ਹੈਨ ਤੇ ਉਨ੍ਹਾਂ ਦਾ ਰੂਪ ਦੱਸ ਪਾਤਸਾਹੀਆਂ। ਤੇ ਉਹਨਾਂ ਦਾ ਰੂਪ ਹੁਣ ਗੁਰੂ ਗ੍ਰੰਥ ਸਾਹਿਬ ਜੀ ! ਤੇ ਜਿਤਨੀ ਗੁਰੂ ਘਰ ਦੀ ਸਿਖੀ ਹੈ ਇਹ ਸਾਰਾ ਗੁਰੂ ਨਾਨਕ ਸਾਹਿਬ ਦਾ ਵੱਗ ਹੈ। ਮਾਲਕ ਇਸ ਵੱਗ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਹੈਨ ਤੇ ਅਸੀਂ ਵੱਗ ਛੇੜੂ ਹਾਂ ਗੁਰੂ ਨਾਨਕ ਜੀ ਆਦਿਕ ਦਸ ਪਾਤਸਾਹੀਆਂ ਅਤੇ ਉਹਨਾਂ ਦਾ ਰੂਪ ਗੁਰੂ ਗ੍ਰੰਥ ਸਾਹਿਬ ਜੀ ਨਾਲ ਸਾਡਾ ਗੁਲਾਮੀ ਦਾ ਤੇ ਸਿਖੀ ਦਾ ਦਾਹਵਾ ਹੈ। ਅਥਵਾ ਸ੍ਰੀ ਸਤਿ ਗੁਰੂ ਨਾਨਕ ਜੀ ਦਾ ਸਬਦ ਦਾ ਲੰਗਰ ਚਲ ਰਿਹਾ ਹੈ। ਯਥਾ ਗੁਰੂ ਗ੍ਰੰਥ ਜੀ ਦਾ ਬਚਨ ਹੈ।

ਲੰਗਰ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ।
ਖਰਚੇ ਦਿਤਿ ਖਸਮ ਦੀ ਆਪ ਖਹਿਦੀ ਖੈਰਿਦ ਬਟੀਐ ॥

ਸ਼ੋ ਮਹਾਰਾਜ ਜੀ ਦੇ ਇਸ ਲੰਗਰ ਦੇ ਅਸੀਂ ਵਰਤਊਏ ਹਾਂ, ਖਸਮ ਜੋ ਗੁਰੂ ਨਾਨਕ ਜੀ ਹੈਨ ਉਹਨਾਂ ਦੀ ਸਿਲਸਲੇ ਵਾਰ ਬਖਸ਼ੀ ਹੋਈ ਦਿਤ ਨੂੰ ਅਸੀਂ ਖਰਚਦੇ ਅਰਥਾਤ ਵੰਡਦੇ ਹਾਂ।

੨. ਸਫਾ ੧੧੧ ਉਤੇ ਵਹੀਰੀਆ ਜੀ ਲਿਖਦੇ ਕਿ ਇਕ ਵੇਰ ਆਪ ਦੇ ਉਪਦੇਸ਼ਾਂ ਨੂੰ ਵਿਚਾਰਦਾ ਹੋਇਆ ਮੈਂ ਗੱਦ ਗੱਦ ਹੋ ਕੇ ਧੰਨਵਾਦ ਕਰਦਾ ਬਾਬਾ ਜੀ ਦੇ ਚਰਨਾਂ ਉਤੇ ਡਿਗਾ ਤੇ ਨੇਤ੍ਰਾਂ ਵਿਚੋਂ ਪ੍ਰੇਮ ਜਲ ਦਾ ਪ੍ਰਵਾਹ ਚਲਿਆ ਪਿਆ ਸੀ। ਸਾਹਿਬ ਜੀ ਨੇ ਦਿਲਾਸਾ ਦੇ ਕੇ ਪਾਸ ਬਹਾਇਆ ਤੇ ਕਾਰਨ ਪੁਛਿਆ—ਤਦ ਮੈਨੇ ਦਸਿਆ ਕਿ ਆਪ ਨੇ ਮੇਰੇ ਉਤੇ ਵਿਸ਼ੇਸ਼ (ਨਿਰਾਲੀ) ਕਿਰਪਾ ਕੀਤੀ ਜੋ ਨਾਮ ਅੰਮ੍ਰਿਤ ਦੇ ਨਾਲ ਹੀ ਗੁਰਮਤਿ ਦੇ ਗੂਹੜ ਗਿਆਨ ਦੀ ਸੋਝੀ ਬਖਸ਼ੀ ਹੈ ਇਸ ਖੁਸ਼ੀ ਵਿਚ ਬਿਹਬਲ ਹਾਂ। ਜੱਰ ਨਹੀਂ ਸਕਿਆ ਤੇ ਪ੍ਰੇਮ ਨੇ ਅੱਖਾਂ ਰਾਂਹੀਂ ਬਾਹਰ ਨੂੰ ਉਛਾਲਾ ਖਾਧਾ ਹੈ। ਤੱਦ ਬਾਬਾ ਸਾਹਿਬ ਨੇ ਫੁਰਮਾਇਆ ਜੋ ਜੈਸਾ ਅਧਿਕਾਰੀ ਹੁੰਦਾ ਹੈ, ਅਧਿਕਾਰ ਮੂਜਬ ਉਸ ਨੂੰ ਪ੍ਰਾਪਤੀ ਹੋ ਜਾਂਦੀ ਹੈ। ਜੋ ਭਾਂਡਾ ਛਟਾਂਕ ਵਸਤੂ ਪੈਣ ਵਾਲਾ ਉਸ ਵਿਚ ਛਟਾਂਕੀ, ਤੇ ਸੇਰ ਵਾਲੇ ਵਿਚ ਸੇਰ, ਪੰਜ ਦੱਸ ਸੇਰ ਵਾਲੇ ਵਿਚ ਪੰਜ ਦੱਸ ਸੇਰ ਤੇ ਮਣ ਪੈਣ ਵਾਲੇ ਵਿਚ ਮਣ ਹੀ ਵਸਤੂ ਪੈ ਜਾਂਦੀ ਹੈ। ਗਾਹਕ ਨੂੰ ਸੌਦਾ ਮਿਲ ਜਾਂਦਾ ਹੈ। ਸੋ ਸਿਖਾਂ ਨੂੰ ਗਾਹਕ ਬਣਨਾ ਚਾਹੀਏ। ਹੋਰ ਜੋ ਕੁਝ ਅਸੀਂ ਤੈਨੂੰ ਸਮਝਾਇਆ ਹੈ ਸਾਰੇ ਦਾ ਖੁਲਾਸਾ ਅਤੇ ਤੱਤ ਸਾਰ ਭੀ ਅਸੀਂ ਦਸ ਦਿੰਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬ ਜੀ ਦਾ ਸਰਬਤ ਸਿਖਾਂ ਲਈ ਹੁਕਮ ਹੈ। ਇਹ ਹੁਕਮ ਮਾਨੋ ਇਸ਼ਤਿਹਾਰ ਰੂਪ ਵਿਚ ਹਰ ਸਮੇਂ ਪ੍ਰਗਟ ਰਹਿਣ ਵਾਲਾ ਹੈ। ਯਥਾ ਬਚਨ (ਹੁਕਮ ਇਸ਼ਤਿਹਾਰ)

ਨਾਨਕ ਕਹਤੇ ਏਹੁ ਬਿਚਾਰਾ ਜੋ ਕਮਾਵੈ ਸੁ ਪਾਰ ਗਿਰਾਮੀ।
ਗੁਰ ਸੇਵਹੁ ਅਰੁ ਨਾਮ ਧਿਆਵਹੁ ਤਿਆਗਹੁ ਮਨਹੁ ਗੁਮਾਨੀ।

# ਲਾਹੋਰ ਰੇਲਵੇ ਸਟੇਸ਼ਨ ਨੇੜੇ

(ਸਫਾ ੧੧੯ ਤੋਂ)

੩. ਇਕ ਵੇਰ ਲਾਹੌਰ ਦੇ ਰੇਲਵੇ ਅਸਟੇਸ਼ਨ ਨੇੜੇ ਸ਼ਹੀਦ ਗੰਜ (ਗੁਰਦੁਆਰੇ) ਬਾਬਾ ਜੀ ਦਾ ਡੇਰਾ ਉਤਰਿਆ ਸੀ। ਸੋਦਰ ਸੰਧਿਆ ਸਮੇਂ ਰਹਿਰਾਸ ਦੇ ਉਚਾਰਨ ਹੋਣ ਦੇ ਮਗਰੋਂ ਪ੍ਰਸ਼ਾਦਾ ਛੱਕ ਕੇ ਕੋਠੇ ਉਤੇ ਪਲੰਘ ਪਰ ਬ੍ਰਿਾਜੇ ਸਨ। ਚੰਗੇ ਚੰਗੇ ਬੁਧੀਮਾਨ ਸਿੰਘ (ਲਾਹੌਰ ਨਿਵਾਸੀ) ਗਿਰਦੇ ਬੈਠੇ, ਚੰਦਰਮੇਂ ਦੇ ਚੁਫੇਰੇ ਤਾਰਾ ਗਣਾਂ ਦੀ ਤਰ੍ਹਾਂ ਸ਼ੋਭਾ ਦੇ ਰਹੇ ਸਨ, ਅਰ ਗੁਰਮੱਤ ਅਤੇ ਪੰਥ ਸਬੰਧੀ ਕਈ ਪ੍ਰਕਾਰ ਦੇ ਬਚਨ ਬਿਲਾਸ ਹੋ ਰਹੇ ਸਨ, ਉਸ ਵਿਚ ਇਹ ਸਿਧ ਹੋਇਆ ਕਿ ਅਗੇ ਨੂੰ ਜੋ ਸਮਾਂ ਆਉਂਦਾ ਹੈ ਉਹ ਗੁਰਮਤਿ ਲਈ ਬਹੁਤ ਭਿਆਨਕ ਹੈ। ਜਿਸ ਢੰਗ ਪਰ ਅਜ ਕਲ ਵਰਤਾਰਾ ਹੋ ਰਿਹਾ ਹੈ ਇਹ ਗੁਰਮਤਿ ਦੇ ਵਿਰੁੱਧ ਦੁਰਮਤਿ ਹੈ। ਗੁਰਮਤਿ ਦੇ ਜਾਣਨ ਵਾਲੇ ਕੋਟਾਂ ਮਧੇ ਰਹਿ ਗਏ ਹੈਨ। ਦੂਜੇ ਮਜ਼ਹਬਾਂ ਦੀ ਸੰਗਤਿ ਕਰਕੇ ਦੁਰਮਤਿ ਧਾਰੀ ਬਹੁਤ ਹੋ ਗਏ, ਰਹਿਤੋਂ ਜੁਗਤੋਂ ਬਾਹਰ ਦਾ ਵਰਤਾਰਾ ਵਰਤਨ ਲਗਾ ਹੈ।

ਪੁਰਾਣੇ ਸਿਖ ਧੋਤੀ ਪ੍ਰਸ਼ਾਦ ਹੈਨ। ਨਵਿਆਂ ਵਿਚੋਂ ਕੋਈ ਆਰੀਆ ਸਮਾਜੀ ਪ੍ਰਸਾਦਿ,ਕਈ ਬ੍ਰਹਮੂ ਸਮਾਜੀ ਪ੍ਰਸਾਦਿ, ਕਈ ਈਸਾਈ ਪ੍ਰਸਾਦ, ਕਈ ਮੁਹੰਮਦੀ ਪ੍ਰਸਾਦਿ ਹੋ ਗਏ ਹਨ। ਵਿਸ਼ੇਸ਼ ਕਰਕੇ ਅਜ ਕੱਲ ਦੇ ਸਕੂਲਾਂ ਕਾਲਜਾਂ ਦੇ ਪੜੇ ਸਿਖ, ਜਿਨ੍ਹਾਂ ਨੂੰ ਕਦੀ ਵੀ ਗੁਰਮਤ ਦੀ ਸ੍ਰੋਤ ਨਹੀਂ ਪਈ ਤੇ ਨ ਕਦੀ ਗੁਰਮਤਿ ਦੇ ਗ੍ਰੰਥ ਪੁਸਤਕਾਂ ਦੇ

ਸੁਣਨ ਵਿਚਾਰਨ ਦਾ ਅਵਸਰ ਮਿਲਿਆ ਹੈ । ਸੁਰਤ ਸੰਭਾਲਦਿਆਂ ਹੀ ਸਕੂਲਾਂ ਵਿਚ ਜਾ ਦਾਖਲ ਹੁੰਦੇ ਹਨ । ਤੇ ਅਨ ਮਤੀਆਂ ਦੀ ਕੁਸੰਗਤ ਉਹਨਾਂ ਨੂੰ ਹੋ ਜਾਂਦੀ ਹੈ । ਤਾਂ ਉਹੋ ਜਿਹੇ ਹੀ ਖਿਆਲ ਉਹਨਾਂ ਸਿਖਾਂ ਦੇ ਭੀ ਹੋ ਜਾਂਦੇ ਹਨ । ਉਹਨਾਂ ਵਿਚੋਂ ਕਈ ਤਾਂ ਅਨਮਤੀਆਂ ਦੀ ਤੁਰਕਾਂ ਸੁਣ ਕੇ ਖਾਲਸਾ ਧਰਮ ਪੰਥ ਵਲੋਂ ਬੇਮੁਖ ਹੋ ਜਾਂਦੇ, ਤੇ ਕਈਆਂ ਨੂੰ ਜੋ ਅਪਣੇ ਧਰਮ ਪੰਥ ਦੀ ਉੱਨਤੀ ਦਾ ਖਿਆਲ ਪੈਦਾ ਭੀ ਹੋਇ ਜਾਂਦਾ ਹੈ ਤਾਂ ਅਪਣੇ ਧਰਮ ਪੰਥ ਨੂੰ ਭੀ ਅਪਣੇ ਉਹਨਾਂ ਖਿਆਲਾਂ ਅਨੁਸਾਰ ਪ੍ਰਗਟ ਕਰਨ ਲਗਦੇ ਹੈਨ, ਜਿਹੜੇ ਮਨ ਮਤੀਆਂ ਦੀ ਸੰਗਤ ਕਰਕੇ ਓਹਨਾਂ ਨੂੰ ਪ੍ਰਾਪਤ ਹੁੰਦੇ ਹਨ । ਹਰ ਕੋਈ ਅਪਣੇ ਅਪਣੇ ਖਿਆਲਾਤ ਤੇ ਮੁਤਾਬਕ (ਜੋ ਉਨ੍ਹਾਂ ਨੂੰ ਅਨਮਤੀਆਂ ਦੀ ਸੰਗਤ ਕਰਕੇ ਪ੍ਰਾਪਤ ਹੋਏ ਹੁੰਦੇ ਹਨ) ਖਾਲਸਾ ਧਰਮ ਨੂੰ ਖਿੱਚਣ ਲਗਾ ਹੈ, ਤੇ ਜਾਣਨ ਲਗਾ ਹੈ ਕਿ ਜੋ ਕੁਝ ਮੇਰਾ ਖਿਆਲ ਹੈ ਇਹੋ ਖਾਲਸਾ ਧਰਮ ਹੈ ।

ਅਜ ਕਲ ਦੋ ਪ੍ਰਕਾਰ ਦੇ ਖਿਅ ਲ ਕਹੇ ਜਾਂਦੇ ਹਨ, ਇਕ ਪੁਰਾਣੇ, ਦੂਜ ਨਏ । ਪੁਰਾਣੇ ਖਿਆਲਾਂ ਵਾਲੇ ਕਹਿੰਦੇ ਹੈਨ ਅਸੀਂ ਠੀਕ ਹਾਂ । ਪਰ ਅਸਲ ਵਿਚ ਦੋਵੇਂ ਗੱਲਤੀ ਪਰ ਹੈਨ । ਕਿਉਂ ਜੋ ਪੁਰਾਣੇ ਖਿਆਲਾਂ ਵਾਲੇ ਲੋਕਾਂ ਵਿਚ ਸਰਧਾ ਭਗਤੀ ਤਾਂ ਬਹੁਤ ਹੈ ਪਰ ਏਕ ਟੇਕ ਨਹੀਂ ਜੈਸੇ ਇਹ ਕਹਾਵਤ ਹੈ –

ਕੁਛ ਅੰਨੇ ਦੇ ਕੁਛ ਧੰਨੇ ਦੇ ਕੁਛ ਪਹਾੜਾਂ ਵਾਲੀ ਰੰਨਾਂ ਦੇ ।
ਕੁਛ ਹੈ.ਨੀ ਸਦੂ ਸੇਖ ਦੇ ਕੁਛ ਬਾਬੇ ਨਾਨਕ ਵਲ ਭੀ ਦੇਖਦੇ ।

ਤੇ ਇਨ੍ਹਾਂ ਵਿਚੋਂ ਜਿਨ੍ਹਾਂ ਨੂੰ ਕੁਛ ਗੁਰਮਤ ਧਰਮ ਪਰ ਵਿਸ਼ੇਸ਼ ਖਿਆਲ ਹੈ। ਉਹ ਗੁਰਮਤਿ ਦੀ ਕਿਸੇ ਰੀਤੀ ਮਰਯਾਦਾ ਦਾ ਸੋਧਨ ਨਹੀਂ ਚਾਹੁੰਦੇ। ਚਾਹੇ ਉਹ ਗੁਰਮੱਤ ਦੀ ਹੈ। ਚਾਹੇ ਕੁਸੰਗਤਿ ਕਰਕੇ ਗੁਰਮਤਿ ਦੇ ਵਿਰੁਧ ਰੀਤੀ ਕੋਈ ਦਾਖਲ ਹੋ ਗਈ ਹੈ–ਇਨ੍ਹਾਂ ਦਾ ਖਿਆਲ ਹੈ ਕਿ ਜੋ ਬਾਣਾ ਬਣਿਆ ਹੈ, ਠੀਕ ਹੈ। ਇਸ ਨੂੰ ਛੇੜਨਾ ਨਹੀਂ ਚਾਹੀਏ। ਅਜ ਕਲ ਜੋ ਖਿਆਲ ਪੁਰਾਣੇ ਸਮਝੇ ਜਾਂਦੇ ਹੈਨ-ਖਾਲਸਾ ਪੰਥ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਵੇਲੇ ਡੋਗਰਿਆਂ ਅਤੇ ਬ੍ਰਾਹਮਣਾਂ ਕਰਮ ਕਾਂਡੀਆਂ ਦੇ ਬਹੁਤਾ ਜ਼ੋਰ ਦਰਬਾਰ ਵਿਚ ਹੋਣੇ ਕਰਕੇ ਦਾਖਲ ਹੋਇ। ਪਹਿਲਾਂ ਨਹੀਂ ਸਨ।

ਦੂਜੇ ਨਵੇਂ ਖਿਆਲਾਂ ਵਾਲੇ ਜੋ ਹੈਨ ਉਹ ਰਹਿਤੋਂ ਜੁਗਤੋਂ ਸਰਧਾ ਭਾਉ ਭਗਤੀ ਤੋਂ ਰਹਿਤ ਹਨ, ਧਰਮ ਪੰਥ ਦੀਆਂ ਪਿਛਲੀਆਂ ਰੀਤਾਂ ਨੂੰ ਬਿਨਾਂ ਵਿਚਾਰੇ ਸੋਚੇ ਤੇ ਉਸਦੀ ਅਸਲੀਅਤ ਸਮਝੇ ਦੇ, ਇਕ ਲਖਤ ਮੇਟਣ ਪਰ ਤਿਆਰ ਹੈਨ। ਤੇ ਅਪਣੇ ਖਿਆਲਾਂ ਦੇ ਮੁਤਾਬਕ (ਜੋ ਖਿਆਲ ਅਨੁਮਤੀਆਂ ਦੀ ਸੰਗਤ ਕਰਕੇ ਉਹਨਾਂ ਨੂੰ ਪ੍ਰਾਪਤ ਹੋਏ ਹਨ) ਗੁਰਮਤਿ ਨੂੰ ਭੀ ਕਾਇਮ ਕਰਨਾਂ ਚਾਂਹੁੰਦੇ ਹਨ। ਜਿਸ ਪਰ ਦ੍ਰਿਸ਼ਟਾਂਤ ਇਹ ਹੈ–"ਕਿ ਮਾਨੋਂ ਖਾਲਸਾ ਧਰਮ ਇਕ ਅਮੋਲਕ ਧਾਤੂ ਦੀ ਮੂਰਤੀ ਹੈ। ਤੇ ਮਿੱਟੀ ਦੀ ਸੰਗਤਿ ਕਰਕੇ ਜੰਗਾਲ ਉਸ ਪਰ ਚੜ੍ਹ ਗਿਆ ਹੈ, ਅਸਲੀ ਚਮਕ ਦਮਕ ਤੇ ਸਫਾਈ ਅਮੁੱਲਤਾ ਜੰਗਾਲ ਕਰਕ ਢੱਪ ਗਈ ਹੈ। ਪੁਰਾਣੇ ਖਿਆਲਾਂ ਵਾਲੇ ਕਹਿੰਦੇ ਹੈਨ ਕਿ ਇਸ ਨੂੰ ਜਿਉ ਕਾ ਤਿਉ ਰਹਿਣ ਦਿਉ। ਇਹ ਜੰਗਾਲ ਨੂੰ ਜੰਗਾਲ ਨਹੀਂ ਦੇਖਦੇ। ਕਹਿੰਦੇ

ਹੈਨ ਅਸਲੀ ਰੰਗ ਹੀ ਇਸਦਾ ਇਹੋ ਹੈ । ਤੇ ਨਵੇਂ ਖਿਆਲਾਂ ਵਾਲੇ ਉਸ ਮੂਰਤੀ ਨੂੰ ਤੋੜ ਕੇ ਨਵੀਂ ਅਪਣੀ ਮਨ ਮਰਜ਼ੀ ਮੁਤਾਬਕ ਬਣਾਉਣਾਂ ਚਾਹੁੰਦੇ ਹੈਨ। ਇਸ ਕਰਕੇ ਦੋਹਾਂ ਖਿਆਲਾਂ ਦੇ ਲੋਕਾਂ ਦੇ ਇਹ ਖਿਆਲਾਤ ਠੀਕ ਨਹੀਂ । ਗੁਰਮਤਿ ਰੂਪੀ ਮੂਰਤੀ ਉਪਰੋਂ ਦੁਰਮੱਤ ਰੂਪੀ ਉਲੀ (ਜੰਗਾਲ) ਨੂੰ ਦੂਰ ਕਰਕੇ ਚਮਕ ਦਮੱਕ ਤੇ ਉਸਦੀ ਅਮੁਲਤਾ ਪ੍ਰਗਟ ਕਰਨ ਦੀ ਲੋੜ ਹੈ । ਇਸ ਕਰਕੇ ਗੁਰਮਤਿ ਨੂੰ ਬਹੁਤ ਸਦਮਾਂ ਪਹੁੰਚਨ ਵਾਲਾ ਹੈ। ਤਾਂ ਤੇ ਕੋਈ ਅਜੇਹੀ ਤਜਵੀਜ਼ ਹੋਵੇ ਕਿ ਗੁਰਮਤਿ ਰੂਪੀ ਮੂਰਤੀ ਨੂੰ ਉੱਜਲ ਕਰ ਕੇ ਪ੍ਰਗਟ ਕਰਨ ਦਾ ਉਪਾਉ ਕੀਤਾ ਜਾਏ !

ਇਸ ਵਿਚਾਰ ਤੋਂ ਪਿਛੋਂ ਇਹ ਸਿਧਾਂਤ ਨਿਕਲਿਆ ਕਿ ਇਸ ਮਨੋਰਥ ਦੀ ਸਿਧੀ ਲਈ ਗੁਰਮਤ ਦੇ ਲੇਖ ਪ੍ਰਗਟ ਕੀਤੇ ਜਾਣ, ਤੇ ਦੁਰਮਤ ਦਾ ਖੰਡਨ ਕੀਤਾ ਜਾਇ ! ਤੇ ਜੋ ਕੋਈ ਗੁਰਮੁਤਿ ਰੂਪੀ ਮੂਰਤੀ ਨੂੰ ਤੋੜ ਮਰੋੜ ਕੇ ਨਵੇਂ ਢੰਗ ਦੀ ਬਨਾਣਾਂ ਚਾਹੇ-ਲਖਾਂ ਦਵਾਰੇ ਉਸ ਦੀ ਕਰਤੂਤ ਦਾ ਪਾਜ ਖੋਹਲਿਆ ਜਾਏ।

ਇਸ ਕਾਰਜ ਵਾਸਤੇ ਬਾਬਾ ਖੇਮ ਸਿੰਘ ਸਾਹਿਬ ਨੇ ਸਰਦਾਰ ਅਵਤਾਰ ਸਿੰਘ ਜੀ ਨੂੰ ਪ੍ਰੇਰਿਆ ਸੀ। ਤੱਦ ਉਨ੍ਹਾਂ ਨੇ ਅਪਣੀ ਵਿਦ-ਵੱਤਾ ਭਰਪੂਰ ਵਿਚਾਰ ਸਹਿਤ ਕਈ ਲਿਖਤਾਂ ਲਿਖੀਆਂ ਸਨ। ਜੋ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੌਜੂਦਾ ਵਿਦਵਾਨਾਂ ਵਲੋਂ ਸ਼ਲਾਘਾ ਭਰੇ ਅਖਰਾਂ ਨਾਲ ਲਿਖਿਆ ਪਿਛੇ ਦਸਿਆ ਹੈ। ਕਿ ਐਸੇ ਵਿਦੱਵਾਨਾਂ ਉਤੇ ਸ੍ਰੀ ਬਾਬਾ ਖੇਮ ਸਿੰਘ ਜੀ ਦੇ ਅਨੁਭਵੀ ਗਿਆਨ ਦੀ ਰੰਗਤ ਚੜ੍ਹੀ ਹੋਈ ਸੀ ਜੋ ਅੱਜ ਤੋਂ ਕਰੀਬਨ ੧੦੦ ਸਾਲ ਪਹਿਲੇ ਦਾ ਜ਼ਿਕਰ ਹੋਣਾ ਹੈ।

—o—

# ਪੰਜਾਬ ਨੇੜੇ ਸਰਹੱਦੀ ਜੰਗ

ਸ੍ਰ: ਅਵਤਾਰ ਸਿੰਘ ਵਹੀਰੀਆ ਦੇ ਲਿਖੇ ਮੁਤਾਬਕ ਬਾਬਾ ਖੇਮ ਸਿੰਘ 1869 (ਸੰਮਤ 1926) ਵਿਚ ਪਸ਼ਾਵਰ ਬੰਨੂੰ ਅਲਾਕੇ ਗਏ ਸੀ, ਉਥੋਂ ਵਾਪਸ ਹੋ ਕੇ ਲਾਹੌਰ ਆਇ, ਫਿਰ ਮਿੰਟਗੁੰਮਟੀ ਨੂੰ ਸ਼ਾਇਦ ਗਏ ਹੋਣਗੇ। ਉਪਰੰਤ ਫਿਰ ਕਲਰ (ਜ਼ਿਲਾ ਰਾਵਲਪਿੰਡੀ) ਆਇ। ਇਸ ਵੇਲੇ ਆਪ ਦਾ ਸਾਹਿਬ ਜ਼ਾਦਾ (ਰਾਜਾ ਸਰ ਬਾਬਾ ਗੁਰਬਖਸ਼ ਸਿੰਘ ਜੀ) ਬਾਲ ਉਮਰ ੧੩ ਸਾਲਾਂ ਦਾ ਸੀ। ਸੰਨ 1874 (ਸੰਮਤ 1931) ਵਿਚ ਆਪ ਜੀ (ਬਾਬਾ ਖੇਮ ਸਿੰਘ ਜੀ) ਨੇ ਸਮੂੰਹ ਅਲਾਕੇ ਵਾਰ ਸਿਖਾਂ ਦਾ ਇਕੱਠ ਬੁਲਾਇਆਂ ਤੇ ਚੇਤ ਮਹੀਨੇ (ਹੋਲੀ ਪਿਛੋਂ) ਪੂਰਨ ਮਾਸ਼ੀ ਨੂੰ ਇਸ ਵਾਸਤੇ ਸਮਾਗਮ ਕੀਤਾ–ਕਿ ਸਾਹਿਬ ਜ਼ਾਦਾ ਗੁਰਬਖਸ਼ ਸਿੰਘ ੧੩ ਸਾਲਾਂ ਦਾ ਹੋਇਆ ਹੈ। ਇਹ ਕਈ ਹਜ਼ਾਰ ਗਿਨਤੀ ਦਾ ਇਕੱਠ ਸੀ, ਧਾਰਮਕ ਪ੍ਰਚਾਰ ਹੋਇਆ*।

ਇਸ ਤੋਂ ਪਿਛੋਂ ਸੰਨ 1875 ਵਿਚ ਬਾਬਾ ਸਾਹਿਬ ਦੇ ਤੀਜੇ ਸਾਹਿਬ ਜ਼ਾਦੇ ਬਾਬਾ ਅਵਤਾਰ ਸਿੰਘ ਜਨਮੇਂ। ਇਸੇ ਸੰਨ 1875 ਵਿਚ ਮੁਨੱਸਫ ਮੁਕੱਰਰ ਕੀਤੇ ਸਨ, ਫਿਰ 1877 ਵਿਚ ਸਰਕਾਰ ਅੰਗਰੇਜ਼ੀ ਨੇ ਜ਼ਿਲਾ ਮਿੰਟਗੁੰਮਰੀ ਦੇ ਆਨਰੇਰੀ ਮਜਿਸਟ੍ਰੇਫ, ਪਰ ਜੀ ਕਦੀ ਇਕ ਦਿਨ ਵੀ ਕਚੈਹਰੀ ਨਹੀਂ ਕੀਤੀ ਸੀ। ਇਸ ਵਾਸਤੇ ਜੋ ਬਾਬਾ ਸਾਹਿਬ ਨੇ ਸ੍ਰਕਾਰ ਅੰਗਰੇਜ਼ੀ ਦੀ ਕੁਟੱਲ ਨੀਤੀ ਨੂੰ ਭਾਂਪ ਲਿਆ ਸੀ ਕਿ ਅਦਾਲਤ ਕਰਦੇ ਹੋਇਆਂ ਕਿਸੇ ਨੂੰ ਕੈਦ ਦੀ ਸਜ਼ਾ ਦੇਣੀ ਜਾਂ ਮੁਨਸ਼ਫ ਹੋ ਕੇ ਕਿਸੇ ਖਿਲਾਫ ਡਿਗਰੀ ਦੇਣ ਨਾਲ ਵੀ ਬਾਬਾ ਜੀ ਦਾ ਉਹ ਪਿਆਰ ਸਤਿਕਾਰ ਹਿੰਦੂ ਮੁਸਲਮਾਨਾਂ ਤੇ ਸਿਖਾਂ ਵਿਚ

---

* ਇਹ ਜ਼ਿਕਰ ਇਕ ਸੰਤ ਜਵਾਲਾ ਸਿੰਘ ਕਵੀਸ਼ਰ ਨੇ ਅਪਣੇ ਅਖੀਂ ਡਿੱਠਾ ਲਿਖਿਆ ਹੈ ਜੋ ਕਿ ਇਸ ਭਾਰੀ ਸਮਾਗਮ ਵਿਚ ਬਾਬਾ ਜੀ ਵਲੋਂ ਸਾਧੂ ਸਮਾਜ ਦੀ ਸੇਵਾ ਦਾ ਇੰਨਚਾਰਜ ਸੀ, ਇਸ ਦੀ ਪੁਸਤਕ ਅਣਛਪੀ ਤੇ ਬਹੁਤ ਪੁਰਾਣੀ ਲਿਖੀ ਹੈ।

ਨਹੀਂ ਰਹੇਗਾ ਜੈਸਾ ਕਿ ਹੁਣ ਹੈਗਾ ਸੀ। ਇਸ ਵਾਸਤੇ ਬ ਬਾ ਖੇਮ ਸਿੰਘ ਨੇ ਕਚੈਹਰੀ ਨਹੀਂ ਕੀਤੀ ਸੀ, ਤੇ ਸ਼ਿਕਾਰ ਜਾਂ ਧਾਰਮਕ ਪ੍ਰਚਾਰ (ਕੌਮੀਸੁਧਾਰ) ਵੱਲ ਪੂਰਾ ਪੂਰਾ ਧਿਆਨ ਦਿੰਦੇ ਸਨ। ਪਰ ਅੰਗਰੇਜ਼ੀ ਸਰਕਾਰ ਨੇ ਸਮਝ ਰਖਿਆ ਸੀ ਕਿ ਮਜਿਸਟ੍ਰੇਟੀ ਅਤੇ ਮੁਨਸਫੀ ਦੇ ਅਧਿਕਾਰ ਦੇ ਕੇ ਬਾਬਾ ਜੀ ਨੂੰ ਅਨੁਸਾਰੀ ਕੀਤਾ ਹੈ।

ਹੁਣ ਜਦੋਂ ਬਹੁਤ ਚਿਰ ਤੀਕ ਬਾਬਾ ਸਾਹਿਬ ਨੇ ਕਚਹਿਰੀ ਨਹੀਂ ਕੀਤੀ ਸੀ, ਸਗੋਂ ਜ਼ਿਲੇ ਵਿਚੋਂ ਸਪੁਰਦ ਹੋਈਆਂ ਮਿੱਸਲਾਂ (ਮੁਕਦਮੇਂ) ਵੀ ਵਾਪਸ ਕੀਤੇ ਜਾਂਦੇ ਸਨ–ਤਾਂ ਡਿਪਟੀ ਕਮਿਸ਼ਨਰ ਮਿੰਨਟਗੁੰਮਰੀ ਨੇ ਆਪ ਨੂੰ ਇਕ ਮੁਰਾਸਲਾ ਭੇਜਿਆ (ਜੋ ਅੰਗਰੇਜ਼ੀ ਵਿਚ ਸੀ) ਕਿ ਆਪ ਕੋ ਬੈਠ ਕਰ ਕਚਹਿਰੀ ਕਰਨੀ ਚਾਹੀਏ! ਕਿਉਂਕਿ ਆਪ ਕੋ ਮਜਿਸਟ੍ਰੇਟੀ, ਔਰ ਮੁਨਸਫੀ ਅਖਤਿਆਰਾਤ ਦੀਏ ਹੈਂ,ਪਰ ਆਪ ਤੋਂ ਬਾਹਿਰ ਹੀ ਫਿਰਤੇ ਰਹਿਤੇ ਹੈਂ। ਇਸਦਾ ਜਵਾਬ ਸ੍ਰੀ ਬਾਬਾ ਜੀ ਨੇ ਅਪਣੇ ਮੁਨਸ਼ੀ (ਮਾਸਟਰ ਚੰਦੂ ਲਾਲ) ਪਾਸੋਂ ਅੰਗਰੇਜ਼ੀ ਵਿਚ ਹੀ ਲਿਖਵਾਇਆ,ਨਾਲ ਹੀ'ਮੁਨਸਫੀ ਤੇ ਮਜਿਸਟ੍ਰੇਟੀ' ਦੀਆਂ ਸੰਨਦਾਂ ਵੀ ਮੋੜ ਭੇਜੀਆਂ। ਐਸੇ ਹੀ ਡਿਪਟੀ ਕਮਿਸ਼ਨਰ ਵਲੋਂ ਆਈ ਉਸ ਚਿਠੀ ਦੀ ਇਕ ਕਾਪੀ ਅਤੇ ਅਪਣੇ ਜਵਾਬ ਦਿਤੇ ਦੀ ਕਾਪੀ ਕਰਾ ਕੇ ਲਾਟ ਸਾਹਿਬ ਪੰਜਾਬ ਨੂੰ ਭੇਜ ਦਿਤੀ। ਸ੍ਰੀ ਬਾਬਾ ਸਾਹਿਬ ਦਾ ਅਪਣੀ ਵਲੋਂ ਇਹ ਜਵਾਬ ਸੀ ਜੋ ਡਿਪਟੀ ਕਮਿਸ਼ਨਰ ਨੂੰ ਲਿਖਿਆ–

> 'ਮੈਨੂੰ ਆਪ ਦੀ ਚਿਠੀ ਮਿਲੀ। ਆਪ ਨੇ ਮੇਰੇ ਉਤੇ ਜੋ ਅਹਿਸਾਨ ਕਰਕੇ ਅਧਿਕਾਰ ਦਿਤੇ ਸਨ, ਬਹੁਤ ਮਿਹਰ ਬਾਨੀ ਕੀਤੀ। ਪਰ ਐਸੇ ਅਧਿਕਾਰ ਦੀ ਮੇਰੇ ਵਲੋਂ ਕੋਈ ਮੰਗ ਨਹੀਂ ਸੀ। ਮੈਂ ਕੁੱਝ ਵੀ ਪੜ੍ਹਿਆ ਲਿਖਿਆ ਨਹੀਂ। ਤੱਦ ਵੀ ਨਾ ਮਾਲੂਮ ਕਿ ਮੇਰੀ ਬਾਬਤ ਆਪ ਨੇ ਐਸਾ ਕੀਤਾ ਸੀ। ਮੈਂ ਜ਼ਿਆਦਾ ਧਾਰਮਕ ਖਿਆਲ ਦਾ

ਹਾਂ ਇਸ ਵਾਸਤੇ ਤੁਸਾਡੇ ਦਿਤੇ ਅਧਿਕਾਰਾਂ ਨੂੰ ਮੋੜਦਾ ਹਾਂ ਕਿ ਮੇਰੇ ਪਾਸੋਂ ਇਕ ਥਾਂਇ ਬੈਠ ਕੇ ਕਚੈਹਰੀ ਕਰਨੀ ਮੁਸ਼ਕਿਲ ਹੈ, ਨਹੀਂ ਕੀਤੀ ਜਾ ਸਕਦੀ। ਬਾਬਾ ਜੀ ਨੇ ਅਪਣੇ ਗੁਰਮੁਖੀ ਦਸਤਖਤਾਂ ਨਾਲ ਇਹ ਦੋਵੇਂ ਥਾਵਾਂ ਚਿਠੀਆਂ ਭੇਜੀਆਂ ਸਨ।

ਇਹ ਚਿਠੀ! ਅਤੇ ਡਿਪਟੀ ਕਮਿਸ਼ਨਰ ਦੀ ਬਾਬਾ ਜੀ ਪ੍ਰਥਾਂਇ ਲਿਖੀ ਚਿਠੀ ਪੜ੍ਹ ਕੇ ਲਾਟ ਸਾਹਿਬ ਪੰਜਾਬ ਨੇ ਬਹੁਤ ਗੁੱਸਾ ਕੀਤਾ ਤੇ ਡਿਪਟੀ ਕਮਿਸ਼ਨਰ ਮਿੰਟਗੁਮਰੀ ਨੂੰ ਲਿਖਿਆ-ਕਿ ਉਹ ਬਾਬਾ ਜੀ ਪਾਸ ਜਾ ਕੇ ਮੁਆਫੀ ਮੰਗੇ ਅਤੇ ਸੰਨਦਾਂ ਮੋੜ ਦੇਵੇ। ਇਸ ਵਾਸਤੇ ਕਿ ਇਹ ਸੰਨਦਾਂ ਕਚਹਿਰੀ ਕਰਨ ਵਾਸਤੇ ਹੀ ਜ਼ਰੂਰੀ ਨਹੀਂ-ਬਲਕਿ ਅਹਿਜ਼ਾਜ਼ (ਵਡਿਆਈ) ਦੇ ਤੌਰ ਤੇ ਦਿਤੀਆਂ ਗਈਆਂ ਸਨ, ਤੱਦ ਡਿਪਟੀ ਕਮਿਸ਼ਨਰ ਆਇਆ ਤੇ ਉਸ ਨੇ ਮੁਆਫੀ ਮੰਗਦੇ ਹੋਇਆਂ ਸੰਨਦਾਂ ਫੇਰ ਦਿਤੀਆਂ ਸਨ। ਇਹ ਫੇਰ ਵੀ ਕਈ ਵੇਰ ਮਿਲਣ ਨੂੰ ਆਉਂਦਾ ਰਿਹਾ ਤੇ ਆਖਦਾ-ਮੈਨੇ ਆਪ ਦੀ ਹਸਤੀ ਨੂੰ ਸਮਝਿਆ ਨਹੀਂ ਸੀ ਤੇ ਅਨੁਜਾਣ ਪੁਣੇ ਵਿਚ ਐਸਾ ਹੋਇਆ ਸੀ।

ਅੰਗਰੇਜ਼ ਡਿਪਟੀ ਕਮਿਸ਼ਨਰ ਵਲੋਂ ਬਾਬਾ ਸਾਹਿਬ ਪਾਸੋਂ ਮੁਆਫੀ ਮੰਗ ਲੈਣਾਂ ਤੇ ਇਨ੍ਹਾਂ ਵਲੋਂ ਵਾਪਸ ਕੀਤੀਆਂ ਸੰਨਦਾਂ ਨੂੰ ਲਾਟ ਸਾਹਿਬ ਪੰਜਾਬ ਦੇ ਹੁਕਮ ਨਾਲ ਵਾਪਸ ਕਰਨਾਂ-ਬਾਬਾ ਖੇਮ ਸਿੰਘ ਜੀ ਦੀ ਮਹਾਨਤਾ ਨੂੰ ਸਮਝ ਲੈਣ ਵਾਸਤੇ ਕਾਫੀ ਸੀ। ਪਰ ਕੁਦਰਤ ਕਰਤਾਰ ਦੀ ਐਸੀ ਹੋਏ ਵਰਤੀ ਕਿ ਇਸੇ ਸਾਲ ਸੰਨ 1878 ਵਿਚ ਪੰਜਾਬ ਨੇੜੇ ਸਰਹੱਦੀ ਜੰਗ ਛਿੜ ਪਈ ਸੀ। ਹੁਣ ਦੂਜੀ ਵੇਰ ਸਰਕਾਰ ਅੰਗਰੇਜ਼ੀ ਨੇ ਬਾਬਾ ਜੀ ਪਾਸੋਂ ਸਿਖਾਂ ਦੀ ਫੌਜੀ ਭਰਤੀ ਅਤੇ ਫਰੰਟੀਅਰ ਦੇ ਹਿੰਦੂਆਂ ਸਿਖਾਂ ਵਲੋਂ ਅਮਨ ਰਾਖੀ ਤੇ ਹੋਰ ਵੀ ਸਹੈਤਾ ਦੀ ਮੰਗ ਕੀਤੀ। ਤੱਦ ਬਾਬਾ ਜੀ ਨੇ ਮਾਝਾ ਤਰਨ

ਤਾਰਨ ਨੇੜੇ ਦੇ ਸਿਖਾਂ (ਨੁਰੰਗਾਬਾਦ ਆ ਕੇ ਸੰਤ ਬਾਬਾ ਬੀਰ ਸਿੰਘ ਡੇਰੇ (ਦਮਦਮੇ) ਦੇ ਮਹੰਤ ਸਾਹਿਬ) ਨਾਲ ਜ਼ਿਕਰ ਕੀਤਾ ਤੇ ਇਸ ਸਮੇਂ ਨੂੰ ਸੰਭਾਲ ਕੇ ਸਿਖਾਂ ਦੀ ਫੌਜੀ ਤਾਕਤ ਵਿਚ ਵਾਧਾ ਹੋ ਜਾਣ ਦੇ ਭੇਦ ਨੂੰ ਸਮਝਾਇਆ।

ਇਹ ਉਨ੍ਹਾਂ ਹੀ ਸੰਤ ਭਾਈ ਬੀਰ ਸਿੰਘ ਦਾ ਡੇਰਾ ਸੀ ਜ਼ਿਨ੍ਹਾਂ ਨੇ ਬਾਬਾ ਖੇਮ ਸਿੰਘ ਜੀ ਨੂੰ ਨਿੱਤ ੨੫ ਪਾਠ ਜਪੁਜੀ ਸਾਹਿਬ ਦੇ ਕਰਣ ਦੀ ਸ਼ਰਤ ਮਨਾ ਕੇ ਅੰਮ੍ਰਿਤ ਛਕਾਇਆ ਤੇ ਬਾਬਾ ਸਾਹਿਬ ਸਿੰਘ ਜੀ ਵਲੋਂ ਪ੍ਰਾਪਤ ਬਖਸ਼ਸ਼ਾਂ ਨੂੰ ਇਨ੍ਹਾਂ ਪ੍ਰਥਾਂਏ ਸਮਰਪਣ ਕੀਤਾ ਸੀ। ਇਸ ਡੇਰੇ ਦੇ ਮਹੰਤ ਸਾਹਿਬ ਨੂੰ ਇਹ ਸਭ ਕੁਝ ਪਤਾ ਸੀ ਤੇ ਇਸ ਮਾਝੇ ਦੇ ਅਲਾਕੇ ਵਿਚ ਇਨ੍ਹਾਂ ਦੀ ਬਹੁਤ ਮਾਨਤਾ ਸੀ। ਹੁਣ ਬਾਬਾ ਖੇਮ ਸਿੰਘ ਜੀ ਦੇ ਆਇ ਵਲੇ ਜਿਥੇ ਮਹੰਤ ਸਾਹਿਬ ਨੇ ਆਪ ਦਾ ਬਹੁਤ ਸਤਿਕਾਰ ਕੀਤਾ ਸੀ ਉਥੇ ਅਪਣੇ ਇਸ ਮਾਝੇ ਦੇ ਅਲਾਕੇ ਵਿਚ ਪਿੰਡਾਂ ਅੰਦਰ ਦੇ ਜਵਾਨ ਜੱਟਾਂ ਨੂੰ ਫੌਜ ਵਿਚ ਭਰਤੀ ਹੋ ਜਾਣ ਦੀ ਪ੍ਰੇਰਨਾ ਕੀਤੀ ਤਾਂ ਥੋੜੇ ਦਿਨਾਂ ਵਿੱਚ ਬਾਬਾ ਜੀ ਨੇ 1500 ਜਵਾਨਾਂ ਨੂੰ ਫੌਜ ਵਿਚ ਭਰਤੀ ਕਰਾ ਦਿੱਤਾ ਸੀ। ਇਸ ਤੋਂ ਵਖਰੇ ਮੁੜ ਫਰੰਟੀਅਰ ਦੇ ਅਲਾਕੇ ਦਾ ਦੌਰਾ ਕਰਕੇ ਅਲਾਕੇ ਵਿੱਚ ਅਮਨ ਏਕਤਾ ਦਾ ਪ੍ਰਚਾਰ ਕੀਤਾ। ਤਾਂ ਇਹ ਜੰਗ ਵੀ ਅੰਗਰੇਜ਼ਾਂ ਨੇ ਜਿਤ ਲਈ ਸੀ। ਹੁਣ ਡਿਪਟੀ ਕਮਿਸ਼ਨਰ ਮਿੰਟਗੁਮਰੀ ਨੂੰ ਹੀ ਨਹੀਂ– ਸਗੋਂ ਪੰਜਾਬ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਬਾਬਾ ਸਾਹਿਬ ਦੇ ਅਸਰ ਰਸੂਖ ਤੇ ਵਡਿਆਈ ਦਾ ਪੂਰਾ ਪੂਰਾ ਗਿਆਨ ਹੋ ਗਿਆ ਸੀ ਇਸ ਜੰਗ ਵਿਚ ਕੀਤੀ ਮਦਦ ਦਾ ਖਿਆਲ ਰਖਦੇ ਹੋਇਆਂ ਸ੍ਰਕਾਰ ਨੇ ਇਨ੍ਹਾਂ ਨੂੰ ਸੰਨ 1879 ਵਿਚ ਪਹਿਲੀ ਵੇਰ C.I.E. ਦਾ ਖਿਤਾਬ ਦਿਤਾ, ਤੇ ਇਸ ਖਤਾਬ ਦੇ ਮਿਲੇ ਨਾਲ ਬਾਬਾ ਖੇਮ ਸਿੰਘ ਜੀ ਦੀ ਸ਼ੁਹਰਤ ਹੁਣ ਦੂਰ ਦੂਰ ਤੀਕ (ਰਾਜੇ ਮਹਾਰਾਜੇ ਤੇ ਨਵਾਬਾਂ ਰਈਸਾਂ ਵਿੱਚ) ਫੈਲ ਗਈ ਸੀ। ਇਸੇ ਸਾਲ 1879 ਵਿਚ ਆਪ੍ਰ ਦੇ ਚੌਥੇ

ਸਾਹਿਬਜ਼ਾਦੇ ਬਾਬਾ ਉਜਾਗਰ ਸਿੰਘ ਜਨਮੇਂ ਸਨ, ਪਰ ਆਪ ਦੇ ਵਡੇ ਭ੍ਰਾਤਾ ਬਾਬਾ ਸੰਪੂਰਨ ਸਿੰਘ ਵੀ ਇਸੇ ਅਰਸੇ ਵਿਚ ਚਲਾਣਾਂ ਕਰ ਗਏ ਸੀ। ਜਿਸ ਤੇ ਉਨ੍ਹਾਂ ਦੀ ਮਾਤਮ .ਪੁਰਸੀ ਉਤੇ ਮਲਸੀਹਾਂ (ਜ਼ਿਲਾ ਜਲੰਧਰ) ਵੀ ਜਾਣਾ ਪਿਆ ਸੀ।

——

## ਪੰਥਕ ਜਥੇਬੰਦੀਆਂ ਤੇ ਬਾਬਾ ਜੀ

ਧੰਨ ਪੋਠੋਹਾਰ ਤੇ ਫਰੰਟੀਅਰ (ਪਸ਼ਾਵਰ) ਤੀਕ ਬਾਬਾ ਖੇਮ ਸਿੰਘ ਜੀ ਦੀ ਪ੍ਰਸਿਧਤਾ ਹੋ ਚੁਕੀ ਸੀ। ਪਰ ਸਰਕਾਰੀ ਵੱਡੇ ਖਤਾਬਾਂ ਦੀ ਪ੍ਰਾਪਤੀ ਨਾਲ ਜਿਥੇ ਹਿੰਦੁਸਤਾਨ ਦੇ ਰਾਜੇ ਨਵਾਬਾਂ ਵਿਚ ਮਸ਼ਹੂਰ ਹੋਇ ਸੀ, ਧਾਰਮਕ ਤੌਰ ਤੇ ਪੂਰਬੀ ਪੰਜਾਬ ਦੇ ਸਿਆਣੇ ਸਿਖਾਂ ਦੀ ਨਜ਼ਰ ਵਿੱਚ ਪ੍ਰਮੁੱਖ ਮੰਨੇ ਗਏ ਸੀ। ਪਹਿਲੀ ਸਿੰਘ ਸਭਾ ਅੰਮ੍ਰਿਤਸਰ ਫਿਰ 1879 ਵਿੱਚ ਲਹੌਰ ਬਣੀ ਤਾਂ ਬਾਬਾ ਜੀ ਨੂੰ ਮਿੰਬਰੀ ਵਾਸਤੇ ਭਾਈ ਗੁਰਮੁਖ ਸਿੰਘ ਜੀ ਨੇ ਮਨਾਇਆ ਸੀ। ਲਾਹੌਰ ਸਿੰਘ ਸਭਾ ਦੇ ਪਹਿਲੇ ਮਿੰਬਰ ਇਹ ਸਨ।

> "ਬਾਬਾ ਖੇਮ ਸਿੰਘ ਜੀ ਬੇਦੀ, ਭਾਈ ਗੁਰਮੁਖ ਸਿੰਘ, ਸਰਦਾਰ ਅਤਰ ਸਿੰਘ ਭਦੌੜ, ਸਰਦਾਰ ਜਗਤ ਸਿੰਘ ਵਕੀਲ, ਰਾਜਾ ਸਾਹਿਬ ਨਾਭਾ, ਦੀਵਾਨ ਬੂਟਾ ਸਿੰਘ, ਸਰਰਾਰ ਮੀਹਾਂ ਸਿੰਘ, ਸ੍ਰ: ਠਾਕਰ ਸਿੰਘ ਸੰਧਾਂਵਾਲੀਏ ਇਤਆਦਿਕ ਕੁਝ ਹੋਰ ਮਿੰਬਰ ਸਨ।

ਇਸੇ ਸੰਨ 1879 ਤੋਂ ਸਿੰਘ ਸਭਾ ਦਾ ਪ੍ਰਚਾਰ ਸਰਗਰਮੀ ਨਾਲ ਸ਼ੁਰੂ ਹੋਇਆ ਤੇ 1883 ਤੀਕ ਪੰਜਾਬ ਦੇ ਕਈ ਸ਼ਹਿਰਾਂ ਵਿਚ ਸਿੰਘ ਸਭਾਵਾਂ ਬਣੀਆਂ ਸਨ। ਇਨ੍ਹਾਂ ਸਿੰਘ ਸਭਾਵਾਂ ਦੀ ਫਿਰ ਕੇਂਦਰੀ ਜਥੇਬੰਦੀ ਦੀ ਲੋੜ ਭਾਸੀ ਤਾਂ ਇਸੇ ਸਾਲ 1883 ਵਿਚ ਖਾਲਸਾ ਦੀਵਾਨ ਅੰਮ੍ਰਿਤਸਰ ਕਾਇਮ ਕੀਤਾ। ਇਸ ਜਥੇਬੰਦੀ ਦੇ

ਸਰਪ੍ਰਸਤ ਪੰਜਾਬ ਦੇ ਲਾਟ ਸਾਹਿਬ ਅਤੇ ਦੂਜੇ ਰਾਜਾ ਸਾਹਿਬ ਫਰੀਦਕੋਟ (ਬਿਕ੍ਰਮ ਸਿੰਘ ਸਾਹਿਬ) ਬਣਾਏ ਗਏ, ਤੇ ਸਰਬ ਸੰਮਤੀ ਨਾਲ ਪ੍ਰੈਜ਼ੀਡੈਂਟ **'ਬਾਬਾ ਖੇਮ ਸਿੰਘ ਬੇਦੀ'** ਨੂੰ ਥਾਪਿਆ ਗਿਆ। ਡਾਕਟਰ ਜਗਜੀਤ ਸਿੰਘ (ਸਪੁਤਰ ਭਾਈ ਮੋਹਣ ਸਿੰਘ ਜੀ ਵੈਦ) ਤਰਨ ਤਾਰਨ ਦੀ ਲਿਖੀ (ਸਿੰਘ ਸਭਾ ਲਹਿਰ) ਮੁਤਾਬਕ ਇਸ ਖਾਲਸਾ ਦੀਵਾਨ ਅੰਮ੍ਰਿਤਸਰ ਵਲੋਂ ਕਈ ਵੇਰ ਗਵਰਨਰ ਪੰਜਾਬ ਅਤੇ **ਵਾਇਸਰਾਏ ਹਿੰਦ** ਨੂੰ ਧੰਨਵਾਦ ਪੱਤ੍ਰ ਮੁਨਾਸਬ ਸਮੇਂ ਪਰ ਦਿਤੇ ਗਏ ਸੀ।

ਡਾਕਟਰ ਜਗਜੀਤ ਸਿੰਘ ਦੀ ਲਿਖਤ (ਸਿੰਘ ਸਭਾ ਲਹਿਰ) ਪੁਸਤਕ ਦੇ ਸਫਾ ੨੩ ਮੁਤਾਬਕ ਖਾਲਸਾ ਦੀਵਾਨ ਅੰਮ੍ਰਿਤਸਰ ਸੰਨ 1886 ਤੀਕ ਸੋਹਣੀ ਤਰ੍ਹਾਂ ਚਲਿਆ ਸੀ। ਹਮੇਸ਼ਾਂ ਪੰਥ ਦੇ ਵਾਧੇ ਹਿੱਤ ਵਿਚਾਰਾਂ ਸੋਚਦੇ ਰਹੇ, ਪਰ ਬਾਬਾ ਜੀ ਦਾ ਸਰਕਾਰ ਵਿੱਚ ਸਤਿਕਾਰ ਵਧਿਆ ਦੇਖ ਕੇ ਹੁਣ ਕਈਆਂ ਸਜਨਾਂ ਨੂੰ ਖੁੱਦ ਅਗੇ ਵੱਧਣ ਦੀ ਖਾਹਸ਼ ਜਾਗ ਉੱਠੀ, ਕਿਉਂਕਿ ਇਸ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਮੈਂਬਰ ਹੋਣ ਕਰਕੇ ਸਰਕਾਰ ਨੂੰ ਉਹ ਮਿੱਲਦੇ ਜੁਲਦੇ ਰਹਿੰਦੇ ਸਨ। ਐਸੇ ਲੋਕਾਂ ਨੂੰ ਬਾਬਾ ਜੀ ਬਾਬਤ ਕੋਈ ਬਹਾਨਾਂ ਚਾਹੀਦਾ ਸੀ ਕਿ ਹੁਣ ਉਨ੍ਹਾਂ ਨੂੰ ਸਿਖ ਸੰਗਤਾਂ ਦੀ ਨਜ਼ਰ ਵਿਚ ਗਿਰਾਉਣ ਅਤੇ ਅਪਣੇ ਨੂੰ ਅਗਾਂਹ ਵਧੂ ਪੂਰਨ ਗੁਰ ਸਿਖ ਸਾਬਤ ਕਰਨ। ਉਹ ਬਹਾਨਾਂ ਸਿਖੀ ਅਸੂਲਾਂ ਦੀ ਰਾਖੀ ਦਾ ਸੀ, ਜਿਸ ਨੂੰ ਸਾਹਮਣੇ ਰੱਖ ਭਾਈ ਗੁਰਮੁੱਖ ਸਿੰਘ ਜੀ ਆਦਿਕਾਂ ਨੇ ਖਾਲਸਾ ਦੀਵਾਨ ਅੰਮ੍ਰਿਤਸਰ ਨੂੰ ਛਡਿਆ ਤੇ ਅਪਣਾ ਵੱਖਰਾ **ਖਾਲਸਾ ਦੀਵਾਨ ਲਾਹੌਰ** ਕਾਇਮ ਕੀਤਾ।

ਹੁਣ ਇਸ ਖਾਲਸਾ ਦੀਵਾਨ ਲਾਹੌਰ ਨੇ ਅਪ੍ਰੈਲ 1886

ਵਿਚ ਇਕ ਪੰਜਾਬੀ ਦਾ ਮਾਸਕ ਪੱਤ੍ਰ ਕਢਿਆ-ਜਿਸ ਵਿਚ ਗੁਰੂ ਮੱਤ ਮੰਡਨ, ਮੂਰਤੀ ਪੂਜਾ ਖੰਡਨ, ਤੇ ਹੋਰ ਲੇਖ ਸਿੱਖਾਂ ਨੂੰ ਹਿੰਦੂ ਧਰਮ ਦੇ ਮਿਲਗੋਭੇ ਵਿਚੋਂ ਕੱਢਨ ਨੂੰ ਲਿਖੇ। ਐਸੇ ਲੇਖਾਂ ਦਾ ਅਸਰ ਤਾਂ ਹੋਣਾਂ ਸੀ, ਮੱਤ ਭੇਦ ਵੱਧ ਗਿਆ। ਕਿਉਂਕਿ ਅਸਲੀਅਤ ਕੁਝ ਹੋਰ ਸੀ ਜਿਸ ਤੇ ਬਾਬਾ ਖੇਮ ਸਿੰਘ ਜੀ ਨੂੰ ਬੁਰੇ ਭਾਸੇ ਕਿ ਹਿੰਦੂਆਂ ਸਿੱਖਾਂ ਨੂੰ ਪਾੜ ਕੇ ਉਹ ਸਿੱਖੀ ਦੇ ਵੱਡੇ ਕਾਜ ਦਾ ਨੁਕਸਾਨ ਕਰਨਗੇ। ਲਾਹੌਰੀਆਂ ਨੇ ਐਸਾ ਵੀ ਪ੍ਰਚਾਰ ਕੀਤਾ, ਕਿ ਜੋੜ ਮੇਲਿਆਂ ਉਤੇ ਬਾਬਾ ਜੀ ਨੂੰ ਗੱਦੇ ਵਿਛਾ ਕੇ ਬਿਠਾਇਆ ਜਾਂਦਾ ਹੈ, ਇਨ੍ਹਾਂ ਇਸ ਗਲ ਨੂੰ ਮੁੱਖ ਰਖਿਆ ਤੇ **'ਲਾਹੌਰ ਦੀਵਾਨ'** ਕਾਇਮ ਕੀਤਾ ਸੀ, ਜੋ ਸਿਖਾਂ ਵਿਚ ਪਹਿਲੀ ਧਾਰਮਕ ਫੁੱਟ ਪਾਈ ਗਈ ਸੀ।

ਹੁਣ ਬਹੁਤ ਸਿੰਘ ਸਭਾਵਾਂ ਖਾਲਸਾ ਦੀਵਾਨ ਅੰਮ੍ਰਿਤਸਰ ਨਾਲੋਂ ਟੁੱਟ ਲਾਹੌਰ ਦੀਵਾਨ ਨਾਲ ਜੁੜੀਆਂ, ਤੇ ਅੰਮ੍ਰਿਤਸਰ ਦੇ ਨਾਲ ਫਰੀਦਕੋਟ, ਰਾਵਲਪਿੰਡੀ ਆਦਿਕ ਅਲਾਕੇ ਦੀਆਂ ਰਹੀਆਂ ਸਨ। ਇਸ ਅੰਮ੍ਰਿਤਸਰ ਖਾਲਸਾ ਦੀਵਾਨ ਦੇ ਚੀਫ ਸਕੱਤ੍ਰ ਭਾਈ ਗਣੇਸ਼ਾ ਸਿੰਘ ਫਿਰ ਇਨ੍ਹਾਂ ਪਿਛੋਂ ਬਾਬਾ ਜੀ ਦੇ ਸੇਵਕ ਸਰਦਾਰ ਅਵਤਾਰ ਸਿੰਘ ਵਹੀਰੀਆ ਬਣੇ। ਜਿਨ੍ਹਾਂ ਨੇ ਸੰਨ 1887 ਵਿਚ ਦੀਵਾਨ ਦੇ ਨੀਯਮ ਉਪਨੀਯਮ ਬਣਾਏ ਸੀ।

ਇਹ ਯਾਦ ਰਹੇ-ਕਿ ਇਕ ਪਾਸੇ ਲਾਹੌਰ ਦੀਵਾਨ ਦੇ ਮੁਖੀਆਂ ਨੂੰ ਪਹਿਲੇ ਬਾਬਾ ਖੇਮ ਸਿੰਘ ਜੀ ਦੇ ਤੱਕੀਏ ਗੱਦੇਲੇ ਉਤੇ ਕੋਈ ਇਤਰਾਜ਼ ਨਹੀਂ ਸੀ, ਤੇ ਖੁੱਦ ਭਾਈ ਗੁਰਮੁੱਖ ਸਿੰਘ ਜੀ ਨੇ ਬਾਬਾ ਖੇਮ ਸਿੰਘ ਜੀ ਨੂੰ ਲਾਹੌਰ ਦੀ ਸਿੰਘ ਸਭਾ ਦਾ ਮਿੰਬਰ ਹੋਣ ਨੂੰ ਮਨਾਇਆ ਸੀ। ਫਿਰ ਖਾ: ਦੀਵਾਨ ਅੰਮ੍ਰਿਤਸਰ ਦਾ ਪ੍ਰਧਾਨ ਬਣਾਇਆ ਸੀ, ਪਰ ਹੁਣ ਇਨ੍ਹਾਂ ਤੇ ਇਤਰਾਜ਼ ਕੀਤਾ ਗਿਆ ਕਿਉਂ?

ਦੂਜੇ ਪਾਸੇ ਇਨ੍ਹਾਂ ਹੀ ਲਾਹੌਰ ਦੀਵਾਨ ਦੇ ਮੁਖੀਆਂ ਨੇ ਇਕ

ਹੋਰ ਪੰਥਕ ਸੇਵਾ ਕੀਤੀ। ਉਹ ਇਹ ! ਕਿ ਸੰਨ 1886 ਦੇ ਮਾਰਚ ਵਿਚ ਮਹਾਰਾਜਾ ਦਲੀਪ ਸਿੰਘ ਨੇ ਲੰਡਨ ਤੋਂ ਇਕ ਚਿਠੀ ਲਿਖੀ ਕਿ ਜਦੋਂ ਮੈਂ ਛੋਟਾ ਸੀ, ਈਸਾਈ ਬਣ ਗਿਆ ਸੀ ਹੁਣ ਮੈਂ ਬੰਬਈ ਵਾਪਸ ਆ ਕ ਸਿਖੀ ਧਰਮ ਧਾਰਨ ਕਰਨਾਂ ਚਾਹੁੰਦਾ ਹਾਂ* ਇਸ ਚਿੱਠੀ ਦਾ ਉੱਤਰ ਬੜੀ ਸੋਚ ਪਿਛੋਂ 1887 ਵਿਚ ਲਾਹੌਰੀ ਰਈਸਾਂ ਵਲੋਂ ਇਹ ਦਿਤਾ ਗਿਆ ਕਿ ਤੂੰ ਝੂਠਾ ਦਾਹਵਦਾਰ, ਗੱਦਾਰ ਹੈਂ, ਤੇਰੇ ਇਥ ਆਉਣ ਦੀ ਕੋਈ ਲੋੜ ਨਹੀਂ ! ਇੱਧਰ ਇਨ੍ਹਾਂ ਨੇ ਵਾਇਸਰਾਏ ਨੂੰ ਇਹ ਲਿਖਿਆ ਕਿ ਦਲੀਪ ਸਿੰਘ ਨੂੰ ਆਉਣ ਨਾ ਦਿਤਾ ਜਾਇ, ਵਰਨਾਂ ਪੰਜਾਬ ਦੇ ਲੋਕੀ ਭੜਕ ਪੈਣਗੇ। ਐਸਾ ਕਰਕੇ ਇਨ੍ਹਾ ਲਾਹੌਰੀ ਆਗੂਆ ਨੇ ਸਰਕਾਰ ਅੰਗਰਜ਼ੀ ਨੂੰ ਅਪਣਾ ਹੋਰ ਵਿਸਵਾਸ਼ੀ ਬਣਾਇਆ ਤੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਆਉਣ ਤੋਂ ਰੁਕਵਾਇਆ ਸੀ ਜੋ ਪਹਿਲੇ ਬਾਬਾ ਜੀ ਦੇ ਵਿਰੋਧ ਵਿਚ ਕੌਮ ਦੀ ਧਾਰਮਕ ਸੇਵਾ ਸਮਝੀ ਤੇ ਇਹ ਦੂਜੀ ਪੋਲੀਟੀਕਲ ਪੰਥਕ ਸੇਵਾ ਕੀਤੀ ਹੁਣ ਮਹਾਰਾਜਾ ਦਲੀਪ ਸਿੰਘ ਨੂੰ ਰੁਕਵਾ ਦਿੱਤਾ, ਕਿ ਲਾਹੌਰ ਵਿਚ ਉਸ ਦੇ ਆਏ ਨਾਲ ਇਨ੍ਹਾਂ ਦੀ ਪੁੱਛ ਨਹੀਂ ਹੋਣੀ ਸੀ।

ਲਾਹੌਰ ਪ੍ਰਮੁੱਖ ਸਿਖਾਂ ਵਲੋਂ ਐਸੀ ਭੇਜੀ ਚਿਠੀ ਦਾ ਅਸਰ ਮਹਾਰਾਜਾ ਦਲੀਪ ਸਿੰਘ ਦੇ ਮਨ ਉਤੇ ਕੀ ਪਿਆ ਹੋਣਾ ? ਉਹੀ ਜਾਣਦੇ ਸਨ, ਪਰ ਵਾਇਸਰਾਏ, ਸਾਹਿਬ ਨੂੰ ਦਿਤੇ ਐਡਰਸ ਮੁਤਾਬਕ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਵਿਚ ਆਉਣ ਤੋਂ ਰੁਕਵਾ ਦੇਣ ਵਿਚ ਸਫਲ ਹੋ ਗਏ। ਮਹਾਰਾਜਾ ਸਾਹਿਬ ਦਾ ਜਹਾਜ਼ ਜਦੋਂ ਅੱਦਨ ਪੁਜਾ ਤਾਂ ਆਪ ਨੂੰ ਮੜ ਲੰਡਨ ਚਲੇ ਜਾਣ ਦਾ ਹੁਕਮ

* ਡਾਕਟਰ ਗੰਡਾ ਜ਼ੀ ਦੀ ਲਿਖੀ ਪੁਸਤਕ ਸਿਖ ਇਤਿਹਾਸ ਬਾਰ ਮੁਤਾਬਕ ਇਹ ਚਿਠੀ 17 ਅਪ੍ਰੈਲ 1886 ਦੀ ਟ੍ਰਿਬਿਊਨ ਅਖਬਾਰ ਲਾਹੌਰ ਵਿਚ ਛਪ ਚੁਕੀ ਹੈ।

ਦਿਤਾ ਗਿਆ । ਤਦ ਇਥੇ ਅਦਨ ਵਿਚ ਵਸਦੇ ਸਿਖਾਂ ਪਾਸੋਂ ਅੰਮ੍ਰਿਤ ਛਕ ਲਿਆ ਤੇ ਵਾਪਸ ਲੰਡਨ ਨੂੰ ਚਲੇ ਗਏ ਸੀ, ਪਰ ਦੇਸ ਵਾਸੀਆਂ ਦੇ ਦਰਸ਼ਨ ਨੂੰ ਸਹਿਕਦੇ ਮੁੜੇ ਤੇ ੭ ਸਾਲਾਂ ਬਾਅਦ 1893 ਵਿਚ ਪੈਰਸ ਅੰਦਰ ਗਏ ਹੋਇਆਂ ਚਲਾਣਾਂ ਕਰ ਗਏ ਸਨ । ਇਹ ਉਸ ਵੇਲੇ ਦੇ ਲਾਹੌਰ ਖਾਲਸਾ ਦੀਵਾਨ ਦੇ ਪ੍ਰਮੁੱਖਾਂ ਵਲੋਂ ਪੰਥਕ ਸੇਵਾ ਕੀਤੀ ਦਾ ਨਮੂੰਨਾਂ ਹੈ, ਜੋ ਪੰਥਕ ਸੇਵਾ ਦੀ ਆੜ ਵਿਚ ਇਕ ਪਾਸੇ ਬਾਬਾ ਖੇਮ ਸਿੰਘ ਦੀ ਵਿਰੋਧਤਾ ਕਰਕੇ ਖੁੱਦ ਅਗੇ ਵੱਧਣਾ ਚਾਹਿਆ ਸੀ ਤੇ ਇਨ੍ਹਾਂ ਹੀ ਦਿਨਾਂ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਗਦਾਰ ਦੱਸ ਕੇ ਅੰਗਰੇਜ਼ੀ ਲਾਟ ਸਾਹਿਬ ਦੀ ਨਜ਼ਰ ਵਿਚ ਇਤਬਾਰੀ ਬਣਨਾ ਚਾਹਿਆ, ਤੇ ਉਸ ਵਿਚਾਰੇ ਨੂੰ ਅਦਨ ਤੋਂ ਹੀ ਵਾਪਸ ਇੰਗਲੈਂਡ ਨੂੰ ਭਿਜਵਾਇਆ ਸੀ ।

ਹੁਣ ਪਾਠਕਾਂ ਨੇ ਸਮਝ ਲਿਆ ਹੋਣਾਂ ਹੈ ਕਿ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਮੁਕਾਬਲੇ ਲਾਹੌਰ ਖਾਲਸਾ ਦੀਵਾਨ ਸਿਰਫ ਗੁਰਮਤ ਮੰਡਨ ਦੇ ਸੋਹਣੇ ਅਸੂਲ ਦੇ ਨਾਮ ਹੇਠਾਂ ਅਪਣਾ ਰਾਜਸੀ ਵੱਕਾਰ ਵਧਾਣ ਨੂੰ ਕਾਇਮ ਕੀਤਾ ਸੀ ਵਰਨਾਂ ਮਹਾਰਾਜਾ ਦਲੀਪ ਸਿੰਘ ਜੀ ਦੀ ਖਾਹਸ਼ ਨੂੰ ਤੋੜਨਾਂ ਤੇ ਪੰਜਾਬ ਆਉਣ ਤੋਂ ਹੋੜਨਾਂ ਕੀ ਇਹ ਗੁਰ-ਮੱਤ ਮੰਡਨ ਸੀ, ਜਾਂ ਗੁਰਮੱਤ ਖੰਡਨ ਸੀ ? ਗੁਰਮਤਿ ਇਹ ਹੈ–ਜੋ 'ਸ਼ਰਨ ਆਵੇ ਤਿਸ ਕੰਠ ਲਾਵੇ ਇਹ ਬਿਰਦ ਸੁਵਾਂਮੀ ਸੰਦਾ' ।

ਇਸ ਜ਼ਿਕਰ ਨੂੰ ਥੋੜਾ ਹੋਰ ਵਿਸਥਾਰ ਨਾਲ ਅਖੀਰ ਨੂੰ ਲਿਖਾਂਗੇ । ਹੁਣ ਇੱਤਨਾਂ ਹੀ ਦੱਸਣਾ ਹੈ ਕਿ ਖਾਲਸਾ ਦੀਵਾਨ ਲਾਹੌਰ ਨੇ ਅਪਣੇ ਰਾਜਸੀ ਹਿੱਤਾਂ ਕਾਰਨ ਪੰਥ ਦੀ ਪਹਿਲੀ ਜਥੇਬੰਦੀ (ਖਾਲਸਾ ਦੀਵਾਨ ਅੰਮ੍ਰਿਤਸਰ ਨੂੰ ਕਮਜ਼ੋਰ ਕੀਤਾ ਸੀ, ਪਰ 'ਖਾਲਸਾ ਦੀਵਾਨ' ਅੰਮ੍ਰਿਤਸਰ ਨੇ ਦਿੱਲ ਨਹੀਂ ਛਡਿਆ ਸੀ । ਕਿਉਂਕਿ ਇਨ੍ਹਾਂ ਸਾਹਮਣੇ ਸਿਖੀ ਦੇ ਵਾਧੇ ਦਾ ਵਿਸ਼ਾਲ ਨਿਸ਼ਾਨਾ ਸੀ, ਇਹ ਬਾਬਾ ਖੇਮ ਸਿੰਘ ਸਾਹਿਬ ਦੀ ਸਰਪ੍ਰਸਤੀ ਵਿਚ ਚਲਦੇ ਰਹੇ ।

**ਹੁਣ ਖਾਲਸਾ ਦੀਵਾਨ ਅੰਮ੍ਰਿਤਸਰ ਨੇ ਸਿੱਖ ਬਚਿਆਂ ਵਾਸਤੇ**

ਉੱਚੇ ਪੱਧਰ ਦੀ ਅੰਗਰੇਜ਼ੀ (ਰਾਜ-ਭਾਸ਼ਾ) ਵਿਚ ਵਿਦਿਆ ਪ੍ਰਾਪਤੀ ਨੂੰ ਖਾਲਸਾ ਕਾਲਜ ਦੀ ਲੋੜ ਮਾਸੂਸ ਕੀਤੀ। ਪ੍ਰਮੁੱਖ ਸਰਦਾਰਾਂ ਅਤੇ ਵਿੱਦਵਾਨਾਂ ਦੀ ਇਕ ਮੀਟਿੰਗ **'ਲਾਲਾ ਸੰਤ ਰਾਮ ਜੀ'** ਦੀ ਕੋਠੀ ਵਿਚ ਅੰਮ੍ਰਿਤਸਰ ਬੁਲਾਈ। ਫਿਰ ਦੂਜੀ ਵੇਰ ਲਾਹੌਰ ਦੇ ਲਾਰੰਸ ਹਾਲ ਵਿਚ ਕੀਤੀ। ਜਿਸ ਵਿਚ ਕਾਲਜ ਦੀ ਲੋੜ ਨੂੰ ਵਿਸਥਾਰ ਨਾਲ ਦਸਿਆ ਗਿਆ।

ਇਸ ਵਿਚ ਬਾਬਾ ਖੇਮ ਸਿੰਘ ਜੀ ਬੇਦੀ, ਸ੍ਰ: ਬਿਕ੍ਰਮਾਂ ਸਿੰਘ ਜਾਲੰਧਰ, ਸ੍ਰ: ਮਾਨ ਸਿੰਘ **ਸਰਬ੍ਰਾਹ,** ਸ੍ਰ: ਮੀਹਾਂ ਸਿੰਘ ਰਈਸ ਲਾਹੌਰ, ਤੇ ਸਰਦਾਰ ਭਗਵੰਤ ਸਿੰਘ, ਭਦੌੜ ਤੋਂ ਵਖਰੇ ਸ੍ਰ. ਸੁਜਾਨ ਸਿੰਘ ਰਈਸ ਰਾਵਲਪਿੰਡੀ ਵਾਲੇ ਸ਼ਾਮਲ ਹੋਇ। ਸਾਰਿਆਂ ਨੇ ਸਾਂਝੇ ਤੌਰ ਲਾਟ ਸਾਹਿਬ ਪੰਜਾਬ ਨੂੰ ਐਡਰਸ ਪੇਸ਼ ਕਰਕੇ ਕਾਲਜ ਕਾਇਮੀ ਲਈ ਮਨਜ਼ੂਰੀ ਤੇ ਮੱਦਦ ਪ੍ਰਾਪਤ ਕੀਤੀ। ਜੋ ਬਾਅਦ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਰੂਪ ਕਾਇਮ ਹੋਇਆ ਸੀ। ਜਿਸ ਦੀ ਨੀਂਹ 5 ਮਾਰਚ 1892 ਵਿੱਚ ਰਖੀ ਗਈ ਸੀ ਤੇ 14 ਅਪ੍ਰੈਲ ਨੂੰ ਕੌਂਸਲ ਕਾਇਮ ਹੋਈ ਸੀ।

## ਪੁਣੱਛ ਕਸ਼ਮੀਰ ਦਾ ਦੌਰਾ

ਬਾਬਾ ਖੇਮ ਸਿੰਘ ਜੀ ਸਾਹਿਬ ਦੀ ਸ਼ੁਹੱਰਤ ਬਹੁਤ ਵੱਧੇ ਕਾਰਨ ਸਿਰਫ ਸਿਖ ਸੰਗਤਾਂ ਵਲੋਂ ਨਹੀਂ ਬਲਕਿ ਰਾਜੇ ਅਤੇ ਨਵਾਬ ਲੋਕੀ ਵੀ ਆਪ ਦੀ ਪ੍ਰਸੰਤਾ ਨੂੰ ਤਾਂਘਦੇ ਅਤੇ ਅਪਣੇ ਅਮੀਰ ਵਜ਼ੀਰਾਂ ਨੂੰ ਭੇਜਦੇ ਜੋ ਉਨ੍ਹਾਂ ਪਾਸ ਜਾ ਕੇ ਨਿਹਾਲ ਕਰਨ। ਤਦ ਰਾਵਲਪਿੰਡੀ ਤੋਂ ਕੋਹਮਰੀ ਕੋਹਾਲਾ ਰਸਤੇ ਪੁਣੱਛ ਕਸ਼ਮੀਰ ਨੂੰ ਗਏ। ਇਸ ਤੋਂ ਪਹਿਲੇ ਗੁਰੂ ਨਾਨਕ ਅਤੇ ਬਾਬਾ ਸ੍ਰੀ ਚੰਦ ਸਾਹਿਬ ਕਸ਼ਮੀਰ ਗਏ ਸਨ। ਫਿਰ ਗੁਰੂ ਹਰਿਗੋਬਿੰਦ ਸਾਹਿਬ ਤੇ ਬਾਬਾ ਸਾਹਿਬ ਸਿੰਘ ਜੀ ਬੇਦੀ ਉਨ੍ਹਾਂ ਵਾਲੇ ਵੀ ਪਧਾਰੇ ਸਨ। ਕਸ਼ਮੀਰ ਵਿਚ ਗੁਰੂ ਨਾਨਕ

ਲੇਵਾ ਬਹੁਤ ਸ਼ਰਧਾਲੂ ਸਿਖ ਮੌਜੂਦ ਸਨ। ਬਾਬਾ ਖੇਮ ਸਿੰਘ ਜੀ ਨੂੰ ਗੁਰੂ ਨਾਨਕ ਬੰਸ ਦੇ ਜਾਣ ਕੇ ਸਿਖ ਸੰਗਤਾਂ ਨੇ ਬੇਅੰਤ ਸਤਿਕਾਰ ਕੀਤਾ, ਪਰ ਉਤਸ਼ਾਹ ਦੇ ਪ੍ਰਗਟਾਵੇ ਨਾਲ ਆਪ ਦੀ ਮਾਨ ਵਡਿਆਈ ਦਾ ਹੋਣਾ ਇਸ ਵਾਸਤੇ ਵੀ ਜ਼ਰੂਰੀ ਜੀ, ਕਿ ਮਹਾਰਾਜਾ ਰਣਿਧੀਰ ਸਿੰਘ ਕਸ਼ਮੀਰ ਨੇ ਖੁੱਦ ਬੁਲਾਇਆ ਤੇ ਮਾਨ ਸਤਿਕਾਰ ਕਰਾਇਆ ਸੀ ਬਾਬਾ ਜੀ ਉਥੇ ਸ਼ਾਹੀ ਮਹਿਮਾਨ ਹੋ ਕੇ ਰਹੇ।

ਇਸ ਵੇਲੇ ਦੀਵਾਨ ਸੂਰਜ ਕੌਲ ਸਾਹਿਬ ਵਜ਼ੀਰ ਸਨ, ਕਈ ਦਿਨ ਇਨ੍ਹਾਂ ਵਲੋਂ ਸਰਕਾਰੀ ਸਤਿਕਾਰ ਹੋਇਆ, ਫਿਰ ਸਿਖ ਸੰਗਤਾਂ ਦੇ ਪ੍ਰੇਮ ਨੂੰ ਪਾਲਿਆ ਸੀ। ਗੁਰੂ ਧਾਮਾਂ ਦੀ ਯਾਤਰਾ ਵੀ ਕੀਤੀ। ਗੁਰੂ ਹਰਗੋਬਿੰਦ ਸਾਹਿਬ ਤੇ ਬਾਬਾ ਸ੍ਰੀ ਚੰਦ ਚਿਨਾਰ ਅਸਥਾਨ ਉਤੇ ਪ੍ਰਸ਼ਾਦ ਅਤੇ ਨਕਦੀ ਚੜ੍ਹਾਵਾ ਬਹੁਤ ਅਰਪਨ ਕੀਤਾ। ਫਿਰ ਤਰਾਲ ਤੋਂ ਹੋ ਆ ਕੇ ਬਾਰਾਮੂਲੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਗੁਰਦਵਾਰੇ ਦੀ ਯਾਤਰਾ ਕੀਤੀ। ਇਸੇ ਪਾਸੇ ਇਕ ਥਾਂ ਦੀ ਸੰਗਤ ਨੇ ਬਾਬਾ ਖੇਮ ਸਿੰਘ ਨਾਮ ਦਾ ਦਮਦਮਾਂ ਵੀ ਬਣਾਇਆ ਸੀ। ਇਸ ਦੌਰੇ ਵਿਚ ਸ੍ਰੀ ਬਾਬਾ ਜੀ ਦੇ ਦੋ ਸਾਹਿਬ ਜ਼ਾਦੇ (ਬਾਬਾ ਅਵਤਾਰ ਸਿੰਘ ੨੨ ਸਾਲ ਦੇ, ਅਤੇ ਬਾਬਾ ਕਰਤਾਰ ਸਿੰਘ ੧੫ ਸਾਲ ਦੇ) ਨਾਲ ਸਨ। ਇਹ ਜ਼ਿਕਰ ਬਾਬਾ ਕਰਤਾਰ ਸਿੰਘ ਜੀ ਦੀ ਜ਼ੁਬਾਨੀ ਸੁਣਿਆ ਲਿਖਿਆ ਹੈ।

ਕਸ਼ਮੀਰ ਤੋਂ ਪਾਵਸ ਹੁੰਦੇ ਬਾਬਾ ਖ਼ੇਮ ਸਿੰਘ ਜੀ ਪੁਣੱਛ ਸ਼ੈਹਰ ਵਿਚ ਆਇ। ਇਥੇ ਵੀ ਰਾਜਾ ਮੋਤੀ ਸਿੰਘ ਨੇ ਮੁਹੱਤਬਰ ਭੇਜ ਕੇ ਬੁਲਾਏ, ੧੫ ਦਿਨ ਬਤੌਰ ਸ਼ਾਹੀ ਮਹਿਮਾਨ ਦੇ ਰਹੇ। ਰਾਜਾ ਪੁਣੱਛ ਨੂੰ ਪਤਾ ਸੀ ਕਿ ਸਿੱਖਾਂ ਵਿਚ ਕਿਤਨੀ ਮਹਾਂਨ ਆਤਮਾਂ ਕਰਕੇ ਮਸ਼ਹੂਰ ਹਨ, ਤੇ ਇਨ੍ਹਾਂ ਉਤੇ ਸਿਖ ਲੋਕਾਂ ਦਾ ਕਿਤਨਾਂ ਧਾਰਮਕ ਵਿਸ਼ਵਾਸ ਹੈ? ੧੫ ਦਿਨਾਂ ਦੀ ਸੇਵਾ ਸਤਿਕਾਰ ਮਗਰੋਂ ਮਹਾਰਾਣੀ ਪੁਣੱਛ ਜੀ ਨੇ ਪੁੱਤਰ ਪ੍ਰਾਪਤੀ ਲਈ ਅਸ਼ੀਰਵਾਦ ਚਾਹੀ! (ਇਨ੍ਹਾਂ ਦੇ ਪੁੱਤਰ ਕੋਈ ਨਹੀਂ ਸੀ) ਬਾਬਾ ਜੀ ਨੇ ਫ਼ੁਰਮਾਇਆ ਗੁਰੂ ਨਾਨਕ ਦੇ

ਵਿਸ਼ਵਾਸੀ ਰਹੋ ! ਉਹ ਕਿਰਪਾਲਤਾ ਕਰਗੇ* ਉਪਰੰਤ ਬਾਬਾ ਜੀ ਨੂੰ ਨਗਾਲੀ ਡੇਰੇ ਦੇ ਪ੍ਰਸਿਧ ਮਹਾਤਮਾਂ (ਮੋਦੀ ਰਤਨ ਸਿੰਘ) ਜੀ ਅਪਣੇ ਡੇਰੇ ਲੈ ਗਏ । ਇਹ ਡੇਰਾ ਸੰਤ ਭਾਈ ਮੇਲਾ ਸਿੰਘ ਸਾਹਿਬ ਦਾ ਪ੍ਰਸਿੱਧ ਅਸਥਾਨ ਸੀ ਤੇ ਹੁਣ ਮੋਦੀ ਰਤਨ ਸਿੰਘ ਜੀ ਇਥੋਂ ਦੇ ਪ੍ਰਬੰਧਕ ਸਨ । ਬਾਬਾ ਸਾਹਿਬ ਨੇ ਇਨ੍ਹਾਂ ਦੇ ਸੇਵਾ ਸਿਮ੍ਰਨ ਵਾਲੇ ਸੁਭਾਉ ਦੀ ਮਹਿਮਾਂ ਸੁਣੀ ਤੇ ਅਸ਼ੀਰਵਾਦ ਦਿਤੀਨੇ** ਇਥੋਂ ਆਪ ਨੇ ਮੁੜ ਪੰਜਾਬ ਵੱਲ ਨੂੰ ਚਾਲੇ ਪਾਏ ਤੇ ਮੀਰਪੁਰ ਤੋਂ ਹੁੰਦੇ ਕੱਲਰ ਆ ਨਿਵਾਸ ਕੀਤਾ ਸੀ ।

## ਮੈਕਾਲਿਫ ਸਾਹਿਬ ਦੀ ਨਜ਼ਰ ਵਿੱਚ ਬਾਬਾ ਖੇਮ ਸਿੰਘ ਜੀ

ਇਸੇ ਅਰਸੇ ਵਿਚ ਆਪ (ਬਾਬਾ ਜੀ) ਸਰਕਾਰ ਦੀ ਕਾਨੂੰਨ ਘੜਨੀ ਕੌਂਸਲ ਦੇ ਮੈਂਬਰ ਵੀ ਬਣਾਏ ਗਏ ਸੀ । ਮੈਕਾਲਫ ਸਾਹਿਬ ਇਨ੍ਹਾਂ ਦੀ ਧਾਰਮਕ ਤੇ ਰਾਜਸੀ ਪ੍ਰਭਤਾ ਨੂੰ ਜਾਣਦਾ ਸੀ । ਇਸ ਨੇ 'ਸਿਖ ਰੀਲੀਜ਼ਨ' ਨਾਮ ਪੁਸਤਕ ਨੂੰ ਅੰਗਰੇਜ਼ੀ ੬ ਭਾਗਾਂ ਵਿੱਚ ਲਿਖਿਆ । ਇਸ ਕਾਰਜ ਵਿਚ ਉਸ ਨੇ ਡਿਪਟੀ ਕਮਿਸ਼ਨਰੀ ਅਤੇ ਡਵੀਜ਼ਨਲ ਜੱਜੀ ਨੂੰ ਛਡਿਆ, ਇਸ ਵਾਸਤੇ ਕਿ ਸਾਰੇ ਪਾਸਿਆਂ ਤੋਂ ਸੁਰਤ ਸੰਕੋਚ ਕੇ ਹੀ ਐਸਾ ਕੰਮ ਕੀਤਾ ਜਾ ਸਕਦਾ ਸੀ । ਹਮੇਸ਼ਾਂ ਕੋਈ ਵਿਦਵਾਨ ਵਿਹਲਾ ਹੋ ਕੇ ਲਿਖ ਸਕਦਾ ਹੈ, ਮੈਕਾਲਫ ਸਾਹਿਬ ਨੇ ਗੁਰਮਤਿ ਸਿਧਾਂਤ (ਗੁਰਬਾਣੀ) ਨੂੰ ਅਤੇ ਸਿਖ ਇਤਿਹਾਸ ਨੂੰ ਸਮਝਣ ਵਾਸਤੇ ਭਾਈ ਦਿਤ ਸਿੰਘ, ਭਾਈ ਹਜ਼ਾਰਾ ਸਿੰਘ, ਗਿਆਨੀ ਸਰਦੂਲ ਸਿੰਘ, ਅਤੇ ਭਾਈ ਸੰਤ ਸਿੰਘ ਜੀ ਆਦਿਕ ਵਿਦਵਾਨਾਂ

---

* ਬਾਅਦ ਵਿਚ ਰਾਜਾ ਪੁਣੱਛ ਦੇ ਬੇਟਾ ਪੈਦਾ ਹੋਇਆ ਸੀ । ਮਗਰੋਂ ਇਸੇ ਦਾ ਨਾਮ ਬਲਦੇਵ ਸਿੰਘ ਰਖਿਆ ।

**ਗੁੜੇ ਹੀਰੇ ਪੁਸਤਕ ਸਫਾ ੨੦੨ ਗਿਆਨੀ ਬੁੱਧ ਸਿੰਘ ਜੀ ਲਿਖਤ (ਇਹ ਪੁਣੱਛ ਅਲਾਕੇ ਦੇ ਮਹਾਨ ਲਿਖਾਰੀ ਸਨ)

ਦੀ ਸਹੈਤਾ ਪ੍ਰਾਪਤ ਕੀਤੀ। ਮਾਲੀ ਇਮਦਾਦ ਸਰਕਾਰ ਵਲੋਂ ਮਿਲੀ ਕਾਰਜ ਸਿਰੇ ਚਾੜ੍ਹਿਆ ਸੀ। ਇਸ ਵੱਡੀ ਪੁਸਤਕ ਨੂੰ ਅੰਗਰੇਜ਼ੀ ਵਿਚ ਲਿਖੇ ਮਗਰੋਂ ਮੈਕਾਲਫ ਸਾਹਿਬ ਨੇ ਸਿਖ ਕੌਮ ਦੀਆਂ ਪ੍ਰਸਿਧ ਹਸਤੀਆਂ ਦੀ ਅਸ਼ੀਰਵਾਦ ਪ੍ਰਾਪਤ ਕਰਨ ਨੂੰ ਅਪਣੀ ਪੁਸਤਕ ਬਾਬਾ ਖੇਮ ਸਿੰਘ ਸਾਹਿਬ ਬੇਦੀ ਪਾਸ ਵੀ ਭੇਜੀ। ਬਾਬਾ ਸਾਹਿਬ ਨੇ ਅਪਣੇ ਅੰਗਰੇਜ਼ੀ ਵਿਦਵਾਨਾਂ ਰਾਹੀਂ ਸੁਣਿਆ ਤੇ ਸੁੰਦਰ ਸ਼ਬਦਾਂ ਨਾਲ ਮੈਕਾਲਫ ਦੀ ਪ੍ਰਸੰਸਾ ਕੀਤੀ। ਉਨ੍ਹਾਂ ਦੇ ਅਮੋਲਕ ਸ਼ਬਦ ਇਹ ਸਨ ਜੋ ਮੈਕਾਲਫ ਸਾਹਿਬ ਨੇ ਅਪਣੀ ਪੁਸਤਕ ਵਿਚ ਲਿਖੇ ਸਨ।

> "ਸਿਖ ਕੌਮ ਦੇ ਬੜੇ ਚੰਗੇ ਭਾਗ ਹਨ ਜੋ ਇਸ ਨੂੰ ਤੁਹਾਡੇ ਜਿਹਾ ਕਿਰਪਾਲੂ ਮਿੱਤਰ ਮਿਲਿਆ ਹੋਇਆ ਹੈ। ਤੁਹਾਡੇ ਖਿਆਲ ਸੁਭਾਵਕ ਹੀ ਸਿਖ ਕੌਮ ਦੇ ਲਾਭ ਵੱਲ ਮੁੜੇ ਹੋਇ ਹਨ। ਸਿਖਾਂ ਨੂੰ ਸਦਾ ਲਈ ਆਪ ਦਾ ਧੰਨਵਾਦੀ ਅਤੇ ਕਿਰਤਾਰਥ ਹੋਣਾ ਚਾਹੀਦਾ ਹੈ। ਮੈਨੂੰ ਆਪ ਦੀ ਪੁਸਤਕ ਦੀ ਪ੍ਰਸੰਸਾ ਕਰਕੇ ਬੜੀ ਖੁਸ਼ੀ ਪ੍ਰਾਪਤ ਹੋ ਰਹੀ ਹੈ ਆਪ ਨੇ ਇਡੇ ਵਡੇ ਕੰਮ ਦੇ ਸੰਪੂਰਣ ਕਰਨ ਲਈ ਬਹੁਤ ਕਸ਼ਟ ਅਪਣੇ ਆਪ ਉਤੇ ਝਲੇ ਹਨ।
>
> (ਮਿਸਟਰ ਮੈਕਾਲਫ ਪੰਜਾਬੀ ਉਲਥਾ ਮਾਸਟਰ ਸੁਜਾਨ ਸਿੰਘ ਜੀ ਸਫਾ ੧੫)

**ਨੋਟ**—ਮਿਸਟਰ ਮੈਕਾਲਫ ਨੇ ਸੰਨ 1893 ਵਿਚ ਸਰਕਾਰੀ ਨੌਕਰੀ ਛੱਡ ਕੇ ਸਿਖ ਇਤਿਹਾਸ ਲਿਖਣਾਂ ਸ਼ੁਰੂ ਕੀਤਾ ਸੀ। ਕਈ ਸਾਲਾਂ ਦੀ ਮੇਹਨਤ ਮਗਰੋਂ ਮੁਕਾਇਆ ਤੇ ਬਾਬਾ ਖੇਮ ਸਿੰਘ ਜੀ ਸਾਹਿਬ ਪਾਸੋਂ ਪ੍ਰਸ਼ੰਸਾ ਪੱਤ੍ਰ ਪ੍ਰਾਪਤ ਕੀਤਾ ਸੀ, ਪਰ ਜਿਸ ਵੇਲੇ ਉਸ ਨੇ ਪੁਸਤਕ ਨੂੰ ਛਪਵਾਇਆ ਸੀ ਬਾਬਾ ਸਾਹਿਬ ਜੀ ਦੇ

1904 ਵਿਚ ਚਲਾਣਾਂ ਕੀਤੇ ਮਗਰੋਂ ਉਸ ਨੇ ਉਹਨਾਂ ਦੇ ਸ਼ਲਾਘਾ ਪੱਤਰ ਨੂੰ ਛਾਪਿਆ ਤੇ ਲਿਖਿਆ ਹੈ ਕਿ ਬੈਕੁੰਠ ਵਾਸੀ ਬਾਬਾ ਖੇਮ ਸਿੰਘ ਜੀ ਨੇ ਐਸਾ ਪੱਤਰ ਦਿਤਾ ਸੀ।

—o—

# ਸੰਤ ਅਤਰ ਸਿੰਘ ਸਾਹਿਬ ਦਾ ਮੇਲ

ਸਿਖ ਇਤਿਹਾਸ ਵਿਚ ਸੰਤ ਅਤਰ ਸਿੰਘ ਸਾਹਿਬ ਦਾ ਨਾਮ ਸਦਾ ਚਮਕਦਾ ਰਹੇਗਾ। ਆਪ ਨੇ ਸੰਨ 1888 ਵਿਚ ਪਲਟਨ ਦੀ ਨੌਕਰੀ ਛੱਡੀ ਤੇ ਰੱਬੀ ਨੌਕਰੀ ਅਖਤਿਆਰ ਕਰ ਲਈ ਸੀ। ਕਈ ਸਾਲਾਂ ਦੀ ਕਰੜੀ ਘਾਲ ਕਮਾਈ ਦਵਾਰਾ ਆਪ ਉੱਚ ਕੋਟੀ ਦੇ ਗੁਰਮੁਖ ਨਾਮ ਰਸੀਏ ਮਹਾਤਮਾਂ ਪ੍ਰਸਿਧ ਹੋ ਚੁਕੇ ਤੇ ਇਨ੍ਹਾਂ ਦਿਨਾਂ ਵਿਚ ਆਪ ਜੀ ਕਲੱਰ ਸਯਦਾਂ ਨੇੜੇ ਕਨੋਹਾ ਪਿੰਡ ਵਿੱਚ ਨਿਵਾਸ ਰਖਦੇ ਸਨ। ਪਰ ਬ੍ਰਿਹੋਂ ਚੋਟ ਦੀ ਪੀੜਾ ਨੂੰ ਨ ਜਾਣਨ ਵਾਲੇ ਲੋਕੀ ਐਸੇ ਮਹਾਂ ਪੁਰਸ਼ ਦੀ ਜਵਾਨ ਉਮਰ ਉਤੇ ਤਰਕਾਂ ਕਰਨ ਲੱਗੇ ਸੀ, ਸੰਤ ਮਹਾਰਾਜ ਨੇ ਕਨੋਹਾ ਛੱਡ ਕਲੱਰ ਨੇੜੇ ਵਗਦੇ (ਕਾਂਸ਼ੀ ਦਰਿਆ) ਨਾਲੇ ਦੇ ਪਾੜ ਵਿਚ ਆਸਨ ਜਮਾ ਲਿਆ। ਕਈ ਮਹੀਨੇ ਦੀ ਧੁੱਪ ਤੇ ਸਰਦੀ ਨੂੰ ਨੰਗੇ ਬਦਨ ਸਹਿਆ। ਕਈ ਤਰਕ ਵਾਦੀਆਂ ਨੇ ਰਾਤ ਰਾਤ ਪਹਿਰਾ ਕਟਿਆ ਕਿ ਕਿਸੇ ਵੇਲੇ ਸੌਂਦੇ ਹੋਣਗੇ,ਪਰ ਐਸੇ ਵਿਰੋਧੀ ਖੁੱਦ ਅੱਕ ਥੱਕ ਜਾਂਦੇ ਰਹੇ, ਅਤੇ ਸੰਤ ਜੀ ਨੂੰ ਤੁਰਦੇ ਫਿਰਦੇ ਜਾਂ ਬੈਠੇ ਸਿੰਮ੍ਰਨ ਕਰਦੇ ਦੇਖਦੇ ਰਹੇ। ਕਦੀ ਕੰਢ ਪਰਨੇ ਲੇਟੇ ਸੁੱਤੇ ਨਹੀਂ ਦੇਖੇ ਸੀ। ਆਪ ਜੀ ਦੀ ਇਸ ਕਠਨ ਘਾਲ ਦੀ ਗੱਲਾਂ ਚਲੀਆਂ ਰਹਿੰਦੀਆਂ ਸਨ।

ਬਾਬਾ ਖੇਮ ਸਿੰਘ ਸਾਹਿਬ ਕਲੱਰ ਵਿਚ ਨੇੜੇ ਹੀ ਇਕ ਅੱਧ ਮੀਲ ਉਤੇ ਨਿਵਾਸ ਰਖਦੇ ਸਨ। ਉਹ ਸੰਤ ਸੇਵੀ ਅਤੇ ਪੂਰਨ ਪਾਰਖੂ ਸਨ। ਸ਼ੰਤ ਅਤਰ ਸਿੰਘ ਜੀ ਦੀ ਇਤਨੀ ਕਠਨ ਕਮਾਈ

ਨੇ ਬਾਬਾ ਜੀ ਦੇ ਮਨ ਉਤੇ ਬਹੁਤ ਅਸਰ ਕੀਤਾ। ਤਦ ਆਪ ਜੀ ਨੇ ਇਕ ਕੀਮਤੀ ਦੁਸ਼ਾਲਾ ਤੇ ਪ੍ਰਸ਼ਾਦ ਮਿਠਾਈ ਦਾ ਥਾਲ ਪੇਸ਼ ਕਰਾਇਆ, ਪਰ ਸੰਤ ਜੀ ਨੇ ਦੁਸ਼ਾਲਾ ਮੋੜ ਭਿਜਵਾਇਆ ਤੇ ਦਸਿਆ ਕਿ ਐਸੇ ਦੁਸ਼ਾਲੇ ਆਪ ਜੀ ਰਾਜ ਜੋਗੀਆਂ ਨੂੰ ਸ਼ੋਭਦੇ ਹਨ। ਅਸੀਂ ਫਕੀਰ ਹਾਂ, ਕਾਲੀ ਕਮਲੀ ਹੀ ਫਬਦੀ ਹੈ। ਤੱਦ ਬਾਬਾ ਸਾਹਿਬ ਨੇ ਮੋੜਵੇਂ ਉੱਤਰ ਫਰਮਾਇਆ—ਕਿ ਇਹ ਕਮਲੀ ! ਅਗਰ ਐਸੀ ਹੀ ਰਹੀ ਤਾਂ ਇਸ ਅਗੇ ਰਾਜੇ ਮਹਾਰਾਜੇ ਨਿਵਣਗੇ। ਸੱਚ ਮੁੱਚ ਇਹ ਕਮਲੀ ਪਵਿਤ੍ਰ ਰਹੀ। ਬੇ ਦਾਗ ਸਾਬਤ ਹੋਈ ਤੇ ਸੰਤ ਅਤਰ ਸਿੰਘ ਅਗੇ ਰਾਜੇ ਮਹਾਰਾਜਿਆਂ ਨੇ ਸਿਰ ਨਿਵਾਏ ਸਨ। ਇਹ ਜ਼ਿਕਰ 1920 ਵਿਚ ਸੰਤ ਭਾਈ ਬਾਜ ਸਿੰਘ ਜੀ ਨੇ ਮੈਨੂੰ(ਲੇਖਕ ਨੂੰ) ਅੱਖੀਂ ਡਿੱਠਾ ਤੇ ਕੰਨੀ ਸੁਣਿਆ ਸੁਣਾਇਆ ਸੀ।

ਦੂਜੀ ਵੇਰ ਸਮਾਂ ਪਾ ਕੇ ਜਦੋਂ ਬਾਬਾ ਖੇਮ ਸਿੰਘ ਸਾਹਿਬ ਦੇ ਵਡੇ ਸਾਹਿਬ ਜ਼ਾਦੇ (ਰਾਜਾ ਸਰ ਬਾਬਾ ਗੁਰਬਖਸ਼ ਸਿੰਘ ਜੀ) ਦੇ ਗ੍ਰਿਹ ਟਿੱਕਾ ਸਾਹਿਬ (ਬਾਬਾ ਸੁਰਿੰਦਰ ਸਿੰਘ ਬੇਦੀ) ਦਾ ਜਨਮ ਹੋਇਆ ਸੀ ਤਾਂ ਉਸ ਖੁਸ਼ੀ ਵਿਚ ਸੰਤ ਅਤਰ ਸਿੰਘ ਜੀ ਨੂੰ ਬੁਲਾ ਕੇ ਦਮਦਮੇ ਸਾਹਿਬ ਗੁਰਦਵਾਰੇ ਵਿਚ ਰੈਣ ਸਬਾਈ ਕੀਰਤਨ ਕਰਾਇਆ ਗਿਆ ਸੀ। ਇਸ ਵੇਲੇ ਬਾਬਾ ਖੇਮ ਸਿੰਘ ਬੇਦੀ ਸਾਹਿਬ ਜੀ ਵਲੋਂ ੫੦੦) ਰੁਪੇ ਦਾ ਕੜਾਹ ਪ੍ਰਸ਼ਾਦ ਤੇ ਖੁਲ੍ਹਾ ਲੰਗਰ ਵਰਤਾਇਆ ਗਿਆ ਸੀ। ਇਹ ਜ਼ਿਕਰ ਵੀ ਅਪਣੇ ਵਡਿਆਂ ਤੋਂ ਸੁਣਿਆ ਹੋਇਆ ਬਾਬਾ ਸੁਰਿੰਦਰ ਸਿੰਘ ਸਾਹਿਬ ਜੀ ਨੇ ਖੁੱਦ ਸੁਣਾਇਆ ਹੈ। ਇਥੇ ਲਿਖ ਦੱਸਣ ਦਾ ਭਾਵ ਇਹੋ ਹੈ ਕਿ ਬਾਬਾ ਖੇਮ ਸਿੰਘ ਸਾਹਿਬ ਦੇ ਦਿੱਲ ਵਿਚ ਸੰਤ ਸੇਵਾ ਦਾ ਕਿਤਨਾਂ ਚਾਉ ਸੀ। ਜੋ ਸੰਤ ਅਤਰ ਸਿੰਘ ਦੇ ਜੀਵਨ ਸਬੰਧੀ ਸੰਤ ਤੇਜਾ ਸਿੰਘ ਜੀ ਵਲੋਂ ਲਿਖੀ ਗਈ ਪੁਸਤਕ ਵੀ ਲਿਖਿਆ ਹੈ।

—o—

# ਵਿਸ਼ੇਸ਼ ਵਡਿਆਈ

ਸ੍ਰੀ ਬਾਬਾ ਖੇਮ ਸਿੰਘ ਸਾਹਿਬ ਇਕ ਵਿਸ਼ੇਸ਼ ਵਡਿਆਈ ਦੇ ਮਾਲਕ ਸਨ । ਉਹ ਬਹੁਤ ਫਰਾਖ ਦਿਲ ਅਤੇ ਦੂਰ ਦੀ ਸੋਝੀ ਰਖਦੇ ਸਨ । ਉਹ ਜਿਸ ਕਿਸੇ ਵਿਚ ਗੁਣ ਵੇਖਦੇ ਕਿ ਸਚੇ ਦਿਲ ਨਾਲ ਗੁਰ ਸਿਖੀ ਮਾਰਗ ਉਤੇ ਤੁਰਿਆ ਅਤੇ ਦੂਜਿਆਂ ਨੂੰ ਤੋਰਨ ਦੀ ਪ੍ਰੇਰਨਾਂ ਕਰਦਾ ਹੈ, ਐਸੇ ਸੰਤ ਮਹਾਤਮਾਂ ਦਾ ਖੁੱਦ ਵੀ ਸਤਿਕਾਰ ਕਰਦੇ ਤੇ ਦੂਜਿਆਂ ਲੋਕਾਂ ਵਲੋਂ ਉਹਨਾਂ ਦਾ ਸਤਿਕਾਰ ਹੁੰਦਾ ਵੇਖ ਕੇ ਖਿੱਝਦੇ ਨਹੀਂ ਸਨ ਸਗੋਂ ਖੁਸ਼ ਹੁੰਦੇ ਸਨ । ਵਰਨਾਂ ਬਹੁਤੇ ਲੋਕੀ ਬਰਾਬਰ ਦੇ ਕਿਸੇ ਸਤਿਕਾਰ ਨੂੰ ਸਹਾਰ ਨਹੀਂ ਸਕਦੇ । ਨਿੰਦਾ ਕਰ ਕਰਕੇ ਡੇਗਣੇ ਦੀ ਕੋਸ਼ਸ਼ ਕਰਦੇ ਹਨ, ਤੁਲਸੀ ਦਾਸ ਜੀ ਨੇ ਅਪਣੇ ਤਜਰਬੇ ਦੀ ਗੱਲ ਨੂੰ ਰਮਾਇਣ ਵਿਚ ਲਿਖਿਆ ਹੈ–

'ਅਸ ਨ ਕੋਉ ਜਨਮਿਯੋ ਜਗ ਮਾਂਹੀ ।
ਪ੍ਰਭਤਾ ਪਾਇ ਜਾਸ ਮੱਦ ਨਾਹੀ ।'

ਗੁਰੂ ਵਾਕ ਵੀ ਐਸਾ ਹੈ–

ਸਭ ਕੋ ਪੂਰਾ ਆਪੇ ਹੋਵੈ ਘੱਟ ਨ ਕੋਈ ਆਖੈ ।

ਪਰ ਬਾਬਾ ਖੇਮ ਸਿੰਘ ਜੀ ਨੂੰ ਲੋਕੀ ਗੁਰੂ ਕਰਕੇ ਮੰਨਦੇ ਸਤਿਕਾਰਦੇ ਵੀ ਸਨ ਪਰ ਉਹ ਅਪਣੇ ਚਰਨ ਸੇਵਕ (ਸ: ਅਵਤਾਰ ਸਿੰਘ ਜੀ) ਨੂੰ ਉਚੇਚਾ ਸਮਝਾਂਦੇ ਕਿ ਅਸੀਂ ਗੁਰੂ ਨਹੀਂ ! ਗੁਰ ਸ਼ਬਦ ਦੇ ਲੰਗਰ ਨੂੰ ਚਲਾਵੇ ਹਾਂ । ਇਸ ਸ਼ਬਦ ਦਾ ਦਾਤਾ (ਭੰਡਾਰੇ ਦਾ ਮਾਲਕ) ਗੁਰੂ ਨਾਨਕ ਹੈ,ਕੈਸਾ ਉੱਤਮ ਖਿਆਲ ਹੈ ? ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਹੀ ਦਸਿਆ ਮਾਰਗ ਹੈ !

ਗੁਰੂ ਗੋਬਿੰਦ ਸਿੰਘ ਸਾਹਿਬ ਵਿਚ ਹਰ ਇਕ ਕੱਲਾ ਦਾ ਪੂਰਨ ਕਮਾਲ ਦੇਖ ਕੇ ਨਿੱਕਟ ਵਰਤੀ ਕਵੀਆਂ ਨੇ ਆਪ ਨੂੰ ਪਰਮੇਸ਼ਵਰ ਦਾ ਮਨੁੱਖ ਰੂਪ ਵਰਨਣ ਕਰਨਾਂ ਸ਼ੁਰੂ ਕੀਤਾ ਪਰ ਆਪ ਨੇ ਡਾਂਟ ਪਾ ਕੇ ਉਹਨਾਂ ਨੂੰ ਆਖਿਆ ਸੀ ।

'ਜੋ ਹਮ ਕੋ ਪਰਮੇਸ ਉਚਰ ਹੈ।
ਤੇ ਸਭ ਨਰਕ ਕੁੰਡ ਮਹਿ ਪਰ ਹੈ।
ਮੋ ਕਉ ਦਾਸ ਤੱਵਨ ਕਾ ਜਾਨੋ।
ਯਾਂ ਮੈਂ ਭੇਦ ਨ ਰੰਚਕ ਮਾਨੋ।
(ਬਚਿਤ੍ਰ ਨਾਟਕ ਧਿ: ੬)

ਇਸ ਵਾਕ ਦੀ ਰੋਸ਼ਨੀ ਵਿਚ ਬਾਬਾ ਜੀ ਨੇ ਅਪਣੀ ਨਿੰਮ੍ਰਤਾ ਨੂੰ ਪ੍ਰਗਟਾਇਆ ਤੇ ਫੁਰਮਾਇਆ ਸੀ ਕਿ ਗੁਰੂ (ਸਤਿਗੁਰੂ) ਨਾਨਕ ਹੈ। ਅਸੀਂ ਗੁਰ ਮੰਤ੍ਰ ਨੂੰ ਜਪਦੇ ਜਪਾਂਦੇ, ਉਸਦੇ ਭੰਡਾਰੇ ਦੇ ਵਰਤਾਵੇ ਹਾਂ। ਪਰ ਲੋਕੀ ਤਾਂ ਅਪਣੀ ਥਾਂ ਸਚੇ ਸਨ। ਉਹ ਇਨ੍ਹਾਂ ਨੂੰ ਇਸ ਵਾਸਤੇ ਗੁਰੂ ਜਾਣਦੇ ਕਿ ਬਾਬਾ ਖੇਮ ਸਿੰਘ ਜੀ ਨੂੰ 'ਗੁਰੂ ਕੀ ਕਾਰ' ਕਰਦੇ ਵੇਖਦੇ ਸਨ। ਇਸ ਵਾਸਤੇ ਕਿ ਲੋਕਾਂ ਸਾਹਮਣੇ ਇਹ ਗੁਰੂ ਵਾਕ ਮੌਜੂਦ ਸਨ–

ਜਿਸ ਨੂੰ ਦਇਆਲ ਹੋਵੈ ਮੇਰਾ ਸੁਆਮੀ,
ਤਿਸੁ ਗੁਰ ਸਿਖ ਗੁਰ ਉਪਦੇਸ਼ ਸੁਣਾਵੈ।
ਜਨੁ ਨਾਨਕ ਧੂੜਿ ਮੰਗੈ ਤਿਸ ਗੁਰਸਿਖ ਕੀ,
ਜੋ ਆਪ ਜਪੈ ਅਵਰਾ ਨਾਮ ਜਪਾਵੈ। (੩੦੬)

ਅਗੇ ਫੇਰ ਕਿਹਾ ਸੀ–

ਗੁਰ ਸਿਖੁ ਸਿਖ ਗੁਰੂ ਹੈ ਏਕੋ ਗੁਰ ਉਪਦੇਸ ਚਲਾਏ।
ਰਾਮ ਨਾਮ ਮੰਤ੍ਰ ਹਿਰਦੈ ਦੇਵੈ ਨਾਨਕ ਮਿਲਣ ਸੁਭਾਏ। (੪੪੪)

ਐਸੇ ਸੰਤ ਸ਼੍ਰੋਮਣੀ ਮਹਾਨ ਆਤਮਾਂ (ਸੰਤ ਅਤਰ ਸਿੰਘ ਜੀ) ਨੇ ਬਾਬਾ ਖੇਮ ਸਿੰਘ ਸਾਹਿਬ ਨੂੰ ਅੰਮ੍ਰਿਤ ਪ੍ਰਚਾਰ ਤੇ ਗੁਰ ਮੰਤ੍ਰ ਪਰਸਾਰਤ ਕਰਦੇ ਜਾਣਿਆ ਸੀ ਤਦੇ ਉਹਨਾਂ ਨੂੰ ਭਾਵਨਾਂ ਭਰਪੂਰ ਹੋ ਕੇ ਰਾਜਾ ਜੋਗੀ ਕਿਹਾ ਸੀ। ਪਰ ਬਾਬਾ ਖੇਮ ਸਿੰਘ ਵੀ ਖੁਦ ਆਤਮ ਰਸੀਏ ਅਤੇ ਆਤਮ ਰਸੀਆਂ ਦੇ ਪਾਰਖੂ ਸਨ ਤਦੇ ਪੋਤਰੇ ਦੇ ਜਨਮ

ਦੀ ਖੁਸ਼ੀ ਵਿਚ ਆਪ ਨੂੰ ਸਤਿਕਾਰ ਨਾਲ ਬੁਲਾਇਆ ਤੇ ਰੈਣਸਬਾਈ ਕੀਰਤਨ ਵੀ ਕਰਾਇਆ ਸੀ। ਇਹੋ ਵਿਸ਼ੇਸ਼ ਵਡਿਆਈ ਬਾਬਾ ਖੇਮ ਸਿੰਘ ਜੀ ਵਿਚ ਸੀ ਕਿ ਬਹੁਤ ਨਿਰਮਾਨ ਸਨ !

--o--

# ਦੁੱਖੀ ਪਰਜਾ ਦਾ ਪਿਆਰ

ਤਵਾਰੀਖੀ ਜ਼ਿਕਰ ਹੈ ਕਿ ਸੰਨ 1896-97 ਵਿਚ ਭਾਰਤ ਅੰਦਰ ਭਿਆਨਕ ਕਾਲ ਪੈ ਗਿਆ ਸੀ। ਹਜ਼ਾਰਾਂ ਨਹੀਂ ਕਈ ਲੱਖਾਂ ਬੰਦੇ ਮਰੇ ਸ਼ਨ, ਤਾਂ ਦਰਦ ਦਿਲ ਰਖਦੇ ਬਾਬਾ ਜੀ ਨੇ ਐਸੇ ਲੋਕਾਂ ਦੀ ਸਿਰਫ ਮਾਲੀ ਇਮਦਾਦ ਅਤੇ ਕਪੜੇ ਭੇਜ ਕੇ ਮੱਦਦ ਹੀ ਨਹੀਂ ਕੀਤੀ ਸਗੋਂ ਐਸੇ ਮੱਧ ਪ੍ਰਦੇਸ਼ ਤੇ ਬਿਹਾਰ ਅਲਾਕੇ ਦੇ ੧੦੦ ਯਤੀਮ ਬਚੇ ਬਚੀਆਂ ਨੂੰ ਮੰਗਵਾ ਕੇ ਉਨ੍ਹਾਂ ਦਾ ਪਾਲਣ ਪੋਸਨ ਤੇ ਵਿਦਿਆ ਪੜ੍ਹਾਏ ਦਾ ਜਿਮਾਂ ਅਪਣੇ ਸਿਰ ਲਿਆ ਸੀ। (ਸਰਕਾਰੀ ਪੁਸਤਕਾਂ ਵਿਚ ੫੦ ਐਸੇ ਬਚਿਆਂ ਦੀ ਗਿਨਤੀ ਦਸੀ ਹੈ) ਬਹੁਤ ਲੋਕਾਂ ਨੇ ੧੦੦ ਬਚੇ ਅਖੀਂ ਵੇਖੇ ਸੁਣਾਏ ਸਨ। ਹੋ ਸਕਦਾ ਹੈ ਉੱਤਰ ਪ੍ਰਦੇਸ਼ ਤੇ ਮੱਧ ਪ੍ਰਦੇਸ਼ ਵਿਚੋਂ ੫੦ ਮੰਗਵਾਏ ਹੋਣ, ਬਾਕੀ ਪੰਜਾਬੀ ਤੇ ਪੋਠੋਹਾਰੀ ਬਚੇ ਬਹੁਤ ਹੋਇ ਹੋਣਗੇ। ਐਸੇ ਬਚਿਆਂ ਨੂੰ ਜਵਾਨ ਹੋਏ ਵੇਲੇ ਕਈ ਯਤੀਮ ਜਵਾਨ ਹੋਈਆਂ ਬਚੀਆਂ ਨਾਲ ਵਿਆਹਿਆ ਸੀ। ਕਈਆਂ ਨੂੰ ਨੌਕਰ ਰੱਖ ਲਿਆ, ਤੇ ਕਈਆਂ ਨੂੰ ਦਸਤਕਾਰੀ ਸਿਖਾਣ ਲਾਇਆ। ਇਨ੍ਹਾਂ ਵਿਚੋਂ ਇਕ ਦੋ ਨੌਕਰ (ਬਾਅਦ ਵਿਚ) ਕਲੱਰ ਰਹਿੰਦੇ ਦਾਸ (ਲੇਖਕ) ਨੇ ਦੇਖੇ ਸਨ।

ਸੰਨ 1898 ਵਿੱਚ ਬਾਬਾ ਸਾਹਿਬ ਨੇ ਫੇਰ ਪੋਠੋਹਾਰ ਅਲਾਕਾ ਕਾਹਰੂ ਦਾ ਦੌਰਾ ਕੀਤਾ। ਸਰਦੀ ਦੇ ਦਿਨ ਫਰਵਰੀ ਜਾਂ ਮਾਰਚ ਦਾ ਮਹੀਨਾਂ ਸੀ, ਆਪ ਜੀ 'ਨਾਰਾ ਪਿੰਡ' ਗਏ, ਉਥੇ ਨੇੜੇ 'ਜਵੰਦ' ਜੰਗਲ ਸੀ। ਇਥੋਂ ਚਿਤਰੇ ਤੇ ਕਈ ਸੂਰ ਮਾਰੇ। ਇਨ੍ਹਾਂ ਹੀ ਦਿਨਾਂ

ਵਿਚ ਮੈਂ (੭-੮ ਮਹੀਨੇ ਦਾ ਸੀ) ਮੇਰੇ ਮਾਤਾ ਪਿਤਾ ਨੇ ਬਾਬਾ ਜੀ ਦੇ ਚਰਨੀ ਮੱਥਾ ਟਿਕਾਇਆ ਤੇ ਉਨ੍ਹਾਂ ਨੇ ਅਸੀਸ ਦੇਂਦੇ ਆਖਿਆ– ਇਸ ਬਚੇ ਦੇ ਜਮਾਂਦਰੂ ਕੇਸ ਸਾਬਤ ਰਖਣੇ। ਨਾਲ ਕੁਲ ਦੀ ਰੀਤ ਵਧਾਣ ਨੂੰ ਨਵਾਂ ਕੰਘਾ ਮੰਗਵਾ ਕੇ ਅਪਣੇ ਹਥੀਂ ਮੇਰੇ ਨਿਕੇ ਨਿਕੇ ਕੇਸਾਂ ਵਿਚ ਫੇਰਿਆ ਤੇ ਕੇਸਾਂ ਨੂੰ ਗੁੰਦ ਕੇ ਸੰਭਾਲ ਰਖਣ ਵਾਸਤੇ ਰੇਸ਼ਮ ਦੇ ੭ ਰੰਗੇ ਧਾਗੇ ਮੰਗਵਾ ਕੇ ਦਿਤੇ ਸਨ। ਇਹ ਜ਼ਿਕਰ ਮੈਨੂੰ ਮੇਰੀ ਮਾਤਾ ਮਥਰੋ ਦੇਵੀ ਜੀ ਨੇ ਸੁਣਾਇਆ ਸੀ। ਪਿਛੇ ਵੀ ਲਿਖਿਆ ਹੈ। ਇਸ ਦੌਰੇ ਪਿਛੋਂ ਬਾਬਾ ਜੀ ਕੱਲਰ ਨੂੰ ਗਏ।

ਪਿੱਛਲੇ ਸਾਲ 1897 ਦੇ ਕਾਲ ਦਾ ਜ਼ਿਕਰ ਉਤੇ ਲਿਖਿਆ ਹੈ ਇਸ ਵਿਚ ਸਾਹਿਬਾਂ ਵਲੋਂ ਦੁਖੀ ਪਰਜ਼ਾ ਨਾਲ ਕੀਤੀ ਹਮਦਰਦੀ ਯਤੀਮ ਬਚਿਆਂ ਦੀ ਸੰਭਾਲ ਦਾ ਅਸਰ ਅਲਾਕੇ ਦੇ ਲੋਕਾਂ ਤੋਂ ਵਖਰਾ ਸਰਕਾਰ ਅੰਗਰੇਜ਼ੀ ਉਤੇ ਬਹੁਤ ਹੋਇਆ ਸੀ। ਇਸ ਨੂੰ ਧਿਆਨ ਵਿਚ ਰਖਦੇ ਸਰਕਾਰ ਨੇ 1898 ਵਿਚ K. C. I. E. ਦਾ ਵਡਾ ਖਤਾਬ ਦਿਤਾ।

ਅੰਗਰੇਜ਼ੀ ਸਰਕਾਰ ਵਲੋਂ ਇਹ ਖਤਾਬ ਬਹੁਤ ਵਡਾ ਸੀ ਤੇ ਸਿਰਫ ਗਵਰਨਰ ਦੀ ਪੁਜੀਸ਼ਨ ਰਖਦੇ ਨੂੰ ਮਿਲਦਾ ਸੀ। ਜੈਸੇ ਇਹ ਖਤਾਬ ਕੇ. ਸੀ. ਐਸ. ਆਈ. ਤੇ ਕੇ. ਸੀ. ਆਈ. ਈ. ਸਰ ਐਡਵਰਡ ਮੈਕਲੇਗਨ ਨੂੰ 26 ਮਈ 1919 ਵਿਚ ਲੈਫਟੀਨੇਂਟ ਗਵਰਨਰ ਮੁਕੱਰਰ ਕੀਤਾ ਗਿਆ ਸੀ ਉਸਨੂੰ ਮਿਲਿਆ ਸੀ* ਜੈਸਾ ਇਸ ਵੇਲੇ ਕਈ ਸਾਲਾਂ ਬਾਹਦ ਭਾਰਤ ਸਰਕਾਰ ਨੇ (ਝਾ ਸਾਹਿਬ) ਨੂੰ ਦਿਲੀ ਅਸਟੇਟ ਦਾ ਲੈਫਟੀਨੇਂਟ ਗਵਰਨਰ ਮੁਕੱਰਰ ਕੀਤਾ ਰਖਿਆ ਸੀ।

ਬਾਬਾ ਖੇਮ ਸਿੰਘ ਸਾਹਿਬ ਨੂੰ ਜਦੋਂ ਕੇ. ਸੀ. ਆਈ. ਈ. ਦੇ ਖਤਾਬ ਦਾ ਤੱਗਮਾਂ ਮਿਲਿਆ ਤਾਂ ਕਮਿਸ਼ਨਰ ਰਾਵਲਪਿੰਡੀ ਨੇ

---

* ਪੰਜਾਬ ਪਾਸਟ ਐਂਡ ਪ੍ਰੇਜ਼ੰਟ ਵਾਲੀਅਮ ਫੱਸਟ ਪਾਰਟ ਸੈਕੰਡ ਸਫਾ 242 ਡਾਕਟਰ ਗੰਡਾ ਸਿੰਘ ਜੀ—

ਰਾਵਲਪਿੰਡੀ ਡਵੀਜ਼ਨ ਦੇ ਤਮਾਮ ਰਈਸਾਂ, ਦਰਬਾਰੀ ਲੋਕਾਂ ਨੂੰ ਬੁਲਾ ਕੇ ਉਚੇਚੇ ਦਰਬਾਰ ਵਿਚ ਸਾਰਿਆਂ ਦੇ ਸਾਹਮਣੇ ਬਾਬਾ ਸਾਹਿਬ ਦੀ ਤਾਰੀਫ ਵਿਚ ਸਪੀਚ ਕੀਤੀ ਤੇ ਖਤਾਬ ਦਾ ਤਗਮਾਂ ਲਗਾਇਆ ਗਿਆ ਸੀ। ਪਰ ਬਾਬਾ ਜੀ ਨੂੰ ਜਿਤਨਾਂ ਮਾਨ ਸਿਖ ਸੰਗਤਾਂ ਉਤੇ ਸੀ ਉਤਨਾਂ ਵਿਸ਼ਵਾਸ ਸਰਕਾਰੀ ਖਤਾਬਾਂ ਉਤੇ ਨਹੀਂ ਰਖਦੇ ਸਨ, ਉਹ ਜਾਣਦੇ ਸਨ ਕਿ ਇਹ ਸਾਰੇ ਖਤਾਬ ਦੁਨੀਆਂਦਾਰੀ ਦੇ ਹਨ, ਇਹ ਕੋਈ ਰੱਬ ਦੇ ਰਸਤੇ ਦੀ ਰਾਹਦਾਰੀ ਨਹੀਂ ਹਨ, ਉਹ ਅੰਗ੍ਰੇਜ਼ੀ ਸਰਕਾਰ ਵਲੋਂ ਪ੍ਰਾਪਤ ਮਾਨ ਸਤਿਕਾਰ ਨੂੰ (ਪੰਚ ਪਰਵਾਨ) ਸਾਧ ਸੰਗਤ ਦੇ ਦਿਤੇ ਮਾਨ ਸਤਿਕਾਰ ਦਾ ਨਤੀਜਾ ਹੀ ਜਾਣਦੇ ਸਨ। ਕਿਉਂਕਿ ਰੁਜ਼ਾਨਾ ਸ੍ਰੀ ਜਪੁਜੀ ਸਾਹਿਬ ਵਿਚ ਪੜ੍ਹਦੇ ਹੁੰਦੇ ਤੇ ਵਿਚਾਰਦੇ ਸਨ –

ਪੰਚ ਪਰਵਾਣ ਪੰਚ ਪਰਧਾਨ,
ਪੰਚੇ ਪਾਵਹਿ ਦਰਗਹਿ ਮਾਨ।
ਪੰਚੇ ਸੋਹਹਿ ਦਰ ਰਾਜਾਨੁ,
ਪੰਚਾ ਕਾ ਗੁਰੁ ਏਕ ਧਿਆਨੁ॥

ਇਹੋ ਵਜ਼ਾ ਸੀ ਕਿ ਉਹਨਾਂ ਨੂੰ ਇਤਨਾਂ ਕੁਝ ਰਾਜਸੀ ਸਤਿਕਾਰ ਪ੍ਰਾਪਤ ਹੁੰਦਿਆਂ ਵੀ ਹੰਕਾਰ ਨਹੀਂ ਛੁਰਿਆ-ਸਗੋਂ ਸਾਦਗੀ ਦਾ ਜੀਵਨ ਜੀਣਾ ਪਸੰਦ ਕੀਤਾ, ਤੇ ਸੰਤ ਬੀਰ ਸਿੰਘ ਨੂੰ ਦਿਤੇ ਬਚਨ ਦੀ ਪੂਰੀ ਪੂਰੀ ਪਾਲਨਾ ਕੀਤੀ। ਜਪੁਜੀ ਨਿਤਨੇਮ ਨਿਭਾਹਿਆ ਤੇ ਲੱਖਾਂ ਨੂੰ ਅੰਮ੍ਰਿਤ ਛਕਾਇਆ ਸੀ। ਸਹਿਜ ਧਾਰੀਆਂ ਦੀ ਐਸੀ ਗਿਣਤੀ ਦਾ ਅੰਤ ਨਹੀਂ ਜਿਨ੍ਹਾਂ ਨੇ ਅੰਮ੍ਰਿਤ ਤਾਂ ਨਹੀਂ ਸੀ ਛਕਿਆ, ਪਰ ਇਕ ਦੋ ਬਚਿਆਂ ਨੂੰ ਕੇਸਾਧਾਰੀ ਬਣਾਏ ਦਾ ਇਕਰਾਰ ਕਰਕੇ ਖੁਦ ਚਰਨਾਂਮ੍ਰਿਤ ਨਾਲ ਗੁਰ ਮੰਤ੍ਰ ਲਿਆ ਤੇ ਜਪਿਆ ਸੀ।

ਐਸੇ ਕਾਰੋਬਾਰੀ ਰਾਵਲਪਿੰਡੀ ਸ਼ਹਿਰ ਨਾਲ ਸਬੰਧਤ ਸਨ, ਜੋ ਘੋੜੇ ਖਚਰਾਂ ਦਾ ਵਪਾਰ ਕਰਦੇ ਉਹ ਰਾਵਲਪਿੰਡੀ ਦੇ ਮਸ਼ਹੂਰ

ਸਾਲ਼ਾਨਾਂ ਮੇਲੇ ਕਮੇਟੀ ਉਤੇ ਆਇਆ ਕਰਦੇ। ਜ਼ਿਲ੍ਹਾ ਕਚੈਹਰੀ ਵਿਚ ਵਖਰੇ ਲੋਕੀ ਆਉਂਦੇ ਅਤੇ ਸੌਦਾ ਕਪੜੇ ਦੇ ਥੋਕ ਖਰੀਦਾਰ ਵੱਖ ਹੁੰਦੇ ਸਨ। ਇਨ੍ਹਾਂ ਲੋਕਾਂ ਨੂੰ ਆਏ ਵੇਲੇ ਥਾਂ ਟਿਕਾਣੇ ਦੀ ਤਕਲੀਫ ਸੀ। ਲੰਗਰ ਤਾਂ ਬਾਬੇ ਜੀ ਦੇ ਲੰਗਰ ਵਿਚ ਛਕਦੇ ਜਦੋਂ ਇਥੇ ਹੁੰਦੇ ਸਨ। ਹੁਣ ਬਾਬਾ ਖੇਮ ਸਿੰਘ ਕਦੀ ਕਲਰ ਜਾ ਵਸਦੇ ਅਤੇ ਮਿੰਟ-ਗੁੰਮਰੀ ਵੀ ਚਲੇ ਜਾਂਦੇ ਸਨ, ਇਸ ਪਰਜਾ ਤਕਲੀਫ ਨੂੰ ਮੁੱਖ ਰੱਖ ਆਪ ਨੇ ਇਕ ਬਹੁਤ ਵਡੀ ਸਰਾਂਏ ਅਤੇ ਧਰਮ ਸ਼ਾਲਾ ਰਾਵਲਪਿੰਡੀ ਵਿਚ ਬਣਵਾਈ ਸੀ, ਪਰਜਾ ਦਾ ਦੁੱਖ ਬਹੁਤ ਹੱਦ ਤੀਕ ਦੂਰ ਕੀਤਾ, ਤੇ ਲੰਗਰ ਵੀ ਚਲਾਇਆ ਸੀ।

——

## ਬਾਬਾ ਖੇਮ ਸਿੰਘ ਜੀ ਨੁਸ਼ੈਹਰੇ ਵਿਚ

ਸ੍ਰੀ ਬਾਬਾ ਖੇਮ ਸਿੰਘ ਜੀ ਨੂੰ ਇਨ੍ਹਾਂ ਹੀ ਦਿਨਾਂ ਵਿਚ ਕਮਾਂਡਰ ਚੀਫ ਵਲੋਂ ਨੁਸ਼ੈਹਰਾ ਛਾਵਣੀ ਵਿਚ ਬੁਲਾਇਆ ਗਿਆ ਕਿ ਉਸ ਨੇ ਮੁਕੱਰਰ ਤਾਰੀਖ ਉਤੇ ਸਿਖ ਪਲਟਣ ਦੀ ਸਵੇਰ ਦੇ ੯ ਵਜੇ ਸਲਾਂਮੀ ਲੈਣੀ ਤੇ ਪੜਤਾਲ ਕਰਨੀ ਹੈ। ਬਾਬਾ ਜੀ ਚਲੇ ਗਏ, ਅਤੇ ਉਥੋਂ ਦੇ ਫੌਜੀ ਸਰਦਾਰਾਂ ਨੂੰ ਬਾਬਾ ਜੀ ਬਾਬਤ ਪਤਾ ਹੋਇਆ ਕਿ ਉਹ ਵੀ ਕਮਾਂਡਰ ਚੀਫ ਨਾਲ ਸ਼ਾਮਲ ਹੋਣਗੇ। ਤੱਦ ਸਾਰੇ ਸਰਦਾਰਾਂ ਨੇ ਆਖਿਆ–ਕਿ ਅਸੀਂ ਪਹਿਲੇ ਬਾਬਾ ਖੇਮ ਸਿੰਘ ਜੀ ਨੂੰ ਸਲਾਂਮੀ ਦਿਆਂਗੇ, ਕਮਾਂਡਰ ਚੀਫ ਨੂੰ ਪਿਛੋਂ। ਤਦ ਬਾਬਾ ਖੇਮ ਸਿੰਘ ਜੀ ਸਿਆਣੇ ਸਨ! ਫੌਜੀ ਕਾਨੂੰਨ ਤੋਂ ਉਲਟ ਸੀ ਜਿਸ ਤੇ ਆਪ ਨੇ ਸਵੇਰੇ ੮ ਵਜੇ ਗਰਾਂਉਂਡ ਵਿਚ ਅਪੜ ਕੇ ਪਹਿਲੇ ਸਲਾਮੀ ਲਿਤੀ। ਫਿਰ ਕਮਾਂਡਰ ਚੀਫ ਦੇ ਆਏ ਵੇਲੇ ੯ ਵਜੇ ਉਸ ਦੇ ਨਾਲ ਹੋ ਕੇ ਸਲਾਮੀ ਲਈ ਗਈ, ਇਸ ਗੱਲ ਦਾ ਪਤਾ ਹੋਣ ਤੇ ਕਮਾਂਡਰ ਚੀਫ ਨੇ ਬਾਬਾ ਖੇਮ ਸਿੰਘ ਜੀ ਦੀ ਸਿਆਣਪ ਦੀ ਬਹੁਤ ਸ਼ਲਾਘਾ ਕੀਤੀ ਸੀ।

# ਬਾਬਾ ਖੇਮ ਸਿੰਘ ਲੰਡਨ ਵਿਚ

ਭਾਰਤ ਉਤੇ 1857 ਦੇ ਗੱਦਰ ਪਿਛੋਂ ਸਿੱਧਾ ਮਲਕਾ ਵਿਕਟੋਰੀਆ ਦਾ ਰਾਜ ਹੋਇਆ। ਉਸੇ ਵਲੋਂ ਹਿੰਦੁਸਤਾਨ ਵਿਚ ਗਵਰਨਰ ਜਰਨਲ ਮੁਕੱਰਰ ਸੀ, ਤੇ ਜੋ ਕੁੱਝ ਬਾਬਾ ਖੇਮ ਸਿੰਘ ਜੀ ਨੂੰ ਸਰਕਾਰ ਦਰਬਾਰ ਤੋਂ ਖਤਾਬ ਮਿਲਦੇ ਰਹੇ ਸਨ। ਉਹ ਮਲਕਾ ਵਿਕਟੋਰੀਆ ਦੀ ਮਨਜ਼ੂਰੀ ਨਾਲ ਮਿਲੇ ਸਨ। ਇਸ ਵਾਸਤੇ ਲੰਡਨ ਤੀਕ ਰਾਜ ਘਰਾਣਾ ਜਾਣੂ ਸੀ ਹੁਣ ਲੰਡਨ ਵਿਚ 'ਐਡਵਰਡ ਹਫਤਮ' ਦੀ ਤਾਜ ਪੋਸ਼ੀ ਦਾ ਵੇਲਾ ਆਇਆ, ਤਾਂ ਸਿਖ ਕੌਮ ਦੇ ਆਗੂ ਦੀ ਹੈਸੀਅਤ ਵਿਚ ਬਾਬਾ ਖੇਮ ਸਿੰਘ ਜੀ ਨੂੰ ਬਤੌਰ ਸ਼ਾਹੀ ਮਹਿਮਾਨ ਦੇ ਲੰਡਨ ਵਿਚ ਬੁਲਾਇਆ ਗਿਆ। ਇਸ ਵੇਲੇ ਆਪ ਦਾ ਇਕ ਸਾਹਿਬ ਜ਼ਾਦਾ ੨੧ ਸਾਲ ਦਾ (ਬਾਬਾ ਉਜਾਗਰ ਸਿੰਘ ਜੀ) ਨਾਲ ਸੀ। ਇਸ ਵਾਸਤੇ ਕਿ ਇਹ ਚੰਗਾ ਅੰਗਰੇਜ਼ੀ ਦਾ ਵਿਦਵਾਨ ਸੀ। ਇਹ ਸਮਾਂ ਸਾਲ 1901 ਇਸਵੀ ਦਾ ਸੀ।

ਲੰਡਨ ਨੂੰ ਜਾਣ ਵੇਲੇ ਅਪ ਨੇ ਕਲਕੱਤਾ ਬੰਦਰਗਾਹ ਉਤੋਂ ਜਹਾਜ਼ ਵਿਚ ਬੈਠਨਾਂ ਸੀ। ਉਥੇ ਦੀ ਸਿਖ ਸੰਗਤਾਂ ਨੂੰ ਬਾਬਾ ਸਾਹਿਬ ਦੀ ਆਮਦ ਦਾ ਪਤਾ ਹੋਇਆ ਤਾਂ ਬੇਸ਼ੁਮਾਰ ਪੰਜਾਬੀ ਹਿੰਦੂ ਸਿਖਾਂ ਨੇ ਆਪ ਦਾ ਸੁਆਗਤ ਤੇ ਆਦਰ ਮਾਨ ਕੀਤਾ। ਆਪ ਜੀ ਲੰਡਨ ਵਿਚ ਪੁਜੇ ਤਾਂ ਸ਼ਾਹੀ ਮਹਿਮਾਨ ਦੀ ਹੈਸੀਅਤ ਵਿਚ 'ਸੰਫਰ ਮਰਨ ਹੋਸਟਲ' ਅੰਦਰ ਨਿਵਾਸ ਕਰਾਇਆ। ਇਹ ਹੋਸਟਲ ਬਾਦਸ਼ਾਹੀ ਚਰਚ ਦੇ ਨੇੜੇ ਸੀ। ਤਾਜ ਪੋਸ਼ੀ ਦੇ ਜੱਸ਼ਨ ਵਿਚ ਆਪ ਜੀ ਨੂੰ ਬਹੁਮੁੱਲੀ ਕੁਰਸੀ ਉਤੇ ਬਿਠਾਇਆ ਗਿਆ, ਤਿੰਨ ਮਹੀਨੇ ਦੇ ਕਰੀਬ ਬਾਬਾ ਸਾਹਿਬ ਲੰਡਨ ਰਹੇ।

ਇਥੇ ਲੰਡਨ ਵਿਚ ਕੁਝ ਫੌਜੀ ਅਫਸਰ, ਸਿਖ ਸਰਦਾਰ (ਹਿੰਮਟਨ ਕੋਰਟ ਲੰਡਨ ਵਿਚ) ਰਹਿੰਦੇ ਸਨ, ਬਾਬਾ ਜੀ ਦੇ

ਆਉਣ ਦਾ ਪਤਾ ਹੋਇਆ ਤਾਂ ਸ਼ਾਹੀ ਰਿਹਾਇਸ਼ ਗਾਹ ਇਨਕਵਾਰੀ ਵਿਚ ਪਤਾ ਕਰਨ ਨੂੰ ਗਏ। ਤਾਂ ਇਨਕਵਾਰੀ ਅਫਸਰ ਨੇ ਨਾਲ ਹੋ ਕੇ ਬਾਬਾ ਜੀ ਪਾਸ ਲਿਆਂਦਾ। ਜਿਨ੍ਹਾਂ ਨੇ ਬਹੁਤ ਕੁਝ ਨਕਦੀ ਨਜ਼ਰਾਨਾਂ ਭੇਟ ਕੀਤਾ ਤੇ ਖੁਸ਼ੀਆਂ ਪਾਈਆਂ। ਇਨ੍ਹਾਂ ਵਲੋਂ ਬਹੁਤ ਕੁਝ ਨਕਦੀ ਨਜ਼ਰਾਨਾਂ ਤੋਂ ਵਖਰੇ ਕੀਮਤੀ ਬਸਤਰ ਅਤੇ ਕਈ ਤਰ੍ਹਾਂ ਦੇ ਤੋਹਫੇ ਰੁਜਾਨਾ ਭੇਟ ਕੀਤੇ ਜਾਂਦੇ ਰਹੇ। ਨਾਲ ਲਿਜਾ ਕੇ ਕਈਆਂ ਨ ਬਾਬਾ ਜੀ ਦੀ ਠਾਕਵੀਂ ਮਿਹਮਾਨ ਨਿਵਾਜ਼ੀ ਕੀਤੀ ਤੇ ਖੁਸ਼ ਹੋਇ ਸਨ। ਇਹ ਜ਼ਿੱਕਰ ਬਾਬਾ ਉਜਾਗਰ ਸਿੰਘ ਜੀ ਦੀ ਜ਼ਬਾਨੀ ਦਾ ਸੁਣਿਆ ਲਿਖਿਆ ਹੈ। ਉਥੋਂ ਫਿਰ ਬਾਬਾ ਖੇਮ ਸਿੰਘ ਸਾਹਿਬ ਬੰਬਈ ਆ ਕੇ ਉਤਰੇ ਅਤੇ ਸਿੱਧੇ ਸ੍ਰੀ ਹਜ਼ੂਰ ਸਾਹਿਬ (ਨੰਦੇੜ ਦੱਖਣ) ਨੂੰ ਗਏ। ਇਥੇ ਅਪਣੇ ਨਾਲ ਦੇ ਸਿਖਾਂ ਤੇ ਅਪਣੇ ਸਾਹਿਬ ਜ਼ਾਦੇ ਨੂੰ ਅੰਮ੍ਰਿਤ ਛਕਵਾਇਆ ਸੀ। ਬਹੁਤ ਕੁਝ ਨਕਦੀ ੮ ਤੇ ਕੜਾਹ ਪ੍ਰਸ਼ਾਦ 'ਤਖਤ ਸ੍ਰੀ ਅਬਚਲ ਨਗਰ' ਚੜ੍ਹਾਇਆ ਮੁੜ ਅਪਣੇ ਵਤਨ ਤੇ ਕੱਲਰ ਨਗਰ ਆਇ ਵਸੇ ਸੀ।

ਬਾਬਾ ਖੇਮ ਸਿੰਘ ਨੂੰ ਪਹਿਲੀ ਵੇਰ ਬਣੀ (ਨਵੀਂ) ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਾਇਆ ਗਿਆ, ਫਿਰ ਜਿਸ ਦਿਨ ਤੋਂ ਵਾਇਸਰਾਇ ਦੀ ਕੌਂਸਲ ਦੇ ਮਿੰਬਰ ਨਾਮ ਜ਼ੱਦ ਕੀਤੇ ਗਏ ਸੀ, ੬ ਮਹੀਨੇ ਕਲਕਤੇ ਅਤੇ ਕੁਝ ਮਹੀਨੇ ਸ਼ਿਮਲੇ ਰਹਿੰਦੇ। ਰੇਲ ਗੱਡੀਆਂ ਚਲ ਚੁਕੀਆਂ ਸਨ। ਆਉਣ ਜਾਣ ਦੀ ਹੁਣ ਕੋਈ ਤਕਲੀਫ ਨਹੀਂ ਸੀ। ਫਿਰ ਵੀ ਆਪ ਦੀ ਮਰਜ਼ੀ ਹੁੰਦੀ ਕਿ ਜਿਤਨਾਂ ਚਿਰ ਜਿਥੇ ਜੀ ਕਰਦਾ ਰਹਿੰਦੇ ਅਤੇ ਸਰਕਾਰੀ ਕੰਮਾਂ ਤੋਂ ਵਿਹਲ ਪਾ ਕੇ ਉਹ ਮੁਕਾਂਮੀ ਸੰਗਤ ਵਿਚ ਨਾਮ ਅੰਮ੍ਰਿਤ ਦਾ ਪ੍ਰਚਾਰ ਕਰਦੇ ਸਨ। ਇਸ ਵਾਸਤੇ ਜਿਥੇ ਵੀ ਹੁੰਦੇ ਹਿੰਦੂ ਸਿਖ ਸੰਗਤਾਂ ਆਪ ਦੇ ਗਿਰਦੇ ਇਵੇਂ ਘੁੰਮਦੇ ਜਿਵੇਂ ਚੰਦ੍ਰਮੇਂ ਗਿਰਦੇ ਤਾਰੇ ਹੁੰਦੇ ਹਨ। ਬਾਬਾ ਸਾਹਿਬ ਦਾ ਬਹੁਤ ਭਾਰੀ ਇਤਬਾਰ ਤੇ ਸਤਿਕਾਰ ਵੀ ਹੁਣ

ਸਰਕਾਰ ਨੂੰ ਭਾਰੂ ਮਾਸੂਸ ਹੋਣ ਲਗਾ ਸੀ । ਉਹ ਦੋ ਵੈਰੀ ਪਰਤਾ ਚੁਕੇ ਸਨ ਕਿ ਲੋਕੀ ਇਨ੍ਹਾਂ ਦੀ ਅੱਖ ਦੇ ਇਸ਼ਾਰੇ ਉਤੇ ਕਿਵੇਂ ਇੱਕਠੇ ਹੋ ਸਕਦੇ ਹਨ ? ਕੁਦਰਤੀ ਗਲ ਹੈ ਕਿ ਕੋਈ ਵੀ ਸਰਕਾਰ ਐਸੀ ਵਿਅਕਤੀ ਵਾਸਤੇ ਅਪਣੇ ਵਿਚਾਰ ਬੱਦਲ ਲੈਂਦੀ ਹੈ । ਐਸਾ ਹੀ ਬਾਬਾ ਖੇਮ ਸਿੰਘ ਜੀ ਬਾਬਤ ਵੀ ਸੁਣਿਆ-ਹੈ ਇਹੋ ਕੁਝ ਹੋਇਆ ਸੀ ।

--o--

## ਬਾਬਾ ਸਾਹਿਬ ਦੀ ਪ੍ਰੀਖਿਆ

ਲੰਡਨ ਤੋਂ ਵਾਪਸ ਆਏ ਦੋ ਥੋੜੇ ਦਿਨ ਪਿਛੋਂ ਆਪ ਪਾਸੋਂ ਵਾਇਸਰਾਏ ਹਿੰਦ ਨੇ ਹਾਸੀ ਹਾਸੀ ਪੁਛਿਆ ਕਿ ਵੈਲ। ਬਾਬਾ ਖੇਮ ਸਿੰਘ ਜੀ ਸਾਹਿਬ ! ਅਗਰ ਫਿਰ ਕੋਈ ਮੁਸੀਬਤ ਬਣ ਆਇ ਤੇ ਆਪ ਜੀ ਹਮਾਰੀ ਕਿਸ ਹੱਦ ਤੀਕ ਇਮਦਾਦ ਕਰ ਸਕਤੇ ਹੈਂ । ਉੱਤਰ ਵਜੋਂ ਵੈਸੇ ਹੀ ਸਹਿਜ ਸੁਭਾਏ ਹਾਸੀ ਭਰਿਆ ਇਨ੍ਹਾਂ ਬਚਨ ਕੀਤਾ ਕਿ ੨੪ ਘੰਟੇ ਦੀ ਮੁਹਲਤ ਪਹਿਲੇ ਮਿਲ ਜਾਏ ਤਾਂ ੧ ਲੱਖ ਬੰਦਾ ਇਕੱਠਾ ਕੀਤਾ ਜਾ ਸਕਦਾ ਹੈ ! ਇਸ ਗੱਲ ਨੇ ਸ੍ਰਕਾਰ ਅੰਗ੍ਰੇਜ਼ੀ ਨੂੰ ਬਹੁਤ ਸ਼ੱਕੀ ਬਣਾ ਦਿਤਾ ।

ਇਹ ਦੋਸਤਾਨਾ ਤਰੀਕੇ ਦਾ ਹਾਸੀ ਭਰਿਆ ਉੱਤਰ ਸੀ ਪਰ ਵਾਇਸਰਾਇ ਨੂੰ ਪਤਾ ਸੀ ਕਿ ਬਾਬਾ ਖੇਮ ਸਿੰਘ ਜੀ ਵਲੋਂ ਤਾਰਾਂ ਭੇਜ ਕੇ ਦੁਲਾਵੇ ਨਾਲ ਸ਼ਹਿਰਾਂ ਵਿਚੋਂ ਅਤੇ ਤਾਸੀਲ ਕਹੂਟਾ, ਤੇ ਗੁਜਰ ਖਾਨ ਦੇ ਪਿੰਡਾਂ ਵਿਚੋਂ ਬੰਦੇ ਭੇਜ ਕੇ ੨੪ ਘੰਟੇ ਅੰਦਰ ੩੦-੪੦ ਹਜ਼ਾਰ ਦਾ ਇਕੱਠਾ ਹੋ ਜਾਣਾ ਮੁਸ਼ਕੱਲ ਨਹੀਂ ਸੀ, ਤੇ ਦੋ ਤਿੰਨ ਦਿਨਾਂ ਅੰਦਰ ਇਕ ਲੱਖ ਹੋ ਸਕਦੇ । ਕਿਉਂਕਿ ਐਸੇ ਕਈ ਇਕੱਠ ਬਾਬਾ ਜੀ ਨੇ ਖਾਸ-ਖਾਸ ਮੌਕੇ ਬੁਲਾਏ ਸਨ । ਹੁਣ ਬਾਬਾ ਜੀ ਦੀ ਗੱਲ ਨੇ ਉਹਨੂੰ ਸੋਚੀ ਪਾ ਦਿਤਾ ਸੀ । ਵਾਇਸਰਾਏ ਨੇ ਰਸਮੀ ਤੌਰ ਤੇ ਹਸਦੇ ੨ ਬਾਬਾ ਜੀ ਦਾ ਧੰਨਵਾਦ ਕੀਤਾ ਤੇ ਕਿਹਾ–ਆਪ

ਜੀ ਤੋਂ ਐਸੀ ਹੀ ਉਮੀਦ ਹੋ ਸਕਦੀ ਹੈ।

ਬਾਬਾ ਖੇਮ ਸਿੰਘ ਸਾਹਿਬ ਉਸ ਵੇਲੇ ਵਾਇਸਰਾਇ ਦੀ ਇਸ ਪੁੱਛ ਦਾ ਮਤਲਬ ਸਮਝ ਨਹੀਂ ਪਾਇ। ਇਸ ਵਾਸਤੇ ਕਿ ਕਈ ਵੇਰ ਸਰਕਾਰ ਨੇ ਇਮਦਾਦ ਦੀ ਮੰਗ ਕੀਤੀ ਤੇ ਇਨ੍ਹਾਂ ਨੇ ਦਿਤੇ ਭਰੋਸੇ ਮੁਤਾਬਕ ਪਾਲਨਾ ਕਰ ਵਿਖਾਈ ਸੀ ਜਿਸ ਤੇ ਸਰਕਾਰ ਨੂੰ ਇਸ ਵੇਲੇ ਬਹੁਤ ਸੰਸਾ ਹੋਇਆ ਸੀ। ਅੰਗਰੇਜ਼ਾਂ ਨੂੰ ਹੁਣ ਬਾਬਾ ਖੇਮ ਸਿੰਘ ਜੀ ਦੀਆਂ ਨੇਕੀਆਂ ਤੇ ਸਚਾਈਆਂ ਵੱਲ ਧਿਆਨ ਨ ਰਿਹਾ, ਬਲਕਿ ਵਾਇਸ਼ਰਾਏ ਨੂੰ ਉਹ ਬਹੁਤ ਪਹਿਲੇ ਦਾ ਸਭ ਕੁਝ ਯਾਦ ਹੋ ਆਇਆ ਸੀ ਜੋ ਕੁਝ ਬੇਦੀ ਸੋਢੀਆਂ ਦੀ ਮਾਂਨਤਾ, ਤੇ ਤਾਕਤ ਸੀ ਜਦੋਂ ਕਿ ਸਿਖ ਰਾਜ ਸੀ, ਅਤੇ 'ਜਾਨ ਲਾਰੰਸ' ਨੇ ਸਭ ਕੁਝ ਲਿਖਿਆ ਸੀ–

'ਜਾਨ ਲਾਰੰਸ' (ਕਮਿਸ਼ਨਰ ਆਫ ਜਾਲੰਧਰ ਦੁਆਬਾ) ਜੋ 1846 ਤੋਂ 1849 ਤੀਕ ਪੰਜਾਬ ਵਿਚ ਰਿਹਾ ਸੀ ਉਸ ਨੇ ਜੋ ਕੁਝ ਲਿਖਿਆ–ਐਮ.ਐਮ. ਸੇਠੀ ਐਮ. ਏ. ਅੰਗਰੇਜ਼ੀ ਦੀ ਅਪਣੀ ਲਿਖੀ ਪੁਸਤਕ ਦੇ ਸਫਾ ੨੫ ਉਤੇ ਫੁੱਟ ਨੋਟ ਦਿਤਾ ਹੈ। ਜਿਸ ਦਾ ਪੰਜਾਬੀ ਅਨੁਵਾਦ ਇਹ ਹੈ–

> "ਮਹਾਰਾਜਾ ਰੰਣਜੀਤ ਸਿੰਘ ਨੇ ਬੇਦੀਆਂ ਤੇ ਸੋਢੀਆਂ ਨੂੰ ਬਹੁਤ ਗਿਣਤੀ ਦੇ ਗ੍ਰਾਂਮ ਭੇਟਾ ਵਜੋਂ ਦਿਤੇ ਹੋਇ ਸਨ, ਕਿਉਂਕਿ ਇਹ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਔਲਾਦ ਜਾਂ ਵੈਸ਼ਕ ਸਨ, ਇਹਨਾਂ ਬੇਦੀਆਂ ਤੇ ਸੋਢੀਆਂ ਪਾਸ ਉਸ ਵੇਲੇ ਜਦੋਂ ਕਿ ਸਰਕਾਰ ਅੰਗਰੇਜ਼ੀ ਨੇ ਪੰਜਾਬ ਦਾ ਰਾਜ ਲਿਆ ਸੀ ਕਈ ਸੌ ਪਿੰਡ ਇਨ੍ਹਾਂ ਦੇ ਕਬਜ਼ੇ ਵਿਚ ਸਨ, ਅਤੇ ਬੇਦੀ ਤੇ ਸੋਢੀ ਸਭ ਤੋਂ ਵੱਧ (ਅੰਗਰੇਜ਼ਾਂ ਦੇ ਨਾਲ) ਸ਼ਰਾਰਤ ਕਰਨ ਵਾਲੇ ਸਨ, ਅਤੇ ਸਭ ਤੋਂ ਘੱਟ

ਸਰਕਾਰ ਅੰਗਰੇਜ਼ੀ ਨਾਲ ਦੋਸਤੀ ਰੱਖਣ ਵਾਲੇ ਜਾਗੀਰਦਾਰ ਸਨ।

(ਅਗੇ ਹੋਰ ਲਿਖਿਆ)

ਬਾਬਾ ਬਿਕ੍ਰਮ ਸਿੰਘ ਉਸ ਵੇਲੇ ਸਭ ਤੋਂ ਵਡਾ (ਬੇਦੀ) ਸੀ ਅਤੇ ਇਸੇ ਤਰ੍ਹਾਂ ਬਾਬਾ ਸਾਧੂ ਸਿੰਘ (ਸੋਢੀ) ਕਰਤਾਰਪੁਰੀ ਸਭ ਤੋਂ ਵੱਡਾ ਸੀ।

ਬਾਬਾ ਬਿਕ੍ਰਮ ਸਿੰਘ ਦੇ ਪਾਸ ਕਈ ਮਜ਼ਬੂਤ ਕਿਲ੍ਹੇ ਸਨ, ਅਤੇ ਉਹ ਅਪਣੇ ਪਾਸ ਮੁਸੱਲਾ (ਹਥਿਆਰ ਬੰਦ) ਫੌਜੀਆਂ ਦੀ ਵੱਡੀ ਤਾਕਤ ਰਖਦਾ ਸੀ, ਅਤੇ ਬਾਕੀ ਦੇ ਜਾਗੀਰਦਾਰਾਂ ਦੇ ਨਾਲ ਬਾ-ਜ਼ਾਬਤਾ ਲੜਾਈ ਕਰਦਾ ਹੁੰਦਾ ਸੀ। ਇਨ੍ਹਾਂ (ਬੇਦੀਆਂ ਸੋਢੀਆਂ) ਦੀ ਪਾਲਸੀ ਜੈਸੇ-'ਯੋਰ ਦੇ ਜ਼ਮਾਨੇ ਵਿਚ ਯੂਰਪ ਵਿਚ ਸੀ, ਐਸੇ ਹੀ (ਸੁਪੱਰ ਸਟਿਸ਼ਨ) ਨਾਲ ਮਿਲਾ ਕੇ ਇਹ ਅਪਣੀ ਜਾਇਦਾਦ ਨੂੰ ਸਾਲ ਸਾਲ ਵਧਾਂਦੇ ਰਹਿੰਦੇ ਸਨ।

ਕਾਮਯਾਬ ਡਾਕੂ ਕੁੱਝ ਭੇਟ ਦੇ ਕੇ ਬੇਦੀਆਂ ਸੋਢੀਆਂ ਪਾਸੋਂ ਅਪਣੇ ਕੰਮ ਸੰਵਾਰ ਲੈਂਦੇ ਹੁੰਦੇ, ਅਤੇ ਅਪਣੇ ਗੁਨਾਹ ਬਖਸ਼ਵਾ ਲੈਂਦੇ ਹੁੰਦੇ ਸਨ। ਛੋਟਾ ਜਾਗੀਰਦਾਰ ਇਨ੍ਹਾਂ ਦੀ ਫੌਜੀ ਤਾਕਤ ਤੋਂ ਡਰਦੇ ਹੋਇਆਂ ਭੇਟਾ ਦੇ ਕੇ ਬੈਰੂਨੀ ਖਤਰੇ ਤੋਂ ਬੱਚ ਜਾਂਦਾ ਸੀ।

**ਨੋਟ**--ਬੇਦੀ ਸੋਢੀਆਂ ਦੀ ਤਾਕਤ ਦਾ ਇਹ ਅਨੁਮਾਨ ਉਸ ਵੇਲੇ ਦਾ ਸੀ, ਜਦੋਂ ਸਿਖ ਰਾਜ ਕਾਇਮ ਸੀ ਉਸ ਨੂੰ ਖਤਮ ਕੀਤੇ ਮਗਰੋਂ ਅੰਗਰੇਜ਼ਾਂ

ਨੂੰ ਪੰਜਾਬ ਉਤੇ ਰਾਜ ਕਰਦਿਆਂ ਨੂੰ 1901 ਵਿਚ 52 ਸਾਲ ਹੋਇ ਸਨ। ਫਿਰ ਸੰਤ ਸੁਭਾਉ ਬਾਬਾ ਖੇਮ ਸਿੰਘ ਨੂੰ ਪੂਰਾ ਵਫਾਦਾਰ ਜਾਣਦੇ ਸਨ। ਤੱਦ ਵੀ ਸ਼ੱਕੀ ਸਰਕਾਰ ਨੂੰ ਮੁੜ ਸ਼ੱਕ ਹੋ ਆਇਆ ਕਿ ੧੨ ਸਾਲ ਪਹਿਲੇ 'ਮਹਾਰਾਜਾ ਦਲੀਪ ਸਿੰਘ' ਜੀ ਨੂੰ ਯੂਰਪ ਵਿਚ ਰੋਕ ਲਿਆ ਸੀ, ਪਰ ਬਾਬਾ ਖੇਮ ਸਿੰਘ ਜੀ ਤਾਂ ਪੰਜਾਬ ਵਿਚ ਸਨ ਜਿਨ੍ਹਾਂ ਦਾ ਇਸ਼ਾਰਾ ਪਾ ਕੇ ਲੱਖਾਂ ਹਿੰਦੂ ਸਿਖ ਕੀ ਕੁਝ ਕਰ ਸਕਦੇ ਹਨ? ਬਾਬਾ ਖੇਮ ਸਿੰਘ ਸਾਹਿਬ ਦੇ ਦਿਤੇ ਉਸ ਉੱਤਰ ਦਾ ਸਰਕਾਰ ਦੇ ਸ਼ਰਬ੍ਰਾਹ (ਵਾਇਸਰਾਏ) ਉਤੇ ਉਲਟਾ ਅਸਰ ਹੋਇਆ ਸੀ। ਹੁਣ ਵਾਇਸਰਾਏ ਸਾਹਿਬ ਨੇ ਥੋੜੇ ਦਿਨ ਆਪਣੀ ਸੋਚ ਵਿਚਾਰ, ਜਾਂ ਲੰਡਨ ਵਿਚੋਂ ਪੁਛ ਗਿਛ ਕਰਨ ਤੇ ਬਿਤਾਏ। ਫਿਰ (ਨਜ਼ਰ ਬੰਦੀ ਵਿਚ ਰੱਖਣ ਦੇ ਖਿਆਲ ਨਾਲ) ਵਲੈਤ ਦੀ ਦੁਬਾਰਾ ਸੈਰ ਕਰਨ ਨੂੰ ਜਾਣਾ ਹੈ-ਦਸਿਆ। ਪਰ ਬਾਬਾ ਜੀ ਬਹੁਤ ਦੂਰ ਅੰਦੇਸ਼ ਸਨ, ਉਹਨਾਂ ਸਾਹਮਣੇ ਕਈ ਮਿਸਾਲਾਂ ਸਨ, ਕਿ ਐਸੇ ਅਸਰ ਰਸੂਖ ਵਾਲੇ ਲੋਕਾਂ ਨੂੰ ਸੈਰ ਬਹਾਨੇ ਲਿਜਾ ਕੇ ਉਥੇ ਰਖਿਆ ਗਿਆ ਤੇ ਸਾਨੂੰ ਸੈਰ ਬਹਾਨੇ ਲਿਜਾ ਕੇ ਰਖਣਾ ਚਾਹੁੰਦੇ ਹਨ। ਹੁਣ ਇਨਕਾਰ ਕਰਨਾਂ ਵੀ ਮੁਸ਼ਕਿਲ ਸੀ ਅਤੇ ਜਾਣਾਂ ਵੀ ਖੱਤਰੇ ਤੋਂ ਖਾਲੀ ਨਹੀਂ ਦਿਸਦਾ ਸੀ, ਪਰ ਮਜਬੂਰੀ ਉਹ ਤਿਆਰ ਹੋਇ ਤੇ ਦੁਬਾਰਾ ਕਲਕੱਤੇ ਅਪੜੇ। ਸਿਖ ਸੰਗਤਾਂ ਨੇ ਪਹਿਲੇ ਤੋਂ ਬਹੁਤ ਵੱਧ ਕੇ ਸਤਿਕਾਰ ਕੀਤਾ ਤੇ ਆਪ ਨੇ ਜਹਾਜ਼ ਵਿਚ ਜਿਸ ਦਿਨ ਬੈਠਨਾਂ ਸੀ,

ਕਲਕਤੇ ਦੇ 'ਕੋਇਲਾ ਘਾਟ' ਉਤੇ ਜਹਾਜ਼ ਵਿਚ ਬਿਠਾਇਆ ਗਿਆ।

ਪਹਿਲੀ ਵੇਰ ਜਦੋਂ ਆਏ ਸਨ, ਆਪ ਜੀ ਦਾ ਚਿਹਰਾ ਖਿੜਿਆ ਹੋਇਆ ਚੜ੍ਹਦੀ ਕਲਾ ਵਿਚ ਖੁਸ਼ ਦਿਸਦੇ ਸਨ। ਹੁਣ ਦੂਜੀ ਵੇਰੀ ਆਪ ਦਾ ਮੁਖੜਾ ਕੁਝ ਮੁਰਝਾਇਆ ਤੇ ਸੀਸ ਉਤੇ ਸ਼ੋਕ ਮਈ ਕਾਲੀ ਦਸਤਾਰ ਸੀ, ਇਸ ਅੰਦਰੂਨੀ ਭੇਤ ਨੂੰ ਬਾਬਾ ਜੀ ਨ ਕਿਸੇ ਨੂੰ ਦਸਦੇ ਤੇ ਨ ਕੋਈ ਪੁਛਣ ਦੀ ਦਲੇਰੀ ਕਰ ਸਕਦਾ ਸੀ ਕਿਉਂਕਿ ਵਡੇ ਵਡੇ ਸਰਕਾਰੀ ਅੰਗਰੇਜ਼ ਤੇ ਬੰਗਾਲੀ ਅਫਸਰ ਬਤੌਰ ਦਿਖਾਵੇ ਦੇ ਅਰਦੱਲ ਵਿਚ ਨੇੜੇ ਹੁੰਦੇ ਸਨ, ਬਾਬਾ ਸਾਹਿਬ ਨੇ ਇਸ ਵਾਸਤੇ ਕਾਲੀ ਦਸਤਾਰ ਸਜਾਈ ਸੀ ਜੋ ਪਤਾ ਨਹੀਂ ਪਿਆਰੇ ਵਤਨ ਵਿਚ ਮੁੜ ਆਉਣਾਂ ਹੈ ਕਿ ਨਹੀਂ ? ਚਿੰਤਾ ਸੀ। ਪਰ ਕੁਦਰਤ ਕਰਤਾਰ ਦੀ ਕਿ ਜਹਾਜ਼ ਵਿਚ ਕੁਝ ਨੁਕਸ ਪੈਦਾ ਹੋ ਗਿਆ ਸੀ, ਉਹ ਚੱਲ ਨ ਸਕਿਆਂ। ਫਿਰ ਦੂਜੇ ਜਹਾਜ਼ ਨਾਲ ਬੰਨ੍ਹ ਕੇ ਖਿਚਿਆ ਗਿਆ, ਤੱਦ ਵੀ ਬੇਕਾਰ ਸਾਬਤ ਹੋਇਆ। ਹੁਣ ਬਾਬਾ ਖੇਮ ਸਿੰਘ ਜੀ ਨੂੰ ਜਹਾਜ਼ ਤੋਂ ਉਤਾਰ ਲਿਆ ਗਿਆ ਤਾਂ ਜਹਾਜ ਚੱਲ ਪਿਆ। ਪਰ ਬਾਬਾ ਖੇਮ ਸਿੰਘ ਜੀ ਨੂੰ ਪਲੇਟ ਫਾਰਮ ਉਤੇ ਹੀ ਰਖਿਆ ਗਿਆ ਫਿਰ ਸਵਾਰ ਨਹੀਂ ਕੀਤਾ ਸੀ।

ਇਸ ਵੇਲੇ ਬਾਬਾ ਖੇਮ ਸਿੰਘ ਜੀ ਨੂੰ ਇਕ ਅੰਗਰੇਜ਼ ਅਫਸਰ ਨੇ ਆਖਿਆ–ਬਾਬਾ ਖੇਮ ਸਿੰਘ ਜੀ ਸਾਹਿਬ ! ਆਪ ਨੇ ਤੋ ਕਮਾਲ ਕਰ ਦੀਆ ਹੈ। ਅੱਬ ਕੋਈ ਕਰਾਮਾਤ ਦਿਖਾਉਗੇ ਤੱਬ ਛੁਟੀ ਮਿਲੇਗੀ। ਇਸ ਵੇਲੇ ਬੇ-ਸ਼ੁਮਾਰ ਦੇਸੀ ਤੇ ਅੰਗਰੇਜ਼ੀ ਅਫਸਰ ਪਾਸ ਖਲੋਤੇ ਸਨ, ਬੇਸ਼ੁਮਾਰ ਸਿਖ ਤੇ ਪੰਜਾਬੀ ਹਿੰਦੂ ਵੀ ਸਨ। ਉਹ ਸਾਰੇ ਹੈਰਾਨ ਸਨ, ਕਿ ਇਹ ਕੀ ਸਵਾਲ ਕੀਤਾ ਗਿਆ ਤੇ ਬਾਬਾ ਜੀ ਨੇ ਕੀ ਉੱਤਰ ਦੇਣਾਂ ਹੈ ? ਇਸ ਸ੍ਰੋਤ ਦੀ ਉਡੀਕ ਵਿਚ ਸਨ।

**ਨੋਟ**—ਇਹ ਜ਼ਿੱਕਰ ਅੱਖੀਂ ਵੇਖਿਆ ਤੇ ਕੰਨੀ ਸੁਣਿਆ, ਕਰੀਬਨ ੮੬-੮੭ ਸਾਲ ਦੇ ਗਿਆਨੀ ਖੜਕ ਸਿੰਘ ਨੇ ਦਸਿਆ—ਜੋ ਕਿ ਥਮਾਲੀ ਕਲੱਰ ਨੇੜੇ ਦਾ ਵਸਨੀਕ ਉਸ ਵੇਲੇ ੧੫ ਸਾਲ ਦੀ ਉਮਰ ਵਿੱਚ ਸੀ, ਕਿ ਜਮੇਂਦਾਰ ਮੂਲ ਸਿੰਘ ਇਨ੍ਹਾਂ ਨੂੰ ਅਪਣੇ ਨਾਲ ਉਹ ਕਲਕਤੇ ਲੈ ਗਿਆ। ਉਥੇ ੧ ਸਾਲ ਵਿਚ ਇਨ੍ਹਾਂ ਮੋਟਰ ਡਰਾਇਵਰੀ ਸਿਖ ਲਈ ਤੇ ਮੋਟਰ ਡਰਾਇਵਰ ਬਣ ਗਏ ਸਨ। ਉਸ ਵੇਲੇ ਬਹੁਤ ਮੋਟਰਕਾਰਾਂ ਨਹੀਂ ਸਨ, ਨ ਬਹੁਤੇ ਡਰਾ-ਇਵਰ ਸਨ। ੧੬ ਸਾਲ ਦੇ ਡਰਾਇਵਰ ਹੋ ਕੇ ਪਹਿਲੇ 'ਸੀ.ਐਸ.ਬੰਪਸ' ਅੰਗਰੇਜ ਪਾਸ ਰਹੇ। ਉਹ ਵਲਾਇਤ ਚਲਾ ਗਿਆ ਸੀ ਤਾਂ ਇਹ ਕਲਕਤਾ ਹਾਈ ਕੋਰਟ ਦੇ ਜਸਟੱਸ, 'ਆਰ. ਰੀ. ਚਰਸਨ' ਦੇ ਡਰਾਇਵਰ ਬਣੇ ਸਨ, ਉਸ ਵੇਲੇ ਇਹ ਗਿਆਨੀ ਜੀ ਅਪਣੀ ਉਮਰ ੧੮-੧੯ ਸਾਲ ਦੀ ਦਸਦੇ ਹਨ, ਇਨ੍ਹਾਂ ਨੇ ਸੁਣਾਇਆ ਸੀ ਕਿ ਮੇਰੇ ਕੋਲ ਹੁੰਦਿਆਂ ਦਾ ਵਾਕਿਆ ਹੈ।

—o—

ਗਿਆਨੀ ਖੜਕ ਸਿੰਘ ਜੀ ਬ੍ਰਿਧ ਉਮਰ (ਹੁਣ ਜੰਗ ਪੁਰੇ ਭੋਗਲ ਦਿਲੀ)ਨੇ ਦਸਿਆ ਕਿ ਇਸ ਵੇਲੇ ਮੇਰੇ ਸਾਹਿਬ(ਹਾਈ ਕੋਰਟ ਦੇ ਜਸਟੱਸ) ਆਰ ਰੀ ਚਰਸਨ ਨੇ ਆਪਣੀ ਗੱਭਣ ਘੋੜੀ ਲਿਆ ਕੇ ਖੜੀ ਕੀਤੀ, ਜੋ ਬੜੀ ਕੀਮਤੀ, ਅਤੇ ਦੋ ਚਾਰ ਦਿਨਾਂ ਤੀਕ ਬੱਚਾ ਪੈਦਾ ਹੋਣ ਵਾਲਾ ਸੀ। ਜੱਜ ਨੇ ਕਿਹਾ—ਇਸ ਕੇ ਪੇਟ ਮੇਂ ਕਿਆ ਹੈ ? ਇਹ ਗੱਲ ਸੁਣ ਕੇ ਬਾਬਾ ਸਾਹਿਬ ਤਾਂ ਬਿਲਕੁਲ ਚੁੱਪ ਹੋ ਰਹੇ, ਜਿਉਂ ਕੁਝ ਸੋਚੀਂ ਡੁੱਬੇ ਦਿਸੇ ਪਰ ਦੂਜੇ ਲੋਕਾਂ ਵਾਸਤੇ ਵੀ ਇਕ ਤਮਾਸ਼ੇ ਦਾ ਸਮਾਂ ਬਣ ਗਿਆ ਸੀ। ਸਿਆਣੇ ਸਿਖ ਸੇਵਕ ਹੈਰਾਨ ਅਤੇ ਚਿੰਤਾ-ਤੁਰ ਵੀ ਸਨ ਕਿ ਪ੍ਰੀਖਿਆ ਦਾ ਔਖਾ ਪ੍ਰਚਾ ਹੈ।

ਥੋੜੀ ਦੇਰ ਦੀ ਚੁਪ ਮਗਰੋਂ ਜੱਜ ਨੇ ਫੇਰ ਪੁਛਿਆ—ਬਾਬਾ ਜੀ ਇਸ ਕੇ ਪੇਟ ਮੇਂ ਕਿਆ ਹੈ ਕਹੀਏ ? ਸ਼ਾਇਦ ਚੁੱਪ ਚਪੀਤੇ ਬਾਬਾ ਖੇਮ ਸਿੰਘ ਜੀ ਨੇ ਅਪਣੇ ਵਡਿਆਂ ਦੇ ਅਗੇ ਪ੍ਰਾਰਥਨਾਂ ਕੀਤੀ ਕਿ ਲਾਜ ਰੱਖ ਵਖਾਈਏ। ਕਰਾਮਾਤ ਸ਼ਕਤੀ ਮੇਰੇ ਵਿਚ ਹੈ ਨਹੀਂ, ਜੇ ਹੋਵੇ ਤੱਦਵੀ ਕਰਾਮਾਤ ਨਾਮ ਕਹਿਰ ਦਾ ਨਾਮ ਹੈ।ਪਰ ਗੁਰੂ ਨਾਨਕ ਦੇਵ ! ਆਪ ਦਾ ਬਚਨ ਸਪੁੱਤ੍ਰਾਂ ਪ੍ਰਥਾਂਏ ਇਹ ਸੀ—ਹੇ ਲਖਮੀ ਚੰਦ ਚਿੰਤਾ ਦੀ ਕਿਹੜੀ ਗੱਲ ? ਤੁਸਾਡੇ ਤਾਂ ਕੁਤਿਆਂ ਵਿਚ ਕਰਾਮਾਤ ਰਹੇਗੀ। ਬਾਬਾ ਸਾਹਿਬ ਜੀ ਨੇ ਨਿਸਚੇ ਭਰ ਐਸੀ ਪ੍ਰਾਰਥਨਾਂ ਕੀਤੀ ਕਿ ਅਸੀਂ ਤਾਂ ਗੁਰੂ ਨਾਨਕ ! ਤੇਰੀ ਅੰਸ ਹਾਂ।ਲਾਜਰੱਖ ਵਿਖਾਈਏ ! ਇਸ ਚੁੱਪ ਵਿਚ ਇਹੋ ਹੀ ਪ੍ਰਾਰਥਨਾਂ ਬਣਦੀ ਸੀ । ਨ ਮਾਲੂਮ ਕਿ ਬਾਬਾ ਜੀ ਨੂੰ ਕਿਵੇਂ ਸੁੱਝੀ ਤੇ ਐਸਾ ਦਸਿਆ ਸੀ–

ਸ੍ਰੀ ਬਾਬਾ ਜੀ ਨੂੰ ਸ੍ਰੀ ਜਪੁਜੀ ਪਾਠ ਤਾਂ ਰਸਨਾਂ ਉਤੇ ਰਸਿਆ ਸੀ। ਇਸ ਵੇਲੇ ਆਪ ਨੇ ਪੰਜ ਅਸ਼ਨਾਨਾਂ ਕੀਤਾ ਤੇ ਘੋੜੀ ਵੱਲ ਨਜਰ ਭਰ ਵੇਖਿਆ। ਫਿਰ ਜਪੁਜੀ ਦਾ ਭੋਗ ਪਾਏ ਤੀਕ ਸਹਿਜੇ ੨ ਘੋੜੀ ਦੀ ਪਰਦਖਣਾਂ ਕੀਤੀ। ਉਪ੍ਰੰਤ ਫੁਰਮਾਇਆ ਕਿ ਇਸ ਦੇ ਪੇਟ ਵਿਚ ਬਛੇਰੀ ਹੈ ! ਸਾਰਾ ਰੰਗ ਅਪਣੀ ਮਾਤਾ (ਘੋੜੀ) ਜਿਹਾ, ਕਾਲਾ ਤੇ ਮਸਤਕ ਚਿੱਟਾ ਹੈ । ਐਸਾ ਸੁਣਦੇ ਸਾਰ 'ਰੀ ਚਰਸਨ ਸਾਹਿਬ' ਨੇ ਸ਼ੂਟ ਕਰਨ ਦਾ ਹੁਕਮ ਕੀਤਾ, ਪਰ ਬਾਬਾ ਜੀ ਨੇ ਰੋਕ ਕੇ ਆਖਿਆ—ਜੇ ਹੁਣੇ ਪਰਤਾਵਾ ਕਰਨਾਂ ਹੈ, ਤਾਂ ਪੇਟ ਚਾਖ ਕਰਕੇ ਬੱਚਾ ਕਢਵਾਇਆ ਜਾਏ ਤਾ ਕੇ ਦੋ ਜੀਵਾਂ ਦਾ ਘਾਤ ਨ ਹੋਵੇ ! ਹੋ ਸਕਦਾ ਹੈ--ਦੋਵੇਂ ਜੀਵ ਬੱਚ ਜਾਣ ! ਵਰਨਾਂ ਇਕ ਤਾਂ ਬਚਾਇਆ ਜਾਏਗਾ, ਤੱਦ ਉਸੇ ਵੇਲ ਹੀ ਐਸਾ ਕੀਤਾ ਗਿਆ । ਲੋਕਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਕਿ ਬਾਬਾ ਖੇਮ ਸਿੰਘ ਜੀ ਦੀਆਂ ਦਸੀਆਂ ਨਿਸ਼ਾਨੀਆਂ ਜਿਹਾ ਚਿੱਟਾ ਮੱਥਾ ਕਾਲੀ ਬਛੇਰੀ ਪੈਦਾ ਹੋਈ, ਦੋਵੇਂ ਜੀਵ ਬੱਚ ਗਏ ਸਨ। ਇਸ ਵੇਲੇ ਸਿਖ ਸੰਗਤਾਂ ਨੇ ਖੁਸ਼ੀ ਵਿਚ

ਜੈਕਾਰੇ ਗਜਾਏ, ਤੇ ਬਾਬਾ ਖ਼ੇਮ ਸਿੰਘ ਸਾਹਿਬ ਜੀ ਨੂੰ ਖੁਲ੍ਹੀ ਛੁੱਟੀ ਮਿਲੀ ਗਈ। ਨਾਲ ਸਪੈਸ਼ਲ ਟਰੇਨ ਦੀ ਪੇਸ਼ਕਸ਼ ਕੀਤੀ ਗਈ ਕਿ ਜਿਸ ਰਸਤੇ ਚਾਹੇਂ, ਹੁੰਦੇ ਹੋਇ ਪੰਜਾਬ ਨੂੰ ਚਲੇ ਜਾਏਂ।

——

## ਸ੍ਰੀ ਹਜ਼ੂਰ ਸਾਹਿਬ ਦੀ ਯਾਤ੍ਰਾ

ਬਾਬਾ ਖੇਮ ਸਿੰਘ ਜੀ ਨੇ ਮਨਜ਼ੂਰ ਕੀਤਾ। ਆਪ ਜੀ ਵਾਪਸ ਗੁਰਦਵਾਰਾ 'ਬੜੀ ਸੰਗਤ' ਵਿਚ ਆਇ ਇਥੇ ੧੦੦੦) ਦਾ ਕੜਾਹ ਪ੍ਰਸ਼ਾਦ ਕਰਾਇਆ। ਉਸ ਵੇਲੇ ਥਾਂ ਬਹੁਤ ਥੋੜੀ ਸੀ। ਅਰਦਾਸਾ ਅੰਦਰ ਹੋਇਆ ਤੇ ਹੇਠਾਂ ਹਜ਼ਾਰਾਂ ਲੋਕੀ ਖਲੋਤੇ ਸਨ,ਹੇਠਾਂ ਹੀ ਲਿਆ ਕਿ ਪ੍ਰਸ਼ਾਦ ਵਰਤਾਇਆ ਗਿਆ ਸੀ। ਸ੍ਰੀ ਬਾਬਾ ਖੇਮ ਸਿੰਘ ਜੀ ਕਲਕੱਤੇ ੮ ਦਿਨ ਰਹੇ। ਜਿਥੇ ਸ਼ਤਿਗੁਰੂ ਨਾਨਕ ਅਤੇ ਗੁਰੂ ਤੇਗ ਬਹਾਦਰ ਆਇ ਰਹੇ ਸਨ, ਡੇਰਾ ਉਥੇ **ਗੁਰੂ ਨਾਨਕ ਬਾਗ** ਵਿਚ ਰਖਿਆ। ਇਸੇ ਥਾਂ ਨੂੰ ਬਾਅਦ ਵਿਚ **'ਬਾਗ ਮੜੀ'** ਵੀ ਸਦਿਆ ਜਾਂਦਾ ਸੀ ਉਥੇ ਗੁਰਦਵਾਰਾ ਹੈ।

ਬਾਬਾ ਖੇਮ ਸਿੰਘ ਜੀ ਨੇ ਕਲਕਤੇ ਤੋਂ ਸਿਧੇ ਹਜ਼ੂਰ ਸਾਹਿਬ (ਨੰਦੇੜ ਦੱਖਣ) ਦਾ ਪ੍ਰੋਗਰਾਮ ਬਣਾਇਆ। ਗਿਆਨੀ ਖੜਕ ਸਿੰਘ ਜੀ ਨੇ ਦਸਿਆ ਕਿ ਕਲਕੱਤੇ ਤੋਂ ਸਿੱਖ ਸੰਗਤ ਬਹੁਤ ਤਿਆਰ ਹੋਈ, ਜੋ ਨਾਲੇ ਗਏ ਸੀ। ਮੇਰੀ ਵੀ ਖਾਹਸ਼ ਸੀ ਪਰ ਅੰਗਰੇਜ਼ ਅਫਸਰ (ਰੀ ਚਰਸਨ ਸਾਹਿਬ) ਤੋਂ ਛੁੱਟੀ ਨ ਮਿਲੀ ਤੇ ਨਹੀਂ ਗਿਆ ਸੀ। ਕਈ ਦਿਨਾਂ ਮਗਰੋਂ ਵਾਪਸ ਆਏ ਲੋਕਾਂ ਪਾਸੋਂ ਪਤਾ ਲੱਗਾ ਜੋ, ਉਥੇ ਨੰਦੇੜ ਵੀ ਬਾਬਾ ਖੇਮ ਸਿੰਘ ਜੀ ਦਾ ਬਹੁਤ ਸਤਿਕਾਰ ਹੋਇਆ। ਬਾਬਾ ਖੇਮ ਸਿੰਘ ਜੀ ਨੇ ਉਥੇ ਵੀ ਤਖਤ ਹਜ਼ੂਰ ਸਾਹਿਬ ਦੀ ਯਾਤਰਾ ਵੇਲੇ ਕੜਾਹ ਪ੍ਰਸਾਦ ਦੀ ਖੁਲੀ ਦੇਗ ਅਤੇ ਲੰਗਰ ਲਈ ਮਾਇਆ ਭੇਟ ਕੀਤੀ। ਨਾਲ ਹੀ ਹੈਡ ਪੁਜਾਰੀ ਵਾਸਤੇ ਬੰਗਲਾ

(ਬੁੰਗਾ) ਸ਼ੁਰੂ ਕਰਾਇਆ, ਤੇ ਮੁਰੰਮਤੀ ਦੇ ਖਰਚ ਵਾਸਤੇ ਕਈ ਹਜ਼ਾਰ ਰੁਪਿਆ ਹੋਰ ਦਿਤਾ ਸੀ, ਉਥੋਂ ਵਾਪਸ ਹੋਇ ਤਾਂ ਰਾਹ ਵਿਚ ਕਈ ਗੁਰਦਵਾਰਿਆਂ ਦੇ ਦਰਸ਼ਨ ਕਰਦੇ ਫਰਵਰੀ 1902 ਵਿਚ ਮੁੜ ਪੰਜਾਬ ਆਏ ਸਨ?

**ਨੋਟ**—ਇਸੇ ਪੁਸਤਕ ਦੀ (ਖੋਜ ਪੜਚੋਲ) ਦੇ ਸਬੰਧ ਵਿਚ ਦਾਸ ਲੇਖਕ ਦੁਬਾਰਾ ਜਦੋਂ ਹੁਣ ਸੰਨ 1971 ਦੇ ਜੂਨ ਮਹੀਨੇ ਸ੍ਰੀ ਹਜ਼ੂਰ ਸਾਹਿਬ (ਅਬਚੱਲ ਨਗਰ) ਨੰਦੇੜ ਗਿਆ ਸੀ ਉਥੋਂ ਦੇ ਵਡੇ ਪੁਜਾਰੀ (ਸਿੰਘ ਸਾਹਿਬ ਸ੍ਰੀ ਮਾਨ ਭਾਈ ਜੁਗਿੰਦਰ ਸਿੰਘ ਮੋਨੀ) ਜੀ ਦੇ ਪਿਤਾ ਭਾਈ ਕਿਸ਼ਨ ਸਿੰਘ ਜੀ ੮੧-੮੨ ਸਾਲ ਉਮਰ ਦੇ ਬ੍ਰਿੱਧ ਸਨ, ਮਿਲੇ। ਉਹਨਾਂ ਦਸਿਆ ਕਿ 1901 ਕਿ 1902 ਵਿਚ ਬਾਬਾ ਖੇਮ ਸਿੰਘ ਜਦੋਂ ਇਥੋਂ ਆਇ ਤਾਂ ਬਹੁਤ ਸੰਗਤਾਂ ਉਨ੍ਹਾਂ ਦੇ ਨਾਲ ਸਨ। ਉਹਨਾਂ ਇਥੇ ਬੁੰਗੇ ਦੀ ਤਿਆਰੀ ਵਾਸਤੇ ਕਰੀਬਨ ੧੦੦੦੦ ਦਸ ਹਜ਼ਾਰ ਰੁਪਿਆ ਦਿਤਾ ਸੀ, ਜੋ ਉਨ੍ਹਾਂ ਦੇ ਚਲੇ ਜਾਣ ਪਿਛੋਂ ਤਿਆਰ ਹੋਇਆ ਤੇ ਅਸੀਂ ਵੀ ਨਾਲ ਹੋਕੇ ਕੰਮ ਕੀਤਾ।

ਇਹ ਭਾਈ ਕਿਸ਼ਨ ਸਿੰਘ ਸਾਹਿਬ ਬਹੁਤ ਸਿਆਣੇ ਤੇ ਵਿਦਵਾਨ ਪੁਰਸ਼ ਭਾਸੇ ਹਨ। ਇਨ੍ਹਾਂ ਦਸਿਆ ਕਿ ੬੦-੬੫ ਸਾਲ ਤੋਂ ਇਹ ਸ੍ਰੀ ਤਖਤ ਸਾਹਿਬ ਉਤੇ ਰਹਿਰਾਸ਼ ਸਾਹਿਬ ਦੇ ਪਾਠ ਕਰਨ ਵਾਲੇ (ਰਹਿਰਾਸੀਏ ਭਾਈ ਕਿਸ਼ਨ ਸਿੰਘ) ਸਦੇ ਜਾਂਦੇ ਹਨ। ਇਨ੍ਹਾਂ ਇਹ ਵੀ ਦਸਿਆ ਕਿ ਸ੍ਰੀ ਤਖਤ ਸਾਹਿਬ ਨਾਲ ਬਹੁਤ ਦੂਰ ਤੀਕ ਜ਼ਮੀਨ ਲਗੀ ਖਾਲੀ ਪਈ ਸੀ। ਰੇਲਵੇ ਅਸਟੇਸ਼ਨ ਗੁਰਦਵਾਰੇ ਦੀ ਜ਼ਮੀਨ ਵਿਚ ਸਰਕਾਰ ਨੇ ਬਣਾਇਆ

ਸੀ। ਜਦੋਂ ਇਥੇ ਬਾਬਾ ਖੇਮ ਸਿੰਘ ਜੀ ਨੂੰ ਸਭ ਕੁਝ ਵਡਿਆਂ ਨੇ ਦਸਿਅਆ ਤਾਂ ਉਹਨਾਂ ਆਖਿਆ–ਹੁਣ ਸਟੇਸ਼ਨ ਤਾਂ ਨਹੀਂ ਹੱਟ ਸਕਦਾ–ਪਰ ਇਥੇ ਨਾਲ ਇਕ ਵੱਡੀ ਸਰਾਏ ਬਣਾ ਲਵੋ ਤਾਂ ਨਾਲ ਦੀ ਸਾਰੀ ਜ਼ਮੀਨ ਦੀ ਨਗਰਾਨੀ ਤੇ ਮਾਲਕੀ ਬਣੀ ਰਹੇਗੀ। ਨਾਲ ਯਾਤਰੂਆਂ ਨੂੰ ਸੁੱਖ ਹੋਇਆ ਕਰੇਗਾ।

ਫੇਰ ਉਨ੍ਹਾਂ ਇਹ ਵੀ ਕਿਹਾ–ਕਿ ਗੁਰਦਵਾਰੇ ਦੀ ਥਾਂ ਤੋਂ ਵਖਰੇ ਤੁਸੀਂ ਲੋਕ ਪੁਜਾਰੀ ਤੇ ਹੋਰ ਦਖਣੀ ਸਿਖ ਵੀ ਜਿਤਨੀ ਥਾਂ ਇਥੇ ਘੇਰ ਰਖੋਗੇ ਉਹ ਤੁਹਾਥੋਂ ਕੋਈ ਵੀ ਖੋਹੇਗਾ ਨਹੀਂ। ਫ਼ੇਰ ਹਸਦੇ ਹਸਦੇ ਆਖਿਆ–ਜੇਕਰ ਭਾਰਾਂ-ਬਲੀਆਂ ਨਹੀਂ ਮਿਲਨ ਤਾਂ ਤੁਸੀਂ ਲੰਮੀਆਂ ਕੱਛਾਂ ਵਾਲੇ ਪੁਰਾਣੇ ਲੰਮੇ ਲੰਮੇ ਨਾੜਿਆਂ ਨਾਲ ਹੀ ਜਿਤਨੀ ਭੂਮੀ ਮੱਲ ਰਖੋਗੇ। ਥੋੜਾ ਸਮਾਂ ਹੋਰ ਬੀਤੇ ਪਿਛੋਂ ਤੁਸਾਡੇ ਪਾਸੋਂ ਇਥੋਂ ਦੇ ਲੋਕੀ ਉਸੇ ਤਰ੍ਹਾਂ ਅਸ਼ਰਫੀਆਂ ਦੇ ਕੇ ਜਮੀਨ ਖਰੀਦਨਗੇ ਜੈਸੇ ਗੁਰੂ ਗੋਬਿੰਦ ਸਿੰਘ ਨੇ ਅਸ਼ਰਫੀਆਂ ਦੇ ਖ੍ਰੀਦੀ ਸੀ।

ਭਾਈ ਕਿਸ਼ਨ ਸਾਹਿਬ ਨੇ ਦਸਿਆ ਕਿ ਕਈਆਂ ਨੇ ਹਾਸੀ ਜਾਣੀ ਪਰ ਜਿਨ੍ਹਾਂ ਨੇ ਸ੍ਰੀ ਬਾਬਾ ਖੇਮ ਸਿੰਘ ਦਾ ਕਹਿਆ ਮੰਨ ਕੇ ਕਬਜੇ ਕੀਤੇ ਸਨ, ਸੱਚ ਮੁੱਚ ਉਹਨਾਂ ਨੇ ਇਸ ਵੇਲੇ ਬਹੁਤ ਕੀਮਤਾਂ ਵੱਟੀਆਂ ਤੇ ਦੁਕਾਨਾਂ ਮਕਾਨਾਂ ਵਾਸਤੇ ਥਾਂਵਾਂ ਵੇਚੀਆਂ ਸਨ। ਬਾਬਾ ਜੀ ਐਸੇ ਦੂਰ ਅੰਦੇਸ਼ (ਦੂਰ ਦੀ ਸੋਝੀ ਰਖਦੇ) ਸਨ।

ਇਥੇ ਸ੍ਰੀ ਹਜ਼ੂਰ ਸਾਹਿਬ ਵਿਚ ਬਾਬਾ ਖੇਮ ਸਿੰਘ ਸਾਹਿਬ ਬੇਦੀ ਦਾ ਪੁਰਾਤਨ ਬਜੁਰਗਾਂ ਤੇ ਪੁਜਾਰੀਆਂ ਦੇ ਦਿਲਾਂ ਵਿਚ ਬਹੁਤ ਚਿਰ ਤੀਕ ਸਤਿਕਾਰ ਕਾਇਮ

ਰਿਹਾ । ਇਸ ਵਾਸਤੇ ਵੀ ਕਿ ਉਨ੍ਹਾਂ ਨੇ ਅਪਣੀ ਯਾਤਰਾ ਵੇਲੇ ਇਥੇ ਬੁੰਗਾ ਬਣਵਾਇਆ, ਜੋ ਮਹਾਰਾਜਾ ਰੰਣਜੀਤ ਸਿੰਘ ਵਲੋਂ ਤਖਤ ਸ੍ਰੀ ਹਜ਼ੂਰ ਸਾਹਿਬ ਦੀ ਸੇਵਾ ਮਗਰੋਂ ਸੱਚ ਖੰਡ ਦੇ ਸਰਬਰਾਹ ਵਾਸਤੇ ਕੋਠੀ ਨੁਮਾ ਪਹਿਲਾ ਬੁੰਗਾ ਇਥੇ ਉਨ੍ਹਾਂ ਹੀ ਬਣਾਇਆ ਤੇ ਸਦੀਵੀ ਯਾਦ ਛੱਡ ਗਏ ਸਨ ।

ਸ੍ਰੀ ਹਜ਼ੂਰ ਸਾਹਿਬ ਦਾ ਇਹ ਬੁੰਗਾ 'ਬਾਬਾ ਖੇਮ ਸਿੰਘ ਜੀ ਬੇਦੀ' ਨਾਮ ਦਾ ਮਸ਼ਹੂਰ ਸੀ । ਇਸ ਉਤੇ 'ਬੁੰਗਾ ਬਾਬਾ ਖੇਮ ਸਿੰਘ ਬੇਦੀ' ਨਾਮ ਦਾ ਬੋਰਡ ਦਾਸ (ਲੇਖਕ) ਨੇ ਆਪ ਕਈ ਸਾਲ ਪਹਿਲੇ ਦੇਖਿਆ ਸੀ । ਇਸ ਵਿਚ ਤਖਤ ਹਜ਼ੂਰ ਸਾਹਿਬ ਦਾ ਪਹਿਲਾ ਦਫਤਰ ਅਤੇ ਸਰਬ੍ਰਾਹ ਸਾਹਿਬ ਦੀ ਰਿਹਾਇਸ਼ ਰਹੀ ਦੇਖੀ ਹੈ । ਪਰ ਹੁਣ ਨਵਾਂ ਹੋਰ ਦਫਤਰ ਬਣ ਗਿਆ ਹੈ । ਲੇਖਕ ਨੇ ਹੁਣ ਤੋਂ ਦੋ ਸਾਲ ਪਹਿਲੇ (1969)ਵਿਚ ਜਾ ਕੇ ਦੇਖਿਆ ਤਾਂ ਬੋਰਡ ਵੀ ਨਹੀਂ ਸੀ ਸਰਬ੍ਰਾਹ ਜੀ ਨੇ ਕਿਹਾ ਸੀ ਲਗਾ ਦਿਆਂਗੇ ।

ਗਿਆਨੀ ਖੜਕ ਸਿੰਘ ਨੇ ਦਸਿਆ ਕਿ ਬਾਬਾ ਸਾਹਿਬ ਕਲਕਤੇ ਤੋਂ ਹਜ਼ੂਰ ਸਾਹਿਬ ਨੂੰ ਜਦੋਂ ਚਲੇ ਸਨ ਤਾਂ ਮੈਨੂੰ ਥਾਪੀ ਦੇ ਕੇ ਪਿਆਰ ਕਰਦੇ ਹੋਇਆਂ ਬਹੁਤ ਕੁਝ ਸਿਖਿਆ ਸਮਝਾਈਆਂ ਸਨ ਉਹਨਾਂ ਨੂੰ ਮਨ ਵਿਚ ਵਸਾਇਆ ਤੇ ਬਹੁਤ ਸੁਖ ਪਾਇਆ ਹੈ ।

—o—

## ਇਕ ਹੋਰ ਸਵਾਦਲਾ ਤਵਾਰੀਖੀ ਜ਼ਿਕਰ

ਉੱਕਤ ਕਲਕਤੇ ਵਾਲੀ ਸਾਖੀ ਦਵਾਰਾ ਬਾਬਾ ਖੇਮ ਸਿੰਘ ਜੀ ਦੀ ਆਤਮਕ ਸੱਤਾ ਜਾਂ ਕਰਾਮਾਤ ਪ੍ਰਗਟਾਏ ਦਾ ਸਬੂਤ ਹੈ । ਅੱਜ ਕੱਲ ਦੇ ਮਾਦਾ ਪ੍ਰਸੱਤ ਖਿਆਲਾਂ ਦੇ ਬਹੁਤੇ ਲੋਕੀ ਐਸੀ ਸ਼ਕੱਤੀ ਦੇ ਕਾਇਲ ਨਹੀਂ, ਨ ਮੰਨਦੇ ਹਨ, ਕਈ ਮੰਨਦੇ ਜਾਂ ਨਹੀਂ ਮੰਨਦੇ,

ਪਰ ਐਸੇ ਆਤਮ ਬੱਲ (ਅਧਿਆਤਮ ਸੱਤਾ) ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਫਿਰ ਬਾਬਾ ਖੇਮ ਸਿੰਘ ਜੀ ਨੇ ੧੧-੧੨ ਸਾਲ ਦੀ ਉਮਰ ਵਿਚ ਅੰਮ੍ਰਿਤ ਛਕੇ ਪਿਛੋਂ ਇਕ ਹੱਸ ਤੇ ੨੫ ਪਾਠ ਜਪੁਜੀ ਸਾਹਿਬ ਦਾ ਅਖੰਡ ਨਿਤ ਨੇਮ ਨਿਭਾਹਿਆ ਸੀ। ਉਹਨਾਂ ਦੀ ਅਪਣੀ ਆਤਮਕ ਸ਼ਕਤੀ ਦਾ ਇਹ ਪ੍ਰਗਟਾਉ ਸਿਰਫ ਇਸ ਵਾਸਤੇ ਨਹੀਂ ਸੀ ਕਿ ਪ੍ਰਭੁੱਤਾ ਜਤਾਂਣੀ ਸੀ। ਬਲਕਿ ਉਹਨਾਂ ਪ੍ਰਥਾਂਏ ਉਥੇ ਕਰੜਾ ਪਰਚਾ ਪਾਇਆ ਗਿਆ ਸੀ। ਜੋ ਸਤਿਗੁਰੂ ਨਾਨਕ ਦੇਵ ਨੇ ਅਪਣੀ ਅੰਸ ਬੰਸ ਦੀ ਲਾਜ ਰੱਖ ਵਖਾਣ ਨੂੰ ਗਿਆਨ ਕਰਾ ਦਿਤਾ ਤੇ ਉਹਨਾਂ ਜੋ ਫੁਰਮਾਇਆ ਸੀ ਠੀਕ ਸਚਾ ਸਾਬਤ ਹੋਇਆ ਸੀ। ਪਰ ਇਕ ਹੋਰ ਸਵਾਦਲਾ ਅਤੇ ਤਵਾਰੀਖੀ ਜ਼ਿਕਰ ਮੇਰੇ ਇਕ ਬਾਲ ਸਖਾਈ ਮਿੱਤ੍ਰ ੭੦ ਸਾਲ ਦੇ ਬ੍ਰਿਧ ਮਾਸਟਰ ਬੇਅੰਤ ਸਿੰਘ ਡੇਰਾ ਖਾਲਸਾ ਵਾਲਿਆਂ ਨੇ ਸੁਣਾਇਆ। ਜੋ ਉਨ੍ਹਾਂ ਨੇ ਅਪਣੀ ਮਾਤਾ ਅਤੇ ੧੦੦ ਸਾਲ ਦੀ ਉਮਰ ਦੀ ਹੁਣ ਤੀਕ ਜਿੰਦਾ ਬ੍ਰਿਧ ਵਡੀ ਭੈਣ ਪਾਸੋਂ ਕਈ ਵੇਰ ਸੁਣਿਆ ਸੀ। ਇਸ ਜ਼ਿਕਰ ਵਿਚ ਪਹਿਲੇ ਉਨ੍ਹਾਂ ਨੇ ਆਪਣੇ ਤਵਾਰੀਖੀ ਘਰਾਣੇ ਦਾ ਇਸ ਬੇਦੀ ਬੰਸ ਘਰਾਣੇ ਨਾਲ ਸਬੰਧ ਦਸਿਆ ਫਿਰ ਬਾਬਾ ਖੇਮ ਸਿੰਘ ਜੀ ਦੀ ਵਾਕ ਸਤਾ ਨੂੰ ਦਰਸਾਇਆ ਜੋ ਪਾਠਕਾਂ ਦੀ ਦਿਲਚਸਪੀ ਵਧਾਣ ਵਾਲਾ ਹੈ

--o--

## ਬਾਬਾ ਖੇਮ ਸਿੰਘ ਜੀ ਤੇ ਸੂ: ਨਿਵਾਹੁ ਸਿੰਘ ਦਾ ਘਰਾਣਾ

ਸ੍ਰੀਮਾਨ ਬਾਬਾ ਖੇਮ ਸਿੰਘ ਜੀ ਤੇ ਇਨਾਂ ਦੇ ਵਡੇਰਿਆਂ ਬੇਦੀ ਬਾਬਿਆਂ ਦਾ ਪੀੜੀਆਂ ਤੋਂ ਸੇਵਕ ਸ਼ਰਧਾਲੂ ਚਲਿਆ ਆ ਰਿਹਾ- ਪਿੰਡ (ਡੇਰਾ ਖਾਲਸਾ) ਦਾ ਮੋਢੀ (ਆਬਾਦ ਕਾਰ) ਤੇ ਗਖੜ ਇਲਾਕੇ ਦੇ ਵਾਸਤੇ ਮਹਾਰਾਜਾ ਰਣਜੀਤ ਸਿੰਘ ਵਲੋਂ ਥਾਪਿਆ ਸਿਖ ਕਾਰਦਾਰ-

ਸਰਦਾਰ ਨਵਾਹੂ ਸਿੰਘ ਜੀ ਦਾ ਘਰਾਣਾ ਸ਼ੀ ।

ਪਿੰਡ ਡੇਰੇ ਖਾਲਸ਼ੇ ਵਿਚ ਸਰਦਾਰ ਨਵਾਹੂ ਸਿੰਘ ਸਕੂਲ, ਸ: ਨਵਾਹੂ ਸਿੰਘ ਸਰ(ਤਲਾ)ਸਰਦਾਰ ਨਵਾਹੂ ਸਿੰਘ ਦਾ ਵਡਾ ਖੂਹ, ਸ: ਨਵਾਹੂ ਸਿੰਘ ਬਾਗ, ਸਰਦਾਰ ਨਵਾਹੂ ਸਿੰਘ ਦਾ ਵਡਾ ਗੁਰਦਵਾਰਾ, ਸ; ਨਵਾਹੂ ਸਿੰਘ ਅਤੇ ਪਿੰਡ ਵਿਚ ਵਸਾਏ ਪੰਜ ਘਰ ਮੁਸਲਮਾਨ ਤੇ ਕਮੀਆਂ ਲਈ ਬਣਾਈ ਹੋਈ ਮਸੀਤ, ਸਰਦਾਰ ਨਵਾਹੂ ਸਿੰਘ, ਦੇਸ਼ ਦੀ ਵੰਡ ਤੀਕ ਕਾਇਮ ਰਹੀਆਂ ਹਨ ।

ਇਸ ਥੀਂ ਪਹਿਲਾਂ ਕਿ ਇਸ ਘਰਾਣੇ ਤੇ ਬਾਬਾ ਖੇਮ ਸਿੰਘ ਜੀ ਦੀ ਇਕ ਉਚੇਚੀ ਮਿਹਰ ਤੇ ਬਖਸ਼ਸ਼ ਦਾ ਵਰਨਣ ਕੀਤਾ ਜਾਵੇ ਦਾਸ ਸਰਦਾਰ ਨਵਾਹੂ ਸਿੰਘ ਜੀ ਦੇ ਘਰਾਣੇ ਬਾਰੇ ਕੁਝਕੁ ਜਾਣਕਾਰੀ ਕਰਾਣੀ ਅਤੀ ਜਰੂਰੀ ਸਮਝਦਾ ਹੈ ਇਹ ਜਾਣਕਾਰੀ ਇਸ ਘਰਾਣੇ ਦੀ ਸੰਤਾਨ ਵਿਚ ਪੀੜੀਓਂ ਪੀੜੇ–ਕਿਸੇ ਕਹਾਣੀਆਂ ਵਾਂਗੂ ਚਲੀ ਆ ਰਹੀ ਹੈ ।

ਸ: ਨਵਾਹੂ ਸਿੰਘ ਜੀ ਦੇ ਘਰਾਣੇ ਦਾ ਸਬੰਧ ਇਨਾਂ ਦੇ ਪੜਦਾਦੇ ਚੋਧਰੀ 'ਰਜਾ' ਦਰੁਥੇੜ ਗੋਤ ਦੇ ਕਲਾਲ-ਵਾਸੀ ਪਿੰਡ ਆਲੂਵਾਲ ਮੁਗਲਈ ਸੂਬਾ ਜਲੰਧਰ (ਹੁਣ ਜਿਲਾ ਹੁਸ਼ਿਆਰ ਪੁਰ) ਪੂਜਿਯ ਬਾਬਾ ਕਲਾਧਾਰੀ ਜੀ ਤੋਂ ਚਲਿਆ ਆ ਰਿਹਾ ਹੈ। ਭਾਈ ਰਜਾ ਜੀ ਦੀ ਸੰਤਾਨ ਹੁਣ ਤੀਕ ਆਪਣੇ ਵਡਿਆਂ ਦੇ ਪੂਰਨਿਆਂ ਤੇ ਚਲੀ ਜਾ ਰਹੀ ਹੈ ਤੇ ਪੀੜੀ ਵਾਰ ਬੇਦੀ ਬੰਸ ਦੇ ਪੂਰਨ ਸ਼ਰਧਾਲੂ ਚਲੇ ਆ ਰਹੇ ਹਨ ।

ਭਾਈ "ਰਜਾ" ਜੀ ਆਪ ਤਾਂ ਬਿਰਧ ਅਵਸਥਾ ਦੇ ਸਨ ਪਰ ਬਾਬਾ ਅਜੀਤ ਸਿੰਘ ਜੀ (ਜਿਹੜੇ ਕਿ ਬਾਬਾ ਕਲਾ ਧਾਰੀ ਜੀ ਦੇ ਸਾਹਬਜਾਦਿਆਂ ਵਿਚੋਂ ਸਨ)ਦੀ ਪ੍ਰੇਰਨ ਤੇ ਆਪਣੇ ਪੁਤਰ ਗੁਜਰ ਮਲ ਜੀ ਨੂੰ ਖਾਲਸੇ ਦੇ ਜਨਮ ਦਿਨ ਦੇ ਔਸਰ ਤੇ ਸਿਖ ਵਹੀਰਾਂ ਨਾਲ

ਸ੍ਰੀ ਆਨੰਦ ਪੁਰ ਸਾਹਿਬ ਭੇਜ ਕੇ ਅੰਮ੍ਰਿਤਪਾਨ ਕਰਵਾਕੇ ਗੁਜਰ ਮੱਲ ਤੋਂ ਗੁਜਰ ਸਿੰਘ ਵਣਾਇਆ ਸੀ। ਭਾਈ ਗੁਜਰ ਸਿੰਘ ਜੀ ਨੇ ਆਪਣੀ ਆਯੂ ਦਾ ਚੌਖਾ ਸਮਾਂ ਬਾਬਾ ਅਜੀਤ ਸਿੰਘ ਜੀ ਦਾ ਪਕਾ ਸ਼ਰਧਾਲੂ ਹੁੰਦਿਆਂ ਬਿਤਾਇਆ ਇਹ ਸਿੰਘਾਂ ਵਲੋਂ ਸਾਜੇ ਗਏ ਪਹਿਲੇ ਕਿਲ੍ਹੇ ਰਾਮਰੋਹਣੀ ਦੀ ਕਾਰ ਸੇਵਾ ਵਿਚ ਸ਼ਾਮਲ ਰਹੇ, ਇਨ੍ਹਾਂ ਦੀ ਸ਼ਹੀਦੀ ਅਬਦਾਲੀ ਦੇ ਅੰਤਲੇ ਹਲੇ ਮਗਰੋਂ ਲਾਹੌਰ ਦੇ ਸੂਬੇ ਵਲੋਂ ਸਿੰਘਾਂ ਦੀ ਪਕੜ ਧਕੜ ਸਮੇਂ ਸੂਬੇ ਲਾਹੌਰ ਦੀ ਕੈਦ ਵਿਚ ਆ ਕੇ ਸੈਂਕੜੇ ਸਿੰਘ ਸਾਥੀਆਂ ਨਾਲ ਲਾਹੌਰ ਵਿਚ ਹੋਈ। ਸ: ਗੁਜਰ ਸਿੰਘ ਜੀ ਨੇ ਅਪਣੇ ਜੀਵਨ ਵਿਚ ਹੀ ਅਪਣੇ ਸਪੁਤ੍ਰ ਸ. ਲਾਲ ਸਿੰਘ ਨੂੰ ਗਭਰੂ ਹੋ ਜਾਣ ਤੇ ਬਾਬਾ ਅਜੀਤ ਸਿੰਘ ਜੀ ਤੋਂ ਅੰਮ੍ਰਿਤ ਪਾਨ ਕਰਵਾਇਆ ਸੀ ਤੇ ਸਿੰਘਾਂ ਦੀ ਪਕੜ ਧਕੜ ਦੇ ਦਿਨਾਂ ਵਿਚ ਸ: ਲਾਲ ਸਿੰਘ ਨੂੰ ਸ੍ਰ: ਜਸਾ ਸਿੰਘ ਜੀ ਆਹਲੂਵਾਲੀਏ ਦੇ ਜਥੇ ਵਿਚ ਭੇਜ ਦਿਤਾ ਸੀ ਤੇ ਪ੍ਰਵਾਰ ਨੂੰ ਅਟਾਰੀ ਭੇਜ ਦਿਤਾ ਸੀ।

ਸ੍ਰਦਾਰ ਲਾਲ ਸਿੰਘ. ਸਿੰਘ ਮਿਸਲਾਂ ਤੇ ਮੁਗਲਾਂ ਸੈਨਾਂ ਦੀਆਂ ਲੜਾਈਆਂ ਵਿਚ ਸ਼ਹੀਦ ਹੋਏ। ਪਰੰਤੂ ਅਪਣੇ ਜੀਵਨ ਵਿੱਚ ਅਪਣੇ ਸਪੁਤ੍ਰ ਸ੍ਰ: ਨਵਾਹੂ ਸਿੰਘ ਨੂੰ ਵੀ ਅੰਮ੍ਰਿਤਪਾਨ ਕਰਾਣ ਮਗਰੋਂ ਬਾਬਾ ਅਜੀਤ ਸਿੰਘ ਜੀ ਦਾ ਸ਼ਰਧਾਲੂ ਤੇ ਸੇਵਕ ਬਣਾ ਗਏ ਸਨ। ਸ੍ਰ: ਨਵਾਹੂ ਸ਼ਿੰਘ ਜੀ ਦਾ ਭਰ ਜਵਾਨੀ ਦਾ ਸਮਾਂ ਹੀ ਬਾਬਾ ਅਜੀਤ ਸ਼ਿੰਘ ਜੀ ਦੀ ਸੇਵਾ ਵਿਚ ਬੀਤਿਆ ਸੀ ਆਯੂ ਦਾ ਬਹੁਤ ਸਮਾਂ ਅਗੋਂ ਬਾਬਾ ਸਾਹਿਬ ਸ਼ਿੰਘ ਜੀ ਦੀ ਸੇਵਾ ਵਿਚ ਬੀਤਿਆ ਤੇ ਆਯੂ ਦੇ ਛੇਕੜ ਕੁਝ ਸਾਲ ਬਾਬਾ ਬਿਸ਼ਨ ਸ਼ਿੰਘ ਜੀ ਦੇ ਸ਼ਰਧਾਲੂ ਤੇ ਸੇਵਕ ਰਹੇ, ਸ੍ਰਦਾਰ ਨਵਾਹੁ ਸ਼ਿੰਘ ਜੀ ਦੀ ਆਯੂ ੯੦-੯੫ ਵਰਿਆਂ ਤੀਕ ਰਹੀ ਹੈ। ਇਹਨਾਂ ਦਾ ਜਨਮ ਸੰਮਤ ਬਿਕਰਮੀ 1805 ਤੇ 1812 ਦੇ ਵਿਚਕਾਰ ਦਾ ਦਸਿਆ ਜਾਂਦਾ ਹੈ। ਬਾਬਾ ਖੇਮ ਸਿੰਘ ਜੀ ਦਾ ਜਨਮ ਸ੍ਰ: ਨਵਾਹੂ ਸਿੰਘ ਜੀ ਦੀ ਬਿਰਧ ਉਮਰ ਦੇ ਵਰਿਆਂ ਵਿਚ ਹੋਇਆ ਹੈ।

ਸ. ਨਵਾਹੂ ਸਿੰਘ ਜੀ ਨੂੰ ਸਿਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਮਗਰੋਂ ਗਖੜ ਇਲਾਕੇ ਦਾ ਉਘਾ ਕਾਰਦਾਰ ਤੇ ਸਿਖਾਂ ਵਿਚ ਅਸਰ ਰਸੂਖ ਵਾਲਾ ਸਰਦਾਰ ਹੋਣ ਦੇ ਨਾਤੇ ਅਤੇ ਸ. ਚਤਰ ਸਿੰਘ ਅਟਾਰੀ ਵਾਲੇ (ਗਵਰਨਰ ਹਜ਼ਾਰੇ)ਦੇ ਨਿਕਟ ਵਰਤੀ ਤੇ ਇਕੋ ਪਿੰਡ ਦੇ ਜਮੋੜ ਤੇ ਜਮਪਲ ਹੋਣ ਦੇ ਨਾਤੇ ਅੰਗਰੇਜਾਂ ਨੇ (ਜਿਨ੍ਹਾਂ ਨੂੰ ਇਸ ਘਰਾਣੇ ਦੇ ਸਮੂਹ ਮੇਂਬਰ ਹਮੇਸ਼ਾਂ ਹੀ ਫਰੰਗੀ ਕਰਕੇ ਸਦਦੇ ਹੁੰਦੇ ਸਨ) ਸਰਦਾਰ ਜੀ ਨੂੰ ਸਿਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਮਗਰੋਂ ਜ਼ਬਰੀ ਤੀਰਥ ਯਾਤਰਾ ਨੂੰ ਚਲੇ ਜਾਣ ਦਾ ਹੁਕਮ ਦਿਤਾ। ਸ. ਨਵਾਹੂ ਸਿੰਘ 1848ਦੇ ਨੇੜੇ ਗੱਯਾ ਜੀ ਤੀਰਥ ਉਤੇ ਚਲਾਣਾ ਕੀਤਾ। ਇਸ ਬੇਦੀ ਘਰਾਣੇ ਨਾਲ ਸ. ਨਵਾਹੂ ਸਿੰਘ ਦੇ ਪੁਤ੍ਰਾਂ ਸ. ਦੂਲਾ ਸਿੰਘ, ਸ. ਮੇਹਰ ਸਿੰਘ, ਸ. ਅਮੀਰ ਸਿੰਘ, ਸ. ਚੰਦਾ ਸਿੰਘ, ਸ. ਨਿਧਾਨ ਸਿੰਘ, ਤੇ ਸ. ਕਰਮ ਸਿੰਘ ਵਲੋਂ ਪੂਰਨ ਤੌਰ ਤੇ ਸ਼ਰਧਾ ਭਾਵਨਾਂ ਬਾਬਾ ਸਾਹਿਬ ਸਿੰਘ ਜੀ ਦੀ ਚਰਨ ਸੇਵਕੀ ਵਿਚ ਰਹੀ ਤੇ ਅਗੋਂ ਸ. ਦੂਲਾ ਸਿੰਘ ਜੀ ਦੇ ਪੁਤ੍ਰ ਸ. ਜੋਧ ਸਿੰਘ ਤੇ ਪੋਤਰੇ ਸ. ਸੰਤ ਸਿੰਘ ਤੇ ਸ. ਉਤਮ ਸਿੰਘ ਨੇ ਬਾਬਾ ਖੇਮ ਸਿੰਘ ਜੀ ਦੇ ਪੂਰਨ ਸ਼ਰਦਾਲੂ ਰਹਿ ਕੇ ਆਯੂ ਗੁਜਾਰੀ।

ਸ. ਜੋਧ ਸਿੰਘ ਨੇ ਆਪ ਤੇ ਆਪਣੇ ਦੋਹਾਂ ਪੁਤਰਾਂ ਸ. ਸੰਤ ਸਿਘ ਤੇ ਸ. ਉਤਮ ਸਿੰਘ ਨੂੰ ਬਾਬਾ ਖੇਮ ਸਿੰਘ ਜੀ ਤੋਂ ਹੀ ਅੰਮਰਤ ਪਾਨ ਕਰਵਾਇਆ ਸੀ, ਬਾਬਾ ਖੇਮ ਸਿੰਘ ਜੀ ਦੇ ਕਲਰ ਆਵਣ ਥੀਂ ਪਹਿਲਾਂ ਸ. ਨਵਾਹੂ ਸਿੰਘ ਜੀ ਨੇ ਆਪਣੇ ਦਾਦਾ ਸ. ਗੁਜਰ ਸਿੰਘ ਤੇ ਪਿਤਾ ਸ. ਲਾਲ ਸਿੰਘ ਜੀ ਵਾਂਗੂੰ ਅਟਾਰੀ ਤੋਂ ਡੇਰਾ ਖਾਲਸੇ ਆ ਕੇ ਵੀ ਆਪਣਾ ਸਬੰਧ ਬਾਬਾ ਸਾਹਿਬ ਸਿੰਘ ਜੀ ਮਗਰੋਂ ਬਾਬਾ ਬਿਸ਼ਨਾਂ ਸਿੰਘ ਜੀ ਦੇ ਸਮੇਂ ਤਕ ਊਨੇ, ਵਾਲੇ ਦਮਦਮੇ ਨਾਲ ਕਾਇਮ ਰਖਿਆ। ਜੈਸਾ ਕਿ ਪਿਛੇ ਸਫਾ 194 ਉਤੇ ਵੀ ਬਾਬਾ ਬਿਸ਼ਨ ਸਿਘ ਜੀ ਦੀ ਚਿਠੀ ਸੰਬੰਧੀ ਲਿਖਤ ਵਿਚ ਸ: ਨਿਵਾਹੂ ਸਿੰਘ ਦਾ ਜ਼ਿੱਕਰ ਲਿਖਿਆ ਹੈ।

# ਬਾਬਾ ਖੇਮ ਸਿੰਘ ਜੀ ਦੀ ਮਹਾਂਨ ਬਖਸ਼ਸ਼

ਦੇਵ ਨੇਤ ਨਾਲ ਸ. ਨਵਾਹੂ ਸਿੰਘ ਦੇ ਪੜੋਤਰੇ ਸ. ਸੰਤ ਸਿੰਘ ਘਰ ਸਤਵੀਂ ਵਾਰ ਵੀ ਬੀਬੀ ਦਾ ਜਨਮ ਹੋਇਆ। ਕੁਝ ਸਮੇਂ ਮਗਰੋਂ ਸ. ਸੰਤ ਸਿੰਘ ਜੀ ਦੀ ਸਿੰਘਣੀ ਮਾਇਆ ਵੰਤੀ ਨੇ ਬਾਬਾ ਖੇਮ ਸਿੰਘ ਜੀ ਦੀ ਸਵਾਰੀ ਵਾਲੇ ਘੋੜੇ ਦੇ ਅਸਥਾਨ ਦੀ ਸਫਾਈ ਅਪਣੇ ਸਿਰ ਦੇ ਗੁੰਦੇ ਵਾਲਾਂ ਦੀ ਗੁੱਤ ਨਾਲ ਚਾਲੀ ਦਿਨ ਕਰਨ ਦਾ ਪ੍ਰਣ ਕੀਤਾ ਤੇ ਸੇਵਾ ਆਰੰਭ ਕਰ ਦਿਤੀ। ਜਦੋਂ 36 ਦਿਨ ਸੇਵਾ ਕਰਦਿਆਂ ਨੂੰ ਬੀਤ ਚੁਕੇ ਸਨ ਤਾਂ ਉਸ ਦਿਨ ਸ਼ਾਮ ਨੂੰ ਬਾਬਾ ਜੀ ਨੇ ਸੇਵਾਦਾਰ ਨੂੰ ਹੁਕਮ ਦਿਤਾ ਜੋ ਕਲ ਸਵੇਰੇ ਪਾਠ ਕੀਰਤਨ ਦੀ ਸਮਾਪਤੀ ਮਗਰੋਂ ਘੋੜਾ ਜੀਨ ਲਗਾ ਕੇ ਲਿਆਂਦਾ ਜਾਵੇ—ਕਲ ਬਾਹਰ ਸੰਗਤਾਂ ਨੂੰ ਦਰਸ਼ਨ ਦੇਣ ਲਈ ਚਲਨਾ ਹੈ। ਸੇਵਾਦਾਰ ਬਾਬਾ ਜੀ ਦੀ ਆਗਿਆ ਅਨੁਸਾਰ ਦੂਜੇ ਦਿਨ (37ਵੇਂ) ਦਿਨ ਸਵੇਰੇ ਘੋੜ ਅਸਥਾਨ ਆਇਆ ਤੇ ਸਰਦਾਰਨੀ ਮਾਇਆ ਵੰਤੀ ਸਫਾਈ ਦੀ ਸੇਵਾ ਵਿਚ ਜੁਟੀ ਹੋਈ ਸੀ ਤਾਂ ਸੇਵਾਦਾਰ ਨੇ ਕਿਹਾ ਮਾਈ ਜੀ ਅਜ ਬਾਬਾ ਜੀ ੯-੧੦ ਵਜੇ ਬਾਹਰ ਸੰਗਤਾਂ ਵਿਚ ਚਲੇ ਜਾਣਗੇ। ਤੁਸੀਂ ਕਲ ਤੋਂ ਨਹੀਂ ਆਵਣਾ ਤਾਂ ਸਰਦਾਰਨੀ ਮਾਇਆ ਵੰਤੀ ਨੇ ਕਿਹਾ—ਜੋ ਸੇਵਕਾ ਨੇ ਤਾਂ ਚਲੀਸੇ ਨੂੰ ਖੰਡਨ ਨਹੀਂ ਕਰਨਾ ਮੈਂ ਵੀ ਬਾਬਾ ਜੀ ਦੇ ਨਾਲ ਚਲਾਂਗੀ ਤੇ ਬਾਕੀ ਦੇ ਤਿੰਨ ਦਿਨ ਦੀ ਰਹਿੰਦੀ ਸੇਵਾ ਨੂੰ ਪੂਰਨ ਕਰਾਂਗੀ।

ਸੇਵਾਦਾਰ ਨੇ ਇਹ ਗੱਲ ਬਾਬਾ ਜੀ ਤੀਕ ਪੁਚਾਈ, ਸ੍ਰਦਾਰਨੀ ਜੀ ਵਲੋਂ ਨਾਲ ਚਲਣ ਦੇ ਹਠ ਦਾ ਵਰਨਣ ਕੀਤਾ। ਤਾਂ ਬਾਬਾ ਸਾਹਿਬ ਸੇਵਾਦਾਰ ਦੀ ਇਹ ਗੱਲ ਸੁਣ ਕੇ ਹਸ ਪਏ, ਤੇ ਹੁਕਮ ਕੀਤਾ ਜੋ ਜਾ ਕੇ ਬੀਬੀ ਨੂੰ ਬੁਲਾ ਲਿਆਉ। ਸੇਵਾ ਵਿਚ ਹਾਜ਼ਰ ਹੋਣ ਤੇ ਬਾਬਾ ਜੀ ਨੇ ਅਤੀ ਮਿਹਰ ਵਿਚ ਆ ਕੇ ਫੁਰਮਾਇਆ ਜੋ ਬੀਬੀ ਜੀ ਤੈਨੂੰ

ਹੋਰ ਬਾਹਰ ਜਾਣ ਦਾ ਵਾਧੂ ਕਸ਼ਟ ਨਹੀਂ ਦੇਂਦੇ, ਬਾਬਾ ਨਾਨਕ ਜੀ ਤੇਰੀ ਕਾਮਨਾ ਨੂੰ ਪੂਰਾ ਕਰਨ। ਅਸੀਂ ਤਿੰਨ ਦਿਨ ਮਗਰੋਂ ਬਾਹਰ ਸੰਗਤਾਂ ਵਿਚ ਜਾਵਾਂਗੇ। ਇਹ ਗੱਲ ਸੰਮਤ 1960 ਦੀ ਹੈ। ਬਾਬਾ ਜੀ ਦੇ ਇਨ੍ਹਾਂ ਮਿਹਰ ਤੇ ਬਖਸ਼ਸ਼ ਭਰੇ ਬਚਨਾਂ ਦਾ ਸਦਕਾ–ਸਰਦਾਰ ਸੰਤ ਸਿੰਘ ਦੇ ਘਰ ਚੇਤ ਵਸਾਖ ਸੰਮਤ 1961 ਵਿਚ ਲੜਕੇ ਦਾ ਜਨਮ ਹੋਇਆ। ਇਹੋ ਲੜਕਾ ਡੇਰੇ ਖਾਲਸੇ ਦਾ ਬਾਬਾ ਖੇਮ ਸਿਘ ਜੀ ਤੋਂ ਪਿਛੋਂ ਬਾਬਾ ਗੁਰਬਖਸ਼ ਸਿੰਘ ਜੀ ਤੇ ਟਿੱਕਾ ਸੁਰਿੰਦਰ ਸਿੰਘ ਜੀ ਦਾ ਪਕਾ ਸ਼ਰਧਾਲੂ ਤੇ ਕੱਟੜ ਗੁਰ ਸਿਖ ਮਾਸਟਰ ਬੇਅੰਤ ਸਿੰਘ ਹੈ ਜੇ (ਲੇਖਕ) ਦਾ ਕਈ ਸਾਲਾਂ ਤੋਂ ਬਾਲ ਸਖਾਈ ਪਰਮ ਮਿਤਰ ਚਲਿਆ ਆ ਰਿਹਾ ਹੈ। ਮਾਸਟਰ ਬੇਅੰਤ ਸਿੰਘ ਜੀ ਦੀ ਆਯੂ ਹੁਣ 70 ਵਰ੍ਹਿਆਂ ਦੇ ਨੇੜੇ ਨੇੜੇ ਹੋਣੀ ਹੈ।

ਮਾਸਟਰ ਬੇਅੰਤ ਸਿੰਘ ਜੀ ਦੇ ਜਨਮ ਦੀ ਖੁਸ਼ੀ ਵਿਚ ਸ: ਸੰਤ ਸਿੰਘ ਤੇ ਉਹਨਾਂ ਦੇ ਭਰਾਤਾ ਸਰਦਾਰ ਉਤਮ ਸਿੰਘ ਵਲੋਂ ਕਲਰ ਵਾਲੇ ਬਾਗਾਂ ਦੀ ਧਰਤੀ ਜਿਹੜੀ ਬਾਬਾ ਜੀ ਦੇ ਮਹਿਲਾਂ ਤੇ ਦਮਦਮੇ ਸਾਹਿਬ ਦੇ ਅਤੀ ਨਿਕਟ ਕਾਂਸ਼ੀ ਦੇ ਕੰਢੇ ਸਥਿਤ ਸੀ ਦਾ ਅਰਦਾਸਾ ਕਰਵਾ ਦਿਤਾ, ਜਿਦਾ ਇੰਤਕਾਲ ਸੰਮਤ ਬਿਕਰਮੀ 1962 (ਸੰਨ 1905) ਵਿਚ ਬਾਬਾ ਖੇਮ ਸਿੰਘ ਜੀ ਦੇ ਪਿਛੋਂ ਬਾਬਾ ਗੁਰਬਖਸ਼ ਸਿੰਘ ਜੀ ਦੇ ਵੇਲੇ ਹੋਇਆ। ਬਾਬਾ ਗੁਰਬਖਸ਼ ਸਿੰਘ ਜੀ ਵਲੋਂ ਸ:

ਸੰਤ ਸਿੰਘ ਤੇ ਉਤਮ ਸਿੰਘ ਜੀ ਨੂੰ ਸਰੋਪਾ ਦੇ ਤੌਰ ਤੇ ਦੋ ਦਸ਼ਾਲੇ ਬਖਸ਼ੇ ਗਏ ਜਿਹੜੇ ਕਿ ਦੇਸ਼ ਦੀ ਵੰਡ ਸਮੇਂ ਉਜਾੜੇ ਵੇਲੇ ਇਨ੍ਹਾਂ ਦੇ ਪ੍ਰਵਾਰ ਤੋਂ ਵਿਛੜੇ, ਮਾਸਟਰ ਬੇਅੰਤ ਸਿੰਘ ਸ: ਨਵਾਹੂ ਸਿੰਘ ਘਰਾਂਣੇ ਦਾ ਹੋਣਹਾਰ ਚਰਾਗ ਹੈ। ਜਿਨਾਂ ਆਪਣਾਂ ਜਨਮ ਬਾਬਾ ਖੇਮ ਸਿੰਘ ਜੀ ਦੇ ਵਰਦਾਨ(ਵਾਕ ਸੱਤਾ)ਕਰਕੇ ਹੋਇਆ ਦਸਿਆ ਤੇ ਕਲਕਤੇ ਵਿਚ ਵਾਕ ਸੁਫਲ ਹੋਇਆ ਗਿਆਨੀ ਖੜਕ ਸਿੰਘ ਬ੍ਰਿੱਧ ਉਮਰ ਨੇ ਅੱਖੀਂ ਵੇਖਿਆ ਵਾਕਿਆ ਸੁਣਾਇਆ ਸੀ, ਤੱਦ ਇਥੇ

ਲਿਖਿਆ–ਕਿ ਬਾਬਾ ਖੇਮ ਸਿੰਘ ਜੀ ਦੀ ਆਤਮਕ ਸ਼ਕਤੀ ਦਾ ਥੋੜਾ ਨਮੂੰਨਾਂ ਹੈ। ਐਸ਼ੇ ਜਿਕਰ ਹੋਰ ਵੀ ਲੋਕਾਂ ਪਾਸੋਂ ਸੁਣੇ ਸਨ, ਪਰ ਜਰੂਰੀ ਨਹੀਂ ਕਿ ਪਾਠਕਾਂ ਦੀ ਤਸਲੀ ਵਾਸਤੇ ਸਭ ਕੁਝ ਲਿਖਿਆ ਜਾਏ। ਅਗੇ ਦੇ ਹੋਰ ਸਮਾਚਾਰ ਪੜੀਏ !

## ਜਾਇਦਾਦ ਬਾਰੇ ਵਸ਼ੀਅਤ ਲਿਖੀ

ਬਾਬਾ ਖੇਮ ਸ਼ਿੰਘ ਸਾਹਿਬ ਬਹੁਤ ਦੂਰ ਅੰਦੇਸ਼ (ਦੀਰਘ ਦਰਸ਼ੀ) ਅਨੁੱਭਵੀ ਮਹਾਂ ਪੁਰਸ਼ ਸਨ। ਸਰਕਾਰ ਵਲੋਂ ਇਨ੍ਹਾਂ ਨੂੰ ਦੁਬਾਰਾ ਸੈਰ ਬਹਾਨੇ ਲੰਡਨ ਲਿਜਾਣ ਨੂੰ ਪ੍ਰੇਰਨਾਂ, ਫਿਰ ਕਲਕਤੇ ਵਿਚ ਪ੍ਰੀਖਿਆ ਕੀਤੀ। ਮਗਰੋਂ ਬਾਬਾ ਜੀ ਨੂੰ ਅਪਣੀ ਬਾਬਤ ਹੁਣ ਅੰਗ੍ਰੇਜ਼ੀ ਸਰਕਾਰ ਦੇ ਰਵੀਯੇ ਦਾ ਪਤਾ ਲਗ ਗਿਆ ਸੀ–ਇਸ ਤੋਂ ਵਖਰੇ ਸਰਕਾਰ ਨੇ ਇਕ ਹੁਕਮ ਜਾਰੀ ਕਰ ਦਿਤਾ ਸੀ ਕਿ ਅਗੇ ਵਾਸਤੇ ਇਕ ਮਰਲਾ ਜ਼ਮੀਨ ਵੀ ਨਹੀਂ ਖ੍ਰੀਦ ਸਕਦੇ। ਇਹ ਸਭ ਕੁਝ ਵੀ ਬਾਬਾ ਜੀ ਨੂੰ ਪਤਾ ਸੀ। ਕਿ ਸਰਕਾਰ ਅੰਗਰੇਜ਼ੀ ਦੇ ਹੁਣ ਪੈਰ ਬਹੁਤ ਪਕੇ ਸਨ, ਅੰਗਰੇਜ਼ਾਂ ਨੂੰ ਇਨ੍ਹਾਂ ਦੀ ਕਿਸੇ ਹੋਰ ਇਮਦਾਦ ਦੀ ਲੋੜ ਨਹੀਂ ਰਹੀ। ਇਸ ਵਾਸਤੇ ਉਹ ਸਿਖ ਰਈਸਾਂ ਉਤੇ ਲਾਗੂ ਕੀਤੇ 1849 ਦੇ ਹੁਕਮਾਂ ਨੂੰ ਹੁਣ ਇਨ੍ਹਾਂ ਉਤੇ ਵੀ ਵਰਤਣਾਂ ਚਾਹੁੰਦੇ ਹਨ। ਬਾਬਾ ਜੀ ਜਾਣ ਚੁਕੇ ਸਨ। ਉਹ ਇਹ ਹੁਕਮ ਸੀ-

'ਜਾਨ ਲਾਰੰਸ' ਨਾਮ ਦੀ ਅੰਗਰੇਜ਼ੀ ਪੁਸਤਕ ਦੇ ਲੇਖਕ ਆਰ. ਆਰ. ਸੇਠੀ ਨੇ ਸਫਾ ੨੬ ਉਤੇ 'ਸਰ ਜਾਨ ਲਾਰੰਸ' ਦੀ ਇਕ ਚਿਠੀ ਛਾਪੀ ਹੈ। ਜੋ ਉਸ ਨੇ ਸਰ ਫਰੈਡਕ ਕਰੀ (ਸੇਕਟਰੀ ਗਵਰਨਰ ਜਰਨਲ) ਨੂੰ ਲਿਖੀ ਸੀ। ਉਹ ਲਿਖਦਾ ਹੈ ਕਿ—

"ਤਮਾਮ ਜਾਗੀਰਾਤ ਤਾ ਹਯਾਤ ਦੀ ਜਾਂਏ। ਔਰ ਜੋ ਮਾਲੀਆ ਹੈ ਉਸ ਕਾ ਚੌਥਾ ਹਿੱਸਾ ਬਤੌਰ ਜਾਗੀਰ ਦੀਆ ਜਾਏ। ਔਰ ਵਹੁ ਬੀ ਤਾ ਹਯਾਤ ਹੋਏ।

ਲਿਖਿਆ–ਕਿ ਬਾਬਾ ਖੇਮ ਸਿੰਘ ਜੀ ਦੀ ਆਤਮਕ ਸ਼ਕਤੀ ਦਾ ਥੋੜਾ ਨਮੂੰਨਾਂ ਹੈ। ਐਸ਼ੇ ਜਿਕਰ ਹੋਰ ਵੀ ਲੋਕਾਂ ਪਾਸੋਂ ਸੁਣੇ ਸਨ, ਪਰ ਜਰੂਰੀ ਨਹੀਂ ਕਿ ਪਾਠਕਾਂ ਦੀ ਤਸਲੀ ਵਾਸਤੇ ਸਭ ਕੁਝ ਲਿਖਿਆ ਜਾਏ। ਅਗੇ ਦੇ ਹੋਰ ਸਮਾਚਾਰ ਪੜੀਏ!

## ਜਾਇਦਾਦ ਬਾਰੇ ਵਸੀਅਤ ਲਿਖੀ

ਬਾਬਾ ਖੇਮ ਸ਼ਿੰਘ ਸਾਹਿਬ ਬਹੁਤ ਦੂਰ ਅੰਦੇਸ਼ (ਦੀਰਘੰ ਦਰਸ਼ੀ) ਅਨੁੱਭਵੀ ਮਹਾਂ ਪੁਰਸ਼ ਸਨ। ਸਰਕਾਰ ਵਲੋਂ ਇਨ੍ਹਾਂ ਨੂੰ ਦੁਬਾਰਾ ਸੈਰ ਬਹਾਨੇ ਲੰਡਨ ਲਿਜਾਣ ਨੂੰ ਪ੍ਰੇਰਨਾਂ, ਫਿਰ ਕਲਕਤੇ ਵਿਚ ਪ੍ਰੀਖਿਆ ਕੀਤੀ। ਮਗਰੋਂ ਬਾਬਾ ਜੀ ਨੂੰ ਅਪਣੀ ਬਾਬਤ ਹੁਣ ਅੰਗ੍ਰੇਜ਼ੀ ਸਰਕਾਰ ਦੇ ਰਵੀਯੇ ਦਾ ਪਤਾ ਲਗ ਗਿਆ ਸੀ–ਇਸ ਤੋਂ ਵਖਰੇ ਸਰਕਾਰ ਨੇ ਇਕ ਹੁਕਮ ਜਾਰੀ ਕਰ ਦਿਤਾ ਸੀ ਕਿ ਅਗੇ ਵਾਸਤੇ ਇਕ ਮਰਲਾ ਜ਼ਮੀਨ ਵੀ ਨਹੀਂ ਖ੍ਰੀਦ ਸਕਦੇ। ਇਹ ਸਭ ਕੁਝ ਵੀ ਬਾਬਾ ਜੀ ਨੂੰ ਪਤਾ ਸੀ। ਕਿ ਸਰਕਾਰ ਅੰਗਰੇਜ਼ੀ ਦੇ ਹੁਣ ਪੈਰ ਬਹੁਤ ਪਕੇ ਸਨ, ਅੰਗਰੇਜ਼ਾਂ ਨੂੰ ਇਨ੍ਹਾਂ ਦੀ ਕਿਸੇ ਹੋਰ ਇਮਦਾਦ ਦੀ ਲੋੜ ਨਹੀਂ ਰਹੀ। ਇਸ ਵਾਸਤੇ ਉਹ ਸਿਖ ਰਈਸਾਂ ਉਤੇ ਲਾਗੂ ਕੀਤੇ 1849 ਦੇ ਹੁਕਮਾਂ ਨੂੰ ਹੁਣ ਇਨ੍ਹਾਂ ਉਤੇ ਵੀ ਵਰਤਣਾਂ ਚਾਹੁੰਦੇ ਹਨ। ਬਾਬਾ ਜੀ ਜਾਣ ਚੁਕੇ ਸਨ। ਉਹ ਇਹ ਹੁਕਮ ਸੀ-

'ਜਾਨ ਲਾਰੰਸ' ਨਾਮ ਦੀ ਅੰਗਰੇਜ਼ੀ ਪੁਸਤਕ ਦੇ ਲੇਖਕ ਆਰ. ਆਰ. ਸੇਠੀ ਨੇ ਸਫਾ ੨੬ ਉਤੇ 'ਸਰ ਜਾਨ ਲਾਰੰਸ' ਦੀ ਇਕ ਚਿਠੀ ਛਾਪੀ ਹੈ। ਜੋ ਉਸ ਨੇ ਸਰ ਫਰੈਡਕ ਕਰੀ (ਸੈਕਟਰੀ ਗਵਰਨਰ ਜਰਨਲ) ਨੂੰ ਲਿਖੀ ਸੀ। ਉਹ ਲਿਖਦਾ ਹੈ ਕਿ—

> "ਤਮਾਮ ਜਾਗੀਰਾਤ ਤਾ ਹਯਾਤ ਦੀ ਜਾਂਏ। ਔਰ ਜੋ ਮਾਲੀਆ ਹੈ ਉਸ ਕਾ ਚੌਥਾ ਹਿੱਸਾ ਬਤੌਰ ਜਾਗੀਰ ਦੀਆ ਜਾਏ। ਔਰ ਵਹੁ ਬੀ ਤਾ ਹਯਾਤ ਹੋਏ।

ਔਰ ਏਕ ਜਗੀਰਦਾਰ ਕੇ ਮਰਨੇ ਕੇ ਬਾਅਦ ਵਹੁ ਜਗੀਰ ਜ਼ਬਤ ਹੋ ਜਾਏ । ਕਿਉਂਕਿ ਤਲਵਾਰ ਸੇ ਹੀ ਉਨੋਂ ਨੇ ਯੇਹ ਅਲਾਕੇ ਲੀਏ ਥੇ, ਅਬ ਉਸੀ ਤਰੀਕੇ ਸੇ ਅਲਾਕੇ ਖੋਹ ਦੀਏ ਹੈਂ । ਇਸ ਵਾਸਤੇ ਗੌਰਮੈਂਟ ਕੇ ਹਕੂਕ ਕਿਉਂ ਜਾਇਆ ਕੀਏ ਜਾਂਏਂ ?

ਪੋਲੀਟੀਕਲੀ ਤੌਰ ਪਰ ਯੇਹ ਹਮਾਰੀ ਕਬੀ ਇਮਦਾਦ ਨਹੀਂ ਕਰੇਂਗੇ । ਯੇਹ ਮੁੱਲਕ ਕੇ ਉਪਰ ਬੋਝ ਹੈ । ਕਿਉਂ ਨ ਆਹਿਸਤਾ ਆਹਿਸਤਾ ਇਨ ਕੋ ਖਤਮ ਕੀਆ ਜਾਏ, ਔਰ ਇਨ ਕੀ ਔਲਾਦ ਅਪਣੇ ਪੁਰਾਨੇ ਵਿਰਸੇ ਕੀ ਤਹੂਾਂ ਹੱਲ ਚਲਾਣਾਂ ਸ਼ੁਰੂ ਕਰੇਂ । ਐਸਾ ਕਰਨੇ ਪਰ ਫਿਰ ਬੀ ਯੇਹ ਮੁਸ਼ਕਲਾਤ ਪੇਸ਼ ਆਇਗੀ ਕਿ ਹਿੰਦੂ ਕਾਨੂੰਨ ਮੁਸ਼ਤਰਿਕਾ ਖਾਨਦਾਨ ਕੇ ਮੁਤਾਬਕ ਏਕ ਜੈਸੀ ਜਾਇਦਾਦ ਬਾਂਟੀ ਜਾਏਗੀ । ਔਰ ਯੇਹ ਲੋਕ ਤਲਵਾਰਾਂ ਭੰਨ ਕੇ ਖੁਰਪੇ ਬਨਾਂਏਂਗੇ ਔਰ ਘਾਸ ਖੋਦਿਆਂ ਕਰੇਂਗੇ । ਫਿਰ ਜ਼ਮੀਨਾਂ ਕੇ ਮਾਲਕ ਤੇ ਵਾਹਕ ਹੋਣਗੇ ।

(1849 ਵਿਚ ਅੰਗਰੇਜ਼ਾਂ ਦੀ ਇਹ ਨੀਤੀ ਸੀ)

ਬਾਬਾ ਖੇਮ ਸਿੰਘ ਜੀ ਨੂੰ ਸ਼ੁਰੂ ਵਿਚ ਹੀ ਇਹ ਸੋਝੀ ਪ੍ਰਾਪਤ ਸੀ ਕਿ ਅੰਗਰੇਜ਼ਾਂ ਦੀ ਇਸ ਨੀਤੀ ਦੀ ਵਰਤੋਂ ਨਾਲ ਸਿਖਾਂ ਦੀ ਸਦਾ ਵਾਸਤੇ ਕੀ ਹਾਲਤ ਹੋ ਜਾਣੀ ਹੈ ? ਤੱਦੇ ਉਹਨਾਂ ਨੇ 1857 ਦੇ ਗੱਦਰ ਸਮੇਂ ਸਰਕਾਰ ਦੀ ਸਹਾਇਤਾ ਕਰਕੇ ਸ਼ੱਕ ਦੂਰ ਕਰ ਦਿਤਾ ਸੀ । ਜਿਉਂ ਜਿਉਂ ਸਮੇਂ ਮੁਤਾਬਕ ਖੁੱਦ ਵੀ ਲਾਭ ਉਠਾਇਆ, ਤਿਉਂ ਸਿਖਾਂ ਨੂੰ ਵੱਧ ਤੋਂ ਵਧ ਫੌਜਾਂ ਵਿਚ ਭਰਤੀ ਵੀ ਕਰਾਇਆ ਅਤੇ ਠੇਕੇ ਦਾਰੀਆਂ ਤੇ ਹੋਰ ਸਰਕਾਰੀ ਸਰਵਸਾਂ ਵਿਚ ਨੌਕਰੀ ਦਿਲਾ ਕੇ ਭਾਰੀ ਕੌਮੀ ਲਾਭ ਉਠਾਇਆ ਸੀ । ਪਿਛੇ ਦਸਿਆ ਹੈ ।

ਹੁਣ ਬਾਬਾ ਜੀ ਪਾਸ ਖੁੱਦ ਵੀ ਖ੍ਰੀਦੀ ਬੇਕਾਰ ਜ਼ਮੀਨ, ਕਈ ਹਜ਼ਾਰ ਐਕੜ ਆਬਾਦ ਕਰਾਈ ਮੌਜੂਦ, ਅਤੇ ਹਿੰਦੂ ਸਿਖਾਂ ਵਿਚ ਇਤਨਾਂ ਇਤਬਾਰ ਸੀ, ਜੋ ੨੪ ਘੰਟੇ ਦੀ ਪਹਿਲੀ ਇਤਲਾਹ ਉਤੇ ੧ ਲੱਖ ਅਕੱਠਾ ਕਰਨਾ ਕਿਹਾ ਸੀ, ਐਸੀ ਹਾਲਤ ਵਿਚ ਕੋਈ ਵੀ ਸਰਕਾਰ ਕਿਸੇ ਸਤਿਕਾਰ ਭਰੀ ਵਿਅਕਤੀ ਨੂੰ ਹੋਰ ਵਧਣ ਨਹੀਂ ਦੇਣਾਂ ਚਾਹੁੰਦੀ, ਸਰਕਾਰ ਅੰਗਰੇਜੀ ਨੇ ਅਪਣੀ ਮਨ ਮਰਜੀ ਨਾਲ (ਏਕ ਚੰਨਾ ਦੋ ਫਾੜ) ਆਖ ਕੇ ਇਨ੍ਹਾਂ ਨੂੰ ਵੱਖ ਕੀਤਾ ਸੀ। ਇਸ ਵਾਸਤੇ ਬਾਬਾ ਜੀ ਨੇ ਮੁਨਾਸਬ ਜਾਣਿਆ ਕਿ ਅਪਣੀ ਮੌਜੂਦਗੀ ਵਿਚ ਉਹ ਅਪਣੇ ਸ਼ਾਹਿਬ ਜਾਦਿਆਂ ਨੂੰ ਜਾਇਦਾਦ ਦੀ ਵੰਡ ਕਰ ਦੇਣ, ਅਤੇ ਮਨ ਮਰਜੀ ਮੁਤਾਬਕ ਜੋ ਧਰਮ ਅਰਥ ਵੱਕਫ ਕਰਨਾਂ ਹੈ। ਉਹ ਵੀ ਵਸੀਅਤ ਰਾਂਹੀਂ ਪ੍ਰਗਟ ਕਰਨ, ਤਾਕਿ ਇਨ੍ਹਾਂ ਤੋਂ ਪਿਛੋਂ ਕਿਸੇ ਤਰ੍ਹਾਂ ਦਾ ਕੋਈ ਜਾਇਦਾਦ ਕਰਕੇ ਝੱਗੜਾ ਨ ਵਧੇ। ਤੱਦ ਆਪ ਨੇ 29 ਅਪ੍ਰੈਲ 1902 ਸੀ, ਵਿਸਥਾਰ ਪੂਰਬਕ ਇਕ ਵਸੀਅਤ ਲਿਖੀ ਅਤੇ ਸਰਕਾਰੀ ਤੋਰ ਪਰ ਰਜਿਸਟਰੀ ਕਰਾ ਕੇ ਡੀਪਾਜਟ ਰਖਾਈ। ਜਿਸ ਦੀ 1905 ਵਿਚ ਇਕ ਨਕਲ ਬਾਬਾ ਅਵਤਾਰ ਸਿੰਘ ਜੀ, ਅਤੇ ਬਾਬਾ ਉਜਾਗਰ ਸਿੰਘ ਜੀ ਨੇ ਹਾਸਲ ਕੀਤੀ।

## ਵਸੀਅਤ ਵਿਚੋਂ ਕੁੱਝ ਖਾਸ ਉਤਾਰਾ

ਇਸ ਵਸੀਅਤ ਨੂੰ ਪੜ੍ਹੇ ਨਾਲ ਹੈਰਾਨੀ ਹੁੰਦੀ ਹੈ ਕਿ ਅਕਾਲ ਪੁਰਖ ਨੇ ਬਾਬਾ ਖੇਮ ਸਿੰਘ ਜੀ ਨੂੰ ਜਿਥੇ ਧਾਰਮਕ ਪ੍ਰਭੁੱਤਾ ਤੇ ਸਿਖਾਂ ਦੀ ਪ੍ਰਮੁੱਖਤਾ ਬਖਸ਼ੀ ਉਹ ਰਾਜਸੀ ਤੌਰ ਪਰ ਵੀ ਕਿਤਨੀ ਮਹਾਨ ਸਖਸੀਅਤ ਦੇ ਮਾਲਕ ਅਤੇ ਸੋਝੀਵਾਨ ਸਨ। ਜਿਥੇ ਉਹਨਾਂ ਨੇ ਅਪਣੀ ਬੇ-ਸ਼ੁਮਾਰ ਜਾਇਦਾਦ ਖ੍ਰੀਦੀ ਸੀ। (ਕਈ ਹਜ਼ਾਰ ਐਕੜ ਜ਼ਮੀਨ ਕਈ ਹਵੇਲੀਆਂ, ਕਈ ਸ਼ੇਹਰਾਂ ਅੰਦਰ ਦੁਕਾਨਾਂ ਅਤੇ ਕੋਠੀਆਂ ਵੀ ਖਰੀਦ ਕੀਤੀਆਂ ਸਨ)।ਉਹਦੀ ਵੰਡ ੬ ਸਾਹਿਬ ਜ਼ਾਦਿਆਂ ਵਿਚ

ਅਪਣੀ ਵਸੀਅਤ ਰਾਂਹੀਂ ਲਿਖਾ ਦਿਤੀ। ਐਸੀ ਲਿਖਤ ਰਾਂਹੀਂ ਜਿਥੇ ਬਾਅਦ ਵਿਚ ਕੋਈ ਝੱਗੜਾ ਬਿਖੇੜਾ ਨਹੀਂ ਵਧਿਆ ਸੀ ਉਥੇ ਅਪਣੀ ਮਨ ਮਰਜ਼ੀ ਦਾ ਜੋ ਧਰਮ ਅਰਥ ਯਤੀਮਾਂ ਦੀ ਪਿੰਨਸ਼ਨ ਅਤੇ ਗੁਰਦਵਾਰਿਆਂ, ਦਮਦਮਿਆਂ ਬਾਬਤ ਜੋ ਕੁਝ ਵਕੱਫ ਕੀਤਾ ਸੀ ਉਸ ਨੂੰ ਇਨ੍ਹਾਂ ਦੇ ਸਾਹਿਬ ਜ਼ਾਦੇ ਮਿਲਵੇਂ ਤੌਰ ਤੇ ਤੋੜ ਨ ਦੇਵਨ। ਐਸੀ ਧਰਮ ਅਰਥ, ਆਮਦਨੀ ਉਤੇ ੬ ਸਾਹਿਬ ਜ਼ਾਦਿਆਂ ਦੀ ਕਮੇਟੀ ਤੋਂ ਵਖਰੇ (ਜਨਾਬ ਲੈਫਟੀਨੈਂਟ ਗਵਰਨਰ ਸਾਹਿਬ ਬਹਾਦਰ ਵਕਤ ਨੂੰ) ਨਗਰਾਨ ਮੁਕੱਰਰ ਕੀਤਾ। ਕਿ ਉਹ ਐਸੀ ਹਾਲਤ ਵਿਚ ਇਨ੍ਹਾਂ ਨੂੰ ਮੇਰੀ ਪੈਦਾ ਕਰਦੀ ਜਾਇਦਾਦ ਬਾਬਤ ਜੋ ਫੈਸਲਾ ਦੇਵੇ ਉਹ ਕਤੇਈ ਹੋਵੇ) ਤੇ ਉਲਟ ਜਾਂਦਿਆਂ ਨੂੰ ਰੋਕੇ।

ਐਸੀ ਵਸੀਅਤ ਨੂੰ ਸਾਰੇ ਸਾਹਿਬ ਜ਼ਾਦਿਆਂ ਨੇ ਸੁਣਿਆ ਤੇ ਪ੍ਰਵਾਨ ਕੀਤਾ ਸੀ। ਬਾਅਦ ਵਿਚ ਪਤਾ ਨਹੀਂ ਕਿ ਉਹਨਾਂ ਵਲੋਂ ਇਸ ਵਸੀਅਤ ਮੁਤਾਬਕ ਅਮਲ ਹੋਇਆ ਕਿ ਨਹੀਂ। ਉਨ੍ਹਾਂ ਦੇ ਸਾਹਿਬ ਜਾਦਿਆਂ ਨੂੰ ਠੀਕ ਪਤਾ ਹੋਣਾਂ ਹੈ, ਪਰ ਬਾਬਾ ਖੇਮ ਸਿੰਘ ਸਾਹਿਬ ਦਾ ਕਮਾਲ ਸੀ ਕਿ ਸਰਕਾਰੀ ਜਗੀਰਾਂ ਜੋ ਪੁਸ਼ਤ ਦਰ ਪੁਸ਼ਤ ਤੋਂ ਸਨ-ਬਾਅਦ ਵਿਚ ਉਹ ਆਮਦਨ ਵਸੂਲੀ ਤਾਂ 'ਜਨਾਬ ਗਵਰਨਰ ਸਾਹਿਬ' ਦੀ ਮਰਜ਼ੀ ਅਨੁਸਾਰ ਹੋਣੀ ਸੀ, ਉਸ ਨੂੰ ਕਮੇਟੀ ਦਾ ਨਗਰਾਨ ਕਰ ਕੇ ਸਰਕਾਰ ਨੂੰ ਖੁਸ਼ ਕੀਤਾ, ਤੇ ਵਸੀਅਤ ਲਿਖਣ ਦਾ ਮੰਤਵ ਇਹ ਦਸਿਆ–ਜੋ ਮੇਰੀ ਜਾਇਦਾਦ ਨੂੰ ਮੇਰੇ ਬਾਅਦ ਮੇਰੇ ਲੜਕੇ, ਝਗੜੇ ਵਧਾ ਕੇ ਬਰਬਾਦ ਨ ਕਰਨ! ਕਿੱਤਨੀ ਕਮਾਲ ਦੀ ਸੋਝੀ ਹੈ, ਵਰਨਾਂ ਐਸੀ ਵਸੀਅਤ ਲਿਖਣ ਦਾ ਅਸਲ ਮੰਨਤਵ ਇਹ ਸੀ ਕਿ ਇਨ੍ਹਾਂ ਤੋਂ ਬਾਅਦ ਇਨ੍ਹਾਂ ਦੀ ਸਟੇਟ ਜਿਤਨੀ ਜਾਇਦਾਦ ਨੂੰ ਵੰਡਣਾਂ ਐਸੇ ਹੱਥਾਂ ਵਿਚ ਨ ਚਲਾ ਜਾਇ, ਜੋ ਬੰਦਰ ਬਾਂਟ ਤਰੀਕੇ ਨਾਲ ਹੁਣ ਇਸ ਘਰਾਣੇ ਨੂੰ ਕਮਜ਼ੋਰ ਕਰਨਾ ਚਾਹੁੰਦੇ ਹਨ। ਬਾਬਾ ਖੇਮ ਸਿੰਘ ਨੇ ਇਸੇ ਡੂੰਘੀ ਸੋਚ ਵਿਚ ਵਸੀਅਤ ਕੀਤੀ ਸੀ।

ਉਸ ਕੀਤੀ ਵਸੀਅਤ ਦੀ ਮੁਕੰਮਲ ਨਕਲ ਤਾਂ ਲੇਖਕ ਪਾਸ ਕਚੇ ਰੂਪ ਦੀ ਹੈ। ਉਹ ਬਹੁਤ ਲੰਮੀ ਚੋੜੀ ਅਤੇ ਦਿਲਚਸਪ ਵੀ ਹੈ। ਪਰ ਜ਼ਰੂਰੀ ਨਹੀਂ ਕਿ ਉਹ ਸਾਰੀ ਇਥੇ ਲਿਖੀ ਜਾਇ ! ਕਿਉਂਕਿ ਉਸ ਵਿਚ ਬਾਬਾ ਸਾਹਿਬ ਜੀ ਵਲੋਂ ਕਈ ਘਰੇਲੂ ਜ਼ਿਕਰ ਕੀਤੇ ਦਰਜ ਹਨ। ਪੂਰੀ ਪੂਰੀ ਮਨਕੂਲਾ ਤੇ ਗੈਰ ਮਨਕੂਲਾ ਜਾਇਦਾਦ ਦਾ ਨਿਰਨਾਂ ਹੈ। ਇਕ ਹਿੱਤਕਾਰੀ ਲੇਖਕ ਦੀ ਇਹੋ ਖਾਹਸ਼ ਹੈ ਕਿ ੋਰ ਸਭ ਕੁਝ ਛੱਡਦਾ ਹੋਇਆ ਸਿਰਫ ਇਤਨਾਂ ਹੀ ਲਿਖ ਦਸਿਆ ਜਾਇ, ਜੋ ਉਹ ਕਿਤਨੇ ਗਰੀਬ ਪ੍ਰਵਾਰ, ਅਤੇ ਸਿਖ ਧਰਮ ਦੇ ਵਿਸ਼ਵਾਸੀ ਸਨ, ਉਹਨਾਂ ਨੇ ਵਸੀਅਤ ਵਿਚ ਕਿਹੜੇ ਸ਼ਬਦਾਂ ਨਾਲ ਐਸ਼ੇ ਜਜ਼ਬਾਤਾਂ ਨੂੰ ਪ੍ਰਗਟਾਇਆ ਹੈ ? ਇਥੇ ਇਤਨਾਂ ਹੀ ਦਸਣਾਂ ਹੈ।

ਇਸ ਵਸੀਅਤ ਦੀ ਦਫਾ ਤਿੰਨ ਤੇ ਚਾਰ(੩-੪)ਵਿਚ ਉਨ੍ਹਾਂ ਜੱਦੀ ਜ਼ਾਇਦਾਦ ਜਗੀਰਾਂ ਦੀ ਫੈਰਿਸਤ ਦਿਤੀ ਹੈ। ਉਹ ਤਾਸੀਲ ਦੀਪਾਲਪੁਰ ਜ਼ਿਲਾ ਮਿੰਟਗੁੰਮਰੀ ਵਿਚ ਜਗੀਰ ਗੁਰੂ ਵਾਲਾ ਕੋਟ ਬੇਦੀ, ਮੌਜਾ ਗਿਲਣ ਮੇਂ ਕਮਗਰ ਜੰਗਲ ਚਸ਼ਤਮੀ ਮਾਲਦਾ ਏਕ ਚਾਹ ਦਸਦੇ। ਮੀਰਪੁਰ ਰਿਆਸਤ ਜਮੂੰ ਵਿਚ ਕੂੰਜੜੀ, ਗੜੀ ਮੌਜ਼ਾ ਸ਼ੇਖ, ਮੌਜਾ ਫਰੀਦਾ ਜਗੀਰ, ਤੇ ਦੁਕਾਨਾਂ ਮਕਾਨਾਤ ਮੀਰਪੁਰ। ਦੱਫਾ ਚਾਰ ਵਿਚ, ਕੁਲ ਗ੍ਰਾਂਉ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਕਲੱਰ ਜ਼ਿਲਾ ਰਾਵਲਪਿੰਡੀ ਵਿਚ (ਬਾਬਾ ਸਾਹਿਬ ਸਿੰਘ ਵੇਲੇ ਦੀ) ਦੱਫਾ ਪੰਜਵੀਂ ਵਿੱਚ ਉਕਤ ਜੱਦੀ ਜਗੀਰ ਦੀ ਵੰਡ ਸਰਕਾਰ ਦੀ ਮਰਜ਼ੀ ਉਤੇ ਰਖਦੇ ਕਿ ਜੈਸਾ ਉਹ ਕਰ ਚੁਕੀ ਜਾਂ ਕਰੇਗੀ ਮੇਰਾ ਉਸ ਦੇ ਵੰਡ ਕਰਨ ਵਿਚ ਕੋਈ ਦਖਲ ਨਹੀਂ ਹੋਇਗਾ।

ਛੇਵੀਂ ਦੱਫਾ ਵਿਚ ਉਹਨਾਂ ਅਪਣੀ ਖੁਦ ਪੈਦਾ ਕੀਤੀ ਖਰੀਦੀ ਜਾਇਦਾਦ ਦਾ ਨਿਰਨਾਂ ਲਿਖਿਆ ਹੈ। ਜ਼ਿਲਾ ਮਿੰਟਗੁੰਮਰੀ ਵਿਚ (14000 ਚੌਦਾਂ ਹਜ਼ਾਰ ਐਕੜ ਨੀਲਾਮੀ ਦੀ ਖ੍ਰੀਦੀ ਸੀ, 8000 ਐਕੜ ਥੋੜੇ ਮੁੱਲ ਸਰਕਾਰ ਨੇ ਬਾਅਦ ਵਿਚ ਦਿਤੀ ਅਤੇ 150 ਐਕੜ

ਦਾ ਅਮਲੀ ਸਬੂਤ ਸੀ। ਹੁਣ ਉਨ੍ਹਾਂ ਦਾ ਇਹ ਲਿਖਣਾਂ ਕਿ ਜੇ ਲੜਕਾ ਮੇਰਾ ਸਿਖੀ ਮਜ਼ਬ ਨੂੰ ਛੋੜ ਦੇਵੇ, ਜਾਂ ਮੇਰੀ ਧਰਮ ਅਰਥ ਕੀਤੀ ਆਮਦਨ ਵਾਸਤੇ ਵਸੀਅਤ ਦੀ ਮੁਖਾਲਫਤ ਕਰੇਗਾ ਉਹ ਇਸ ਕਮੇਟੀ ਦੀ ਮਿੰਬਰੀ ਤੋਂ ਅਲੈਹਦਾ ਕੀਤਾ ਜਾਇਗਾ। ਕਮਾਲ ਹੈ ਜੋ ਉਹਨਾਂ ਹਿਸੇ ਕਰਤਾਰ ਨੇ ਪਾਇਆ ਸੀ—

—

ਵਸੀਅਤ ਦੀ ਦਸਵੀਂ ਦੱਫਾ ਵਿੱਚ ਉਹਨਾਂ ਨੇ ਅਪਣੇ ਬਹੁਤ ਮੁਲਾਜ਼ਮਾਂ ਦੀ ਪਿੰਨਸਨ ਦਾ ਨਿਰਨਾਂ ਦਸਿਆ ਕਿ ਮੇਰੇ ਬਾਅਦ ਅਗਰ ਉਹ ਨੌਕਰੀ ਨ ਕਰਨਾਂ ਚਾਹੇਂ ਤਾਂ ਸਾਰੀ ਜ਼ਿੰਦਗੀ ਲਈ ਉਨ੍ਹਾਂ ਨੂੰ ਪਿੰਨਸਨ ਮਿਲਦੀ ਰਹੇ। ਇਹ ਪਿੰਨਸਨ ੩੦) ਰੁਪੈ, ੧੫) ਰੁਪੈ ਮਹੀਨਾਂ ਧਰਮ ਅਰਥ ਦੀ ਇਕ ਚੌਥਾਈ ਆਮਦਨੀ ਵਿਚੋਂ ਮਿਲੇਗੀ ਐਸਾ ਲਿਖਿਆ।

ਬਾਬੂ ਚੰਦੂ ਲਾਲ ਪ੍ਰਾਈਵੇਟ ਸੈਕਟਰੀ ਨੂੰ ਤੀਹ ਰੁਪੈ ੩੦) ਮਹੀਨਾ ਅਤੇ ਅਪਣੇ ਸਾਲੇ ਸ੍ਰ. ਗੁਲਾਬ ਸਿੰਘ ਦੀ ੧੫) ਪੰਦਰਾਂ ਰਪੈ, ਪ੍ਰੋਹਤ ਕਾਸ਼ੀ ਰਾਮ, ਨਿਹਾਲ ਚੰਦ ਨੂੰ ੧੦,੧੦ ਰੁਪੈ ਲਿਖੇ।

ਯਤੀਮ ਬਚੇ ਜਿਹੜੇ ਪਲ ਚੁਕੇ, ਕੁਝ ਪਲਦੇ, ਅਤੇ ਦਸਤਕਾਰੀ ਸਿਖਦੇ ਸਨ, ਉਹ ਕਾਰਖਾਨੇ ਦੀ ਆਮਦਨੀ ਤੋਂ ਵਖਰੇ ਤਿੰਨ-ਤਿੰਨ ਰੁਪੈ ਮਾਹਵਾਰੀ, ਅਤੇ ਸ਼ਾਦੀ ਸ਼ੁਦਾ ਜੋੜੇ ਨੂੰ ਚਾਰ ਰੁਪੈ ਮਿਲਿਆ ਕਰਨਗੇ। ਇਹ ਕਿਤਨੀ ਫਿਆਜ਼ੀ ਅਤੇ ਗਰੀਬ ਪਰਵਰੀ ਸੀ। ਅੱਜ ਕੋਈ ਬਾਬਾ ਜੀ ਦੀ ਮਿਸਾਲ ਨਹੀਂ ਮਿਲਦੀ। ਪਾਠਕ ਖਿਆਲ ਕਰਨ ਕਿ ਤਿੰਨ ਚਾਰ ਰੁਪੈ ਏਕੜ ਜ਼ਮੀਨ ਦੇ ਮੁੱਲ ਵੇਲੇ ਅਨ ਦਾਣੇ ਤੇ ਦੁੱਧ ਘਿਉ ਦੀ ਕਿਤਨੀ ਸਸਤ ਭਾਈ ਹੋਵੇਗੀ, ਅਤੇ ਤਿੰਨ ਚਾਰ ਰੁਪੈ ਪਿੰਨਸ਼ਨ ਮਹੀਨਾਂ ਯਤੀਮਾਂ ਵਾਸਤੇ ਮੁਕੱਰਰ ਕਰਨਾਂ ਉਸ ਵੇਲੇ ਬਹੁਤ ਵੱਡੀ ਗੱਲ ਸ਼ੀ। ਜੋ ਕੀਤੀ ਗਈ।

ਇਹ ਵਸੀਅਤ 29 ਅਪ੍ਰੈਲ 1902 ਵਿੱਚ ਕੀਤੀ। ਜਿਸ ਦੀ ਨਕਲ ਬੱਹੀ ੩ ਨੰ: ਉਤੇ-ਫਿਰ ਅਸਲ ਰਜਿਸਟਰੀ ਜਿਲ੍ਹਾ ਕਚੈਹਰੀ ਮਿੰਟਗੁੰਮਰੀ ਵਿਚ ਡੀਪਾਜਟ (ਪਾਕਿਸਤਾਨ ਵਿਚ) ਹੁਣ ਵੀ ਮੌਜੂਦ ਹੈ। ਇਸ ਉਤੇ ਬਾਬਾ ਖੇਮ ਸਿੰਘ ਜੀ ਦੇ ਗੁਰਮੁਖੀ ਵਿਚ ਦਸਤਖਤ ਹਨ। ਗਵਾਹ 'ਸ੍ਰ: ਹਰੀ ਸਿੰਘ ਵਹਾਲੀ ਵਾਲਾ' ਅਤੇ ਗੰਗਾ ਪ੍ਰਸ਼ਾਦ ਸ਼ਾਹੂਕਾਰ ਮਿੰਟਗੁੰਮਰੀ ਹਨ।ਇਥੇ ਇਸ ਵਾਸਤੇ ਨਿਰਨਾਂ ਜਾਇਦਾਦ ਦਸਿਆ–ਕਿ ਕਰਤਾਰ ਦੇ ਭਾਣੇ ਅੰਦਰ, ਅਗਰ ਪਾਕਿਸਤਾਨ ਟੁਟ ਕੇ ਫੇਰ ਇਕੋ ਦੇਸ਼ ਬਣ ਜਾਏ ਤਾਂ ਬਾਬਾ ਖੇਮ ਸਿੰਘ ਜੀ ਦੀ ਸੰਤਾਨ ਵਿਚੋਂ ਉਕਤ ਥਾਵਾਂ ਨੂੰ ਸੰਭਾਲਣ ਵਾਸਤੇ ਕਿਸੇ ਨੂੰ ਸਮ੍ਰੱਥਾ ਹੋਵੇ।

—

## ਬਾਬਾ ਗੁਰਬਖਸ਼ ਸਿੰਘ ਸਾਹਿਬ ਨੂੰ ਜਾ ਨਸ਼ੀਨੀ ਗੱਦੀ ਬਖਸ਼ੀ

ਐਸੀ ਵਸੀਅਤ ਮਿੰਟਗੁੰਮਰੀ ਜ਼ਿਲੇ ਵਿੱਚ ਕੀਤੀ। ਉਪ੍ਰੰਤ ਅਲਾਕਾ ਪੋਠੋਹਾਰ ਵਿਚ ਆਏ। ਕੱਲਰ ਵਿਚ ਕੁੱਝ ਮਹੀਨੇ ਦੇ ਨਿਵਾਸ ਮਗਰੋਂ ਸ਼ੁਰੂ 1903 ਵਿਚ ਬਾਬਾ ਸਾਹਿਬ ਨੇ ਅਲਾਕੇ ਵਾਰ ਸਿਖ ਸੰਗਤਾਂ ਦਾ ਅਕੱਠ ਬੁਲਾਇਆ। ਇਸ ਵੇਲੇ ਆਪ ਦੀ ਉਮਰ ੭੧ ਸਾਲ ਦੇ ਅਰੰਭ ਵਿਚ ਸੀ। ਦਾਹੜਾ ਸੁਫੈਦ ਅਤੇ ਨੂਰਾਨੀ ਚਿਹਰਾ ਸੀ। ਇਸ ਵੇਲੇ ਤੀਕ ਸਿਖ ਸੰਗਤਾਂ ਦਾ ਆਪ ਨਾਲ ਤੇ ਆਪ ਦਾ ਸਿਖ ਸੰਗਤਾਂ ਨਾਲ਼ ਗੁਰੂ ਸਿਖ ਜਾਂ ਪਿਤਾ ਪੁਤਰਾਂ ਜਿਹਾ ਸਬੰਧ ਰਿਹਾ ਸੀ। ਆਪ ਦਾ ਹੁਕਮ ਨਾਮਾ ਸੁਣਦੇ ਸਾਰ ਉਮਡ ਕੇ ਲੋਕੀ ਆਏ ਸੀ। ਉਸ ਵੇਲੇ ਦੇ ਅਕਠ ਦੀ ਗਿਨਤੀ, ਸਰਕਾਰੀ ਰੀਕਾਰਡ (ਯਾਦਗਾਰ ਦਰਬਾਰ 1911) ਮੁਤਾਬਕ ੨੫ ਹਜ਼ਾਰ ਤੀਕ ਹੈ। ਇਹ ਪੁਸਤਕ ਹਾਰਡਿੰਗ ਲਾਇਬ੍ਰੇਰੀ ਦਿਲੀ ਵਿੱਚ ਮੌਜੂਦ ਅਤੇ ਸਫਾ 353 ਉਰਦੂ ਵਿਚ ਐਸਾ ਲਿਖਿਆ ਹੈ ਕਿ ਬਾਬਾ

ਖੇਮ ਸਿੰਘ ਨੇ ਇਸ ਭਾਰੀ ਮੇਲੇ ਸਮੇਂ ਅਪਣੇ ਵਡੇ ਸਾਹਿਬ ਜ਼ਾਦੇ ਬਾਬਾ ਗੁਰਬਖਸ਼ ਸਿੰਘ ਜੀ ਨੂੰ ਅਪਣੀ ਜਾ ਨਸ਼ੀਨੀ ਦੀ ਗੱਦੀ ਬਖਸ਼ੀ। ਇਸ ਵਾਸਤੇ ਕਿ ਇਸ (ਖਾਨਦਾਨੀ) ਗੱਦੀ ਨਾਲ ਸਬੰਧਤ ਜਾਇਦਾਦ ਦੀ ਵੰਡ ਨ ਕੀਤੀ ਜਾਏ, ਤੇ ਘਰੋਗੀ (ਪੁਸ਼ਤੀਨੀ) ਵਕਾਰ ਬਣਿਆ ਰਹੇ। ਐਸਾ ਸਮੂਹ ਲੋਕਾਂ ਸਾਹਮਣੇ ਕੀਤਾ ਤੇ ਪਰੰਪਰਾ ਤੋਂ ਅਪਣੇ ਘਰ ਦੀ ਰਸਮ ਮੁਤਾਬਕ ਗੱਦੀ ਦੀ ਬਖਸ਼ਸ਼ ਕੀਤੀ।

ਬਾਬਾ ਖੇਮ ਸਿੰਘ ਸਾਹਿਬ ਨੇ ਸੁਛ ਆਸਨ (ਤਕੀਆ ਗਦੇਲਾ) ਵਿਛਵਾਇਆ। ਇਸ ਉਤੇ ਅਪਣ ਹੱਸਤ ਕੰਵਲਾਂ ਨਾਲ ਬਾਬਾ ਗੁਰਬਖਸ਼ ਸਿੰਘ ਸਾਹਿਬ ਨੂੰ ਬਿਠਾਇਆ, ਤੇ ੫੦੦) ਰੁ ਨਕਦੀ ਰੁਪਿਆ ਤੇ ਨਾਰੀਅਲ ਦੀ ਭੇਟ ਦੇ ਕੇ (ਬਾਬਾ ਸਾਹਿਬ ਸਿੰਘ ਦੀ ਬਖਸ਼ਸ਼) ਬਾਬਾ ਬੀਰ ਸਿੰਘ, ਰਾਹੀਂ ਪ੍ਰਾਪਤ ਉਹੀ ਸ੍ਰੀ ਸਾਹਿਬ ਵੀ ਸਮਰਪਣ ਕਰਕੇ ਨਿਮਸਕਾਰ ਦੀ ਰਸਮ ਨਾਲ ਗੱਦੀ ਦੀ ਬਖਸ਼ਸ਼ ਕੀਤੀ ਤੇ ਸੰਗਤਾਂ ਸ਼ਾਹਮਣੇ ਸਤਿਕਾਰ ਵਧਾਇਆ।

**ਨੋਟ**--ਪੁਰਾਤਨ ਸਿੱਖ ਇਤਿਹਾਸ ਤੋਂ ਨਾ ਵਾਕਫੀ ਕਾਰਨ ਕਈ ਪਾਠਕਾਂ ਨੂੰ ਸੰਸਾ ਨ ਹੋਵੇ ਕਿ ਇਹ ਗੱਦੀ ਕੈਸੀ ਹੈ? ਉਨ੍ਹਾਂ ਨੂੰ ਪਤਾ ਹੋਵੇ ਕਿ ਗੁਰੂ ਨਾਨਕ ਜੀ ਨੇ ਅਸੂ ਵਦੀ ਪੰਚਮੀ ਨੂੰ ਗੁਰੂ ਅੰਗਦ ਜੀ ਨੂੰ ਗੱਦੀ ਬਖਸ਼ੀ ਅਤੇ ਦੂਜੇ ਦਿਨ ਛੇਵੀਂ ਨੂੰ ਖਡੂਰ ਭੇਜੇ ਸਨ। ਹੋਰ ਪੰਜ ਦਿਨਾਂ ਪਿਛੋਂ ਅਸੂ ਵਦੀ ੧੦ਵੀਂ ਨੂੰ ਜੋਤੀ ਸਮਾਏ ਸਨ। ਤੇਹਰਵੀਂ ਉਤੇ ਸਿਖ ਸੰਗਤਾਂ ਸਣੇ ਗੁਰੂ ਅੰਗਦ ਸਾਹਿਬ ਕਰਤਾਰ ਪੁਰ ਆਏ। ਨਕਦੀ ਅਤੇ ਦਸਤਾਰਾਂ ਅਰਪਨ ਕੀਤੀਆਂ ਅਤੇ ਮਾਤਾ ਸੁਲਖਣੀ ਵਾਸਤੇ ਬਸਤਰ ਲਿਆਂਦੇ ਸਨ। ਇਸ ਵੇਲੇ ਗੁਰੂ ਅੰਗਦ

ਸਾਹਿਬ ਵਲੋਂ ਭੇਟ ਦਸਤਾਰਾ, ਬਾਬਾ ਸ੍ਰੀ ਚੰਦ ਜੀ ਨੇ ਭ੍ਰਾਤਾ ਲਖਮੀਂ ਚੰਦ ਨੂੰ ਬੰਧਾਇਆ–ਤੇ ਸਾਰਿਆਂ ਸਾਹਮਣੇ ਸੁਣਾ ਕੇ ਆਖਿਆ–ਕਿ ਅੱਜ ਤੋਂ ਸ੍ਰੀ ਕਰਤਾਰਪੁਰ ਧਰਮਸਾਲ ਦੀ ਗੱਦੀ ਦਾ 'ਗੱਦੀਦਾਰ' ਲਖਮੀ ਚੰਦ ਨੂੰ ਬਣਾਇਆ ਹੈ। ਗੁਰੂ ਅੰਗਦ ਜੀ ਦੇ ਸਮੇਤ ਸਾਰਿਆਂ ਨੇ ਸੀਸ ਝੁਕਾਇਆ ਤੇ ਨਿਮਸ-ਕਾਰਾਂ ਨਾਲ ਪ੍ਰਵਾਨ ਕੀਤਾ ਸੀ।

ਸਿਖ ਇਤਿਹਾਸ ਗਵਾਹ ਹੈ ਕਿ ਇਸ ਘਰੋਗੀ ਗੱਦੀ ਦਾ ਆਦਰ ਅਪਣੇ ਵੇਲੇ ਸਾਰੇ ਸਤਿਗੁਰਾਂ ਨੇ ਕੀਤਾ। ਗੁਰੂ ਅਮਰ ਦੇਵ ਨੇ ਅਪਣਾਂ ਮੋਹਣ ਜੀ (ਸਾਹਿਬ ਜ਼ਾਦਾ) ਬਾਬਾ ਸ੍ਰੀ ਚੰਦ ਨੂੰ ਦਿੱਤਾ (ਚੇਲਾ ਬਣਾਇਆ ਸੀ) ਗੁਰੂ ਰਾਮ ਦਾਸ ਜੀ, ਅਤੇ ਗੁਰੂ ਅਰਜਨ ਦੇਵ ਨੇ ਗੁਰੂ ਨਾਨਕ ਜੀ ਦੇ ਸਪੁੱਤ੍ਰਾਂ ਦੀ ਵਿਸ਼ੇਸ਼ਤਾ ਦਾ ਸਤਿਕਾਰ ਕੀਤਾ। ਗੁਰੂ ਹਰਗੋਬਿੰਦ ਜੀ ਨੇ ਵੱਡਾ ਸਾਹਿਬ ਜ਼ਾਦਾ (ਬਾਬਾ ਗੁਰਦਿਤਾ ਜੀ) ਬਾਬਾ ਸ੍ਰੀ ਚੰਦ ਦੇ ਸਮਰਪਣ ਕੀਤਾ ਅਤੇ ੧੦ਵੇਂ ਪਾਤਸ਼ਾਹ ਤੀਕ ੫੦੦ ਰੁਪਿਆਂ ਤੇ ਘੋੜਾ ਇਸ (ਗੁਰੂ ਨਾਨਕ) ਘਰਾਣੇ ਨੂੰ ਸਤਿਕਾਰ ਵਲੋਂ ਸਲਾਨਾ ਜਾਂਦਾ ਰਿਹਾ ਸੀ।

ਗੁਰੂ ਘਰ ਦੀ ਇਸ ਘਰੋਗੀ ਗੱਦੀ ਦੇ ਸਤਿਕਾਰ ਵਜੋਂ ਬਾਬਾ ਸਾਹਿਬ ਸਿੰਘ ਬੇਦੀ ਜੀ ਊਨਾਂ ਵਾਲੇ ਗੁਰੂ ਮੰਨੇ ਗਏ ਸੀ। ਮਹਾਰਾਜਾ ਰਣਜੀਤ ਸਿੰਘ 'ਦੋ ਜਹਾਨ ਵਾਲੀ ਸਤਿਗੁਰੂ ਸਮਝਦਾ ਤੇ ਜਗੀਰਾਂ ਭੇਟ ਕਰਦਾ ਰਿਹਾ। ਸਬੂਤ ਬਜੋਂ ਊਨਾਂ ਸਾਹਿਬ ਲਿਖੇ ਪਟੇ ਮੌਜੂਦ ਹਨ।(ਡਾਕਟਰ ਗੰਡਾ ਸਿੰਘ ਜੀ

# ਅੰਤਮ ਚਲਾਣਾਂ

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਅਪਣੀ ਕੋਇ ਨ ਬੰਧੈ ਧੀਰ ॥
ਰਾਮਕਲੀ ਮ: ੧-੯੩੬

ਗੁਰੂ ਨਾਨਕ ਸਾਹਿਬ ਦਾ ਇਹ ਅੱਟਲ ਫੁਰਮਾਣ ਹੈ। ਪਰ ਧੰਨ ਹਨ ਐਸੇ ਮਹਾਂ ਪੁਰਸ਼! ਜੋ ਦੇਸ਼ ਕੌਮ, ਧਰਮ, ਸਮਾਜ ਸਮੇਤ ਪ੍ਰਵਾਰ ਵਾਸਤੇ ਵੀ ਸੁਫੱਲ ਹੋਇ ਹੋਣ! ਬਾਬਾ ਖੇਮ ਸਿੰਘ ਜੀ ਦਾ ਜੀਵਨ ਪੜੇ ਨਾਲ ਪਾਠਕਾਂ ਨੇ ਉਨ੍ਹਾਂ ਨੂੰ ਐਸਾ ਹੀ ਅਨੁਭਵ ਕੀਤਾ ਹੋਣਾਂ ਹੈ। ਫਿਰ ਅਕਾਲ ਪੁਰਖ ਦੇ ਬੁਲਾਵੇ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਸੀ–ਕੋਈ ਸੰਸਾ ਨਹੀਂ ਹੈ।

ਅੱਜ ਕੱਲ ਕਈ ਐਸੇ ਸਬੂਤ ਵੀ ਅਖਬਾਰਾਂ ਰਾਹੀਂ ਮਿਲਦੇ ਕਿ ਕਿਸੇ ਲੱੜਕੇ ਲੜਕੀ ਨੇ ਪਿਛਲੇ ਬੀਤੇ ਜਨਮ ਦੇ ਹਾਲ ਦਸੇ ਤੇ ਠੀਕ ਸਾਬਤ ਹੋਇ। ਫਿਰ ਕਈ ਐਸੇ ਸ਼ਬੂਤ ਵੀ ਹਨ ਕਿ ਕਿਸੇ ਨੇ ਅਪਣੇ ਅੰਤਮ ਚਲਾਂਣੇ ਦਾ ਵਕਤ ਦਸਿਆ ਤੇ ਉਸ ਨੇ ਠੀਕ ਉਸੇ ਵੇਲੇ ਸਰੀਰ ਛਡਿਆ ਸੀ। ਬਾਬਾ ਖੇਮ ਸਿੰਘ ਜਿਥੇ ਰਾਜ ਦਰਬਾਰੀ ਸਨ ਉਹ ਜੱਪੀ ਤਪੀ ਅਭਿਆਸੀ ਸਨ। ਬਾਬਾ ਜੀ ਨੇ 1902 ਵਿਚ ਜਦੋਂ ਕਿ ਉਹ ੭੦ ਸਾਲਾਂ ਦੇ ਸਨ। ਉਹਨਾਂ ਨੂੰ ਅਪਨਾ ਅੰਤਮ ਗਿਆਨ ਪ੍ਰਾਪਤਿ ਹੋਇਆ ਸੀ। ਉਨ੍ਹਾਂ ਨੇ 29 ਅਪ੍ਰੈਲ 1902 ਵਿੱਚ ਵਸੀਅਤ ਕੀਤੀ, ਕੋਈ ਉਹ ਬੀਮਾਰ ਨਹੀਂ ਸਨ। ਕੁਝ ਮਹੀਨੇ ਹੋਰ ਬਿਤਾ ਕੇ 1903 ਵਿਚ ਉਨ੍ਹਾਂ ਨੇ ਬਾਬਾ ਗੁਰਬਖਸ਼ ਸਿਘ ਸਾਹਿਬ ਨੂੰ ਅਪਣੀ ਜਾ ਨਸ਼ੀਨੀ ਦੀ ਗਦੀ ਦਿਤੀ ਜਦੋਂ ਕਿ ੨੫੦੦੦ ਦੇ ਸਿਖ ਸੰਗਤ ਦਾ ਇਕੱਠ ਬੁਲਾਇਆ, ਅਤੇ ਸੰਗਤਾਂ ਵਿਚ ਪ੍ਰਗਟਾਇਆ ਸੀ। ਐਸੇ ਸਮਾਗਮ ਵੇਲੇ ਦੂਰ ਨੇੜੇ ਤੋਂ ਬੇਅੰਤ ਲੋਕੀ ਆਏ ਤੇ ਅਪਣੇ ੨ ਨਗਰਾਂ ਵਿਚ ਬਾਬਾ ਜੀ ਨੂੰ ਲਿਜਾਂਣ ਵਾਸਤੇ ਤਰਲੇ ਕੀਤੇ।

ਲੰਗਰ ਪ੍ਰਸ਼ਾਦ ਮਨਾਇਆ ਸੀ ਕਿ ਸਣੇ ਸੰਗਤ ਦੇ ਇਸਦੇ ਗ੍ਰਿਹ ਨੂੰ ਪਵਿਤਰ ਕਰਨ। ਉਧਰ ਉਸਨੇ ਭਾਰੀ ਤਰਦੱਦ ਕੀਤਾ ਸੀ ਤੇ ਇਧਰ ਬੁਖਾਰ ਹੋ ਆਇਆ ਸੀ, ਪਰ ਬਚਨ ਪਾਲਨਾਂ ਸੀ ਆਪ ਚਲੇ ਗਏ। ਉਥੇ ਸਿਖ ਦੀ ਸਰਧਾ ਪੂਰੀ ਕਰਨ ਨੂੰ ਸੰਗਤ ਵਿਚ ਬੈਠੇ ਸਨ, ਕੁਝ ਪਰਸ਼ਾਦ ਛਕਿਆ ਪਰ ਬੁਖਾਰ ਹੋਰ ਵਧ ਗਿਆ ਸੀ। ਸ਼ਾਇਦ ਨਮੂੰਨੀਆ ਦਰਦ ਵੀ ਸ਼ੁਰੂ ਹੋਇਆ ਤੇ ਵਾਪਸ ਪੇਸ਼ਾਵਰ ਡੇਰੇ ਆ ਬਿਰਾਜੇ।

ਇਥੇ ਆ ਕੇ ਇਸੇ ਵੇਲੇ ਤਾਰ ਭੇਜ ਕੇ ਕਲਰ ਪਤਾ ਕਰਾਇਆ ਗਿਆ, ਤੇ ਆਪ ਦੇ ਵਡੇ ਸਾਹਿਬਜ਼ਾਦੇ(ਬਾਬਾ ਗੁਰਬਖਸ਼ ਸਿੰਘ ਜੀ) ਆਏ। ਸੰਗਤ ਨੂੰ ਸੰਭਾਲ ਲਿਆ, ਪਰ ਡਾਕਟਰ ਦੇ ਹੁਕਮ ਨਾਲ ਬਾਬਾ ਜੀ ਹੁਣ ਅਰਾਮ ਕਰਨਾਂ ਸੀ ਫਿਰ ਵੀ ਡਾਕਟਰ ਨੇ ਬਾਬਾ ਜੀ ਦੀ ਹਾਲਤ ਨੂੰ ਅਨੁਭਵ ਕਰਕੇ ਆਪਣੇ ਠਿਕਾਣੇ ਲੈ ਜਾਣ ਦੀ ਸਲਾਹ ਦਿਤੀ ਅਤੇ ਇਹ ਵੀ ਕਿਹਾ ਕਿ ਇਨ੍ਹਾਂ ਦੇ ਸਰੀਰ ਦਾ ਹੁਣ ਵਿਸਾਹ ਨਹੀਂ ਹੈ। ਤਦ ਪਸ਼ਾਵਰ ਦੀਆਂ ਸੰਗਤਾਂ ਨੂੰ ਮਛੀ ਵਾਂਗੂੰ ਤੜਫਦੇ ਵਿਛੋੜ ਕੇ ਪਸ਼ਾਵਰ ਤੋਂ ਰੇਲ ਗਡੀ ਉਤੇ ਸਵਾਰ ਹੋਇ, ਤੇ ਮਿੰਟਗੁੰਮਰੀ ਨੂੰ ਸਿਧੇ ਚਲੇ ਸੀ। ਰਾਵਲਪਿੰਡੀ ਸਟੇਸ਼ਨ ਉਤੇ ਕਈ ਆ ਕੇ ਮਿਲੇ। ਚੌਹਦਰੀ ਤਾਰਾ ਸਿੰਘ ਜੋ ਪਹਿਲੇ ਦਾ ਨਾਲੇ ਸੀ ਅਤੇ ਸਰਦਾਰ ਬੂਟਾ ਸਿੰਘ ਠੇਕੇਦਾਰ ਰਾਵਲਪਿੰਡੀ ਨੇ ਇਥੇ ਪਿੰਡੀ ਵਿਚ ਉੱਤਰ ਕੇ ਅਲਾਜ ਕਰਾਣ ਨੂੰ ਕਿਹਾ ਪਰ ਆਪ ਨੇ ਫੁਰਮਾਇਆ, ਰਹਿ ਨਹੀਂ ਸਕਦੇ। ਹਾਜ਼ਰ ਹੋਣਾਂ ਹੈ ਜ਼ਰੂਰੀ ਜਾਣਾ ਹੈ।

ਹੁਣ ਗਡੀ ਰਾਵਲ ਪਿੰਡੀ ਤੋਂ ਚਲ ਕੇ ਲਹੌਰ ਅਪੜੀ ਤੇ ਇਥੋਂ ਫਿਰ ਮਿੰਟਗੁੰਮਰੀ ਵਲ ਤੁਰੀ ਸੀ। ਰਾਹ ਵਿਚ ਚੌਹਦਰੀ ਤਾਰਾ ਸਿੰਘ ਨੇ ਪੁਛਿਆ ਸਾਹਿਬ ਜੀਉ! ਆਪ ਨੇ ਕਿਹਾ ਸੀ-ਹਾਜ਼ਰ ਹੋਣਾਂ ਹੈ-ਜ਼ਰੂਰੀ ਜਾਣਾ ਕਿਹਾ ਸੀ ਉਹ ਕਿਥੇ ਹਾਜ਼ਰ ਹੋਣਾਂ ਹੈ? ਅਗਰ ਕਿਸੇ ਥਾਂ ਜ਼ਰੂਰੀ ਜਾਣਾਂ ਹੋਵੇ ਤਾਂ ਕਿਸੇ ਨੂੰ ਛੇਤੀ ਭੇਜਿਆ ਜਾਇ ਜੋ:

ਕਿ ਮਿੰਟਗੁੰਮਰੀ ਪੁਜਾਂਗੇ ? ਕਿਉਂ ਕੇ ਆਪ ਬੀਮਾਰ ਹੋ । ਤਦ ਮੁਸ-ਕਰਾਇ ਕਰ ਫੁਰਮਾਇਆ–ਪਤਾ ਦਿਤਾ ਜਾਇਗਾ। ਇਸ ਵੇਲੇ ਬਾਬਾ ਗੁਰਬਖਸ਼ ਸਿੰਘ ਵੀ ਪਾਸ ਸਨ। ਇਨਾਂ ਨੂੰ ਗਲੇ ਲਗਾ ਕੇ ਅਸੀਸਾ ਦਿਤੀਆਂ। ਇਹ ਵੈਰਾਗੇ ਪਏ ਸਨ। ਫਿਰ ਧੀਰਜ ਬੰਧਾਣ ਨੂੰ ਐਸਾ ਫੁਰਮਾਇਆ–

"ਸਿਖੀ ਵਿਚ ਨਾਰਦ ਕੁਦੇਗਾ ਪਰ ਸਿਦਕੀ ਸਿਖ ਡੋਲਣਗੇ ਨਹੀਂ। ਚਿੰਤਾ ਨ ਕਰੀਓ।'

ਇਹ ਇਕ ਬੁਝਾਰਤ ਸੀ ! ਸ਼ਾਇਦ ਐਸੇ ਕੁਝ ਕਟੱੜ ਖਿਆਲ ਦੇ ਸਿਖਾਂ ਵਲ ਇਸ਼ਾਰਾ ਸੀ ਜਿਨ੍ਹਾਂ ਰਾਹੀਂ ਸਰਕਾਰ ਅੰਗ੍ਰੇਜ਼ੀ ਹੁਣ ਬਾਬਾ ਖੇਮ ਸਿੰਘ ਜੀ ਦੀ ਧਾਰਮਕ ਚਲਾਈ ਲਹਿਰ ਨੂੰ ਡਕਾ ਲਾਣਾਂ ਚਾਹੁੰਦੀ ਸੀ ਕਿ ਇਨ੍ਹਾਂ ਹਿੰਦੂਆਂ ਵਿਚੋਂ ਬੇਸ਼ੁਮਾਰ ਲੋਕਾਂ ਨੂੰ ਕੇਸਾ ਧਾਰੀ ਸਿੰਘ ਸਜਾਇਆ ਤੇ ਲੱਖਾਂ ਨੂੰ ਸਹਿਜਧਾਰੀ ਸਿਖ ਬਣਾ ਕਰਕੇ ਸਿਖਾਂ ਦੀ ਗਿਣਤੀ ਨੂੰ ਬਹੁਤ ਵਧਾਇਆ ਸੀ, ਪਰ ਹੁਣ ਇਨ੍ਹਾਂ ਖਿਲਾਫ ਇਹ ਪ੍ਰਚਾਰ ਕਰਾਇਆ ਗਿਆ ਸੀ ਕਿ ਗਦੇਲੇ ਵਿਛਵਾਕੇ ਬਹਿੰਦੇ ਹਨ। ਹੋ ਸਕਦਾ ਹੈ ਐਸੇ ਕੁਝ ਤਰਕ ਵਾਦੀ ਸਿਖ ਹੁਣ ਵੇਰੀ ਪਸ਼ਾਵਰ ਵਿਚ ਵੀ ਉਮੰਗੇ ਤੇ ਦੇਖੇ ਸੁਣੇ ਹੋਣਗੇ, ਤੱਦ ਐਸਾ ਬਚਨ ਫੁਰਮਾਇਆ ਸੀ ਕਿ 'ਸਿਖੀ ਵਿਚ ਨਾਰਦ ਕੁਦੇਗਾ' ਇਸ ਵਾਸਤੇ ਕਿ ਨਾਰਦ ! ਦੇਵਤਾ ਹੁੰਦਾ ਹੋਇਆ ਵੀ ਝਗੜਾ ਵਧਾਊ ਤੇ ਵਿਘਨ ਪਾਊ ਮਸ਼ਹੂਰ ਹੈ।

ਸ੍ਰੀ ਬਾਬਾ ਜੀ ਨੇ ਐਸੀ ਬੁਝਾਰਤ ਨਾਲ ਸ੍ਰੋਤਿਆਂ ਨੂੰ ਹੈਰਾਨ ਕਰ ਦਿਤਾ ਸੀ। ਜਿਨਾਂ ਨੂੰ ਸੁਣਾ ਕੇ ਕਿਹਾ ਸੀ-ਉਹ ਜਰੂਰ ਸਮਝੇ ਹੋਣਗੇ, ਪਰ ਨਿਰਨਾਂ ਕਿਸੇ ਨਹੀਂ ਪੁਛਿਆ ਕਿ ਉਨਾਂ ਨੂੰ ਬੋਲਣ ਦੀ ਤਕਲੀਫ ਹੁੰਦੀ ਸੀ। ਚੋਹਦਰੀ ਤਾਰਾ ਸਿੰਘ ਤੇ ਸ੍ਰ. ਹਰੀ ਸਿੰਘ ਦਾਤਾ ਵਾਲੇ ਕੋਲ ਸਨ।* ਸਾਹਿਬਜਾਦੇ 'ਬਾਬਾ ਹਾਰਾ ਸਿੰਘ, ਬਾਬਾ

---

* ਸ੍ਰੀ ਮਾਤਾ ਜੋਧ ਕੌਰ (ਸੁਪਤਨੀ ਬਾਬਾ ਕਰਤਾਰ ਸਿੰਘ ਬੇਦੀ ਜੀ) ਨੇ ਦਸਿਆ ਜੋ ਪਸ਼ਾਵਰ ਤੋਂ ਮਿੰਟਗੁੰਮਰੀ ਤਕ ਨਾਲੇ ਗਏ ਸੀ।

Council, is a religious leader among the Sikhs and possesses great influence over a large section of that community. He has been the most forward among native gentlemen in the Punjab in affording charitable relief to sufferers from the famine and has himself contributed generously. He has also in the past rendered useful service in the Governor General's Legislative Council.

(*IOR.* L/P & S/15/21, p. 745)

I have consulted the first volume of *Legislative Councils* Proceedings, Punjab, 1897-1912 for information about Bedi's role in the new Council. All that I was able to establish was that he was among those present at the first meeting of the Council held on 1 November 1897, that he did not attend the second meeting on 15 April 1898, that he did attend the third on 1 November 1898, but none thereafter,

I wish you success with your studies.

Yours sincerely,
Sd/- Miss R. Johnson
India Office Records.

Professor Harnam Singh Shan,
7-F Punjab University, Chandigarh,
India.

# ਪੰਜਾਬੀ ਅਨੁਵਾਦ

(ਇੰਡੀਆ ਆਫਸ ਲਾਇਬ੍ਰੇਰੀ–ਆਫਿਸ ਰੀਕਾਰਡ ਕਾਮਨ ਵੈਲੱਥ
ਆਫਿਸ-197 ਬਲੈਕ ਫਰੇਅਰ ਰੋਡ ਲੰਡਨ
S.E.iO I.-928-9351

9 ਮਈ 1968–ਪਿਆਰੇ ਪ੍ਰੋਫੈਸਰ ਸ਼ਾਨ!

ਮੈਨੂੰ ਮੇਰੇ ਸਾਥੀ ਮਿਸਟਰ ਮਾਰਟਨ ਮੂਏਰ ਨੇ ਕਿਹਾ ਹੈ ਕਿ ਮੈਂ ਸਰ ਬਾਬਾ ਖੇਮ ਸਿੰਘ ਬਾਬਤ ਆਪ ਦੀ ਪੁੱਛ ਸਬੰਧੀ ਕਾਰਵਾਈ ਕਰਾਂ।

ਇੰਡੀਆ ਆਫਿਸ ਕੀ ਲਿਸਟੂੰ ਮੈ ਸੇ ਇਹ ਜ਼ਾਹਿਰ ਹੈ ਕਿ ਬੇਦੀ ਜੀ ਨੂੰ C E-1 ਜਨਵਰੀ 1879 ਨੂੰ ਬਣਾਇਆ ਗਿਆ। ਔਰ K.Ci.E ਇਕ ਜਨਵਰੀ 1898 ਨੂੰ ਬਣਾਇਆ ਸੀ, ਪੁਲੀਟੀਕਲ ਅਤੇ ਖੁਫੀਆ ਮਹਿਕਮਾਂ ਦੇ ਕਾਗਜ਼ਾਤਾਂ ਵਿਚ ਉਹਨਾਂ ਦੇ K.Ci.E ਦੇ ਬਾਰੇ ਇਸ ਤਰ੍ਹਾਂ ਦਾ ਜ਼ਿਕਰ ਲਿਖਿਆ ਮਿਲਦਾ ਹੈ–

'ਬਾਬਾ ਖੇਮ ਸਿੰਘ ਬੇਦੀ Ci E ਆਫ ਕਲਰ (ਰਾਵਲਪਿੰਡੀ)ਪੰਜਾਬ ਜੋ ਕਿ ਨਵੀਂ ਪੰਜਾਬ ਲੈਜੁਲੇਟਿਵ ਕੌਂਸਲ ਕੇ ਇਕ ਮਿੰਬਰ ਹਨ, ਸਿਖੋਂ ਕੇ ਏਕ ਮਜ਼ਹਬੀ ਲੀਡਰ ਹਨ ਔਰ (ਸਿਖ) ਫਿਰਕਾ ਕੇ ਏਕ ਬੜੇ ਹਿੱਸਾ ਪਰ ਆਪ ਦਾ ਅਸਰ ਹੈ। ਆਪ ਪੰਜਾਬ ਕੇ ਉਨ ਮੁਅਜਜ਼ੀਨ (ਚੌਣਵੇਂ ਸ਼ਰੀਫ) ਲੋਕਾਂ ਵਿਚੋਂ ਸਭ ਤੋਂ ਅਗੇ ਸਨ। ਜਿਨ੍ਹਾਂ ਨੇ ਕਹਿਤ ਸਾਲੀ ਦੇ ਵੇਲੇ ਮੁਸੀਬਤ ਦਗਾਨ (ਪੀੜਤ ਲੋਕਾਂ) ਨੂੰ ਇਮਦਾਦ ਪਹੁੰਚਾਈ ਅਤੇ ਅਪਣੀ ਵਲੋਂ ਵੀ ਚੰਦਾ ਦਿਤਾ ਸੀ। ਇਸ ਤੋਂ ਵਖਰੇ ਆਪ ਨੇ ਗਵਰਨਰ ਜਰਨਲ ਦੀ ਲੈਜਿਸਲੇਟਿਵ ਕੌਂਸਲ ਵਿਚ ਵੀ ਕਾਬਲ ਕਦਰ (ਸਲਾਘਾ ਯੋਗ) ਸੇਵਾ ਨਿਭਾਹੀ ਸੀ। (10R.L.P&S 15/21, .745)

ਮੈਨੇ ਲੈਜਿਸਲੇਟਿਵ ਕੌਂਸਲ ਪ੍ਰੋਸੀਡਿੰਗਜ਼ ਪੰਜਾਬ ਹਿਸਾ ੧-1897 ਤੋਂ 1912 ਤੀਕ ਵਿਚ ਬੇਦੀ (ਜੀ) ਦੇ ਕਰਦਾਰ ਦੇ ਬਾਰੇ ਛਾਨ ਬੀਨ ਕੀਤੀ ਹੈ। ਉਸ ਦੇ ਮੁਤਾਬਕ ਕੌਂਸਲ ਦੀ ਪਹਿਲੀ ਮੀਟਿੰਗ ਜੋ ਕਿ 1 ਨਵੰਬਰ 1897 ਵਾਲੀ ਮੀਟਿੰਗ ਵਿਚ ਆਪ ਸ਼ਾਮਲ ਸਨ। ਫਿਰ 15 ਅਪ੍ਰੈਲ 1898 ਵਾਲੀ ਮੀਟਿੰਗ ਵਿਚ ਸ਼ਾਮਲ ਨਹੀਂ ਸਨ। ਪਰੰਤੂ 1 ਨਵੰਬਰ 1898 ਵਾਲੀ ਤੀਜੀ ਮੀਟਿੰਗ ਵਿਚ ਉਹ ਸ਼ਾਮਲ ਹੋਇ ਸੀ ਫਿਰ ਕਦੀ ਨਹੀਂ।

ਸ਼ੁਭ ਚਿੰਤਕ–
ਮਿਸ ਐਸ. ਆਰ. ਜਾਨਸਨ,
ਇੰਡੀਆ ਆਫਿਸ ਰੀਕਾਰਡ ਲੰਡਨ

**ਨੋਟ**—ਇਸ ਤੀਜੀ ਮੀਟਿੰਗ ਵਿਚ ਸ਼ਾਇਦ ਸਰਕਾਰ ਨੇ ਬਾਬਾ ਸਾਹਿਬ ਉਤੇ ਕੁਝ ਵਧੇਰੇ ਪ੍ਰਭਾਉ ਪਾਇਆ ਹੋਵੇ ਜੋ ਆਪ ਨੂੰ ਐਸਾ ਪਸੰਦ ਨਹੀਂ ਸੀ ਤੇ ਫਿਰ ਆਪ ਨੇ ਸ਼ਾਮਲ ਹੋਣਾਂ ਹੀ ਬੰਦ ਕਰ ਦਿਤਾ ਸੀ।

---

ਇਸ ਚਿਠੀ ਤੋਂ ਪਤਾ ਚਲਦਾ ਹੈ ਕਿ ਸਰਕਾਰ ਦੇ ਖੁਫੀਆ ਰੀਕਾਰਡ ਵਿਚ ਉਸ ਵੇਲੇ ਬਾਬਾ ਖੇਮ ਸਿੰਘ ਸਾਹਿਬ ਦੀ ਹਰ ਦਿਲ ਅਜ਼ੀਜ਼ੀ, ਅਤੇ ਗਰੀਬ ਪਰਵਰੀ ਜਾਂ ਸਿਖੀ ਵਲੋਂ ਪ੍ਰਾਪਤ ਸਤਿਕਾਰ ਕਿੱਸ ਹੱਦ ਤੀਕ ਵਿਸ਼ੇਸ਼ ਸੀ? ਉਹ ਉਸ ਵੇਲੇ ਦੇ ਪੰਜਾਬ ਵਿੱਚ ਵਸਦੇ ਤਮਾਮ ਸ਼ਰੀਫ ਤੇ ਚੋਣਵੇਂ ਲੋਕਾਂ ਵਿਚੋਂ ਸਭ ਤੋਂ ਅਗੇ ਮੰਨੇ ਗਏ। ਉਹਨਾਂ ਨੇ ਭਿਆਨਕ ਕਾਲ ਵੇਲੇ ਭੁੱਖ ਤੋਂ ਪੀੜਤ ਲੋਕਾਂ ਦੀ ਸਭ ਵੱਧ ਕੇ ਸਹਾਇਤਾ ਕੀਤੀ ਸਰਕਾਰੀ ਰਪੋਟ ਹੈ। ਇੰਡੀਆ ਆਫਿਸ ਲਾਇਬ੍ਰੇਰੀ ਲੰਡਨ ਦੇ ਸਰਕਾਰੀ ਰੀਕਾਰਡ ਤੋਂ ਵਖਰੇ ਇਕ ਹੋਰ ਮਸ਼ਹੂਰ ਅੰਗਰੇਜ਼ ਲਿਖਾਰੀ (ਜਰਨਲ ਸਰਜਾਨ ਗਾਰਡਨ)

ਨੇ ਅਪਣੀ 1904 ਦੀ ਲਿਖੀ ਪੁਸਤਕ (ਦੀ ਸਿਖਸ) ਦੇ ਸਫਾ 24-25 ਉਤੇ ਬਾਬਾ ਖੇਮ ਸਿੰਘ ਜੀ ਬਾਬਤ ਐਸਾ ਲਿਖਿਆ—

Nanak's line of the Bedi clan through his younger son has been preserved to the present day. During these 400 years they have been held in much veneration by all Sikhs, trusted and protected in the stormy times out of regard for their ancestor, An interesting personality at the recent Coronation cclibration in London was Baba Sir Khem Singh Bedi, K.C.I.E., one of the representatives sent from the Punjab, an old man of great influence & of proved loyalty who has stood by the British Govt, for the day, as he expressed it since the line of Ranjit Singh was ended—the lineal descendant in the 14th generation from the Sikh reformer, & the present head of the family, He spoke with decision for his co-religionists of their fervid loyalty & of their readiness to prove it again and again in the future as they had done in the past, in defence of the King—Emperor and his kingdom.

'THE SIKHS'
by
Gen. Sir John JH. GORDON
London (1904)
pp. 24-25.

**ਅਰਥਾਤ**--ਨਾਨਕ ਕੀ ਸ਼ਾਖ ਬੇਦੀ ਫਿਰਕਾ ਮੈਂ ਸੇ (ਜੋ ਕਿ ਉਨ੍ਹਾਂ ਦੇ ਛੋਟੇ ਲੜਕੇ ਬਾਬਾ ਲਖਮੀ ਚੰਦ) ਤੋਂ ਚਲਿਆ ਉਸ ਨੇ ਅਜ ਤਕ ਅਪਨੇ ਆਪ ਨੂੰ ਸੰਭਾਲ਼ ਰਖਿਆ, ਇਨ੍ਹਾਂ 400 ਸਾਲੂੰ ਮੇਂ ਤਮਾਮ ਸਿਖਾਂ ਵਲੋਂ ਉਸ ਨੂੰ ਇੱਜ਼ਤ ਅਤੇ ਅਕੀਦਤ

ਅੰਮ੍ਰਿਤ ਦਾ ਵਰਤਾਵਾ ਕਰਦੇ ਦਸਦੇ ਸਨ। ਉਹਨਾਂ ਨੂੰ ਅਗਰ ਸ਼ਰਧਾ ਭਾਵਨਾਂ ਵਿੱਚ ਲੋਕੀ ਗੁਰੂ ਆਖਦੇ ਸਨ ਤਾਂ ਇਸ ਵਿਚ ਗੁਰੂ ਦਰਬਾਰ ਦੀ ਕੀ ਨਰਾਦਰੀ ਸੀ? ਗੁਰੂ ਗੋਬਿੰਦ ਸਿੰਘ ਸਾਹਿਬ ਨੇ ਨਾਮ ਅੰਮ੍ਰਤ ਦੀ ਦਾਤ ਦੇ ਕੇ ਹਰ ਇਕ ਸਿੱਖ ਨੂੰ ਅਪਣਾ ਰੂਪ ਖਾਲਸਾ ਅਤੇ ਸ੍ਰੀ ਗੁਰੂ ਗ੍ਰੰਥ ਜੀ ਦੀ ਤਾਬੇ 'ਗੁਰੂ ਖਾਲਸਾ' ਬਣਾਇਆ ਸੀ ਤਾ ਕਿ ਉਹ ਵੀ ਗੁਰੂ ਵਾਂਗੂੰ ਸਿਖ ਧਰਮ ਦਾ ਪ੍ਰਚਾਰ ਕਰਨ ਵਿਚ ਕਦੇ ਸੰਕੋਚ ਨ ਕਰਨ। ਪਰ ਜੇਕਰ ਐਸੇ 'ਗੁਰੂ ਖਾਲਸਾ ਰੂਪ (ਆਤਮ ਰਸੀਆ) ਵਿਅਕਤੀ ਨੂੰ ਗੁਰੂ ਕੀ ਕਾਰ, ਨਾਮ ਅੰਮ੍ਰਿਤ ਪ੍ਰਚਾਰ ਕਰਦੇ ਨੂੰ ਦੇਖ ਕੇ ਅਗਰ ਕੋਈ 'ਗੁਰੂ ਜੀ' ਨਾਮ ਨਾਲ ਸਤਿਕਾਰਦਾ ਸੀ ਤਾਂ ਕੀ ਗੁਨਾਹ ਸੀ? ਸਿਖੀ ਤਾਂ ਬਹੁਤ ਵਿਸ਼ਾਲ ਰੂਪ ਦੀ ਅਵਸਥਾ ਵਿਚ ਸਚਾਈ ਨੂੰ ਸਮਝੇ ਦਾ ਨਾਮ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ਾਲ ਹਿਰਦਾ ਤਾਂ ਐਸੇ ਲੋਕਾਂ ਬਾਬਤ ਐਸਾ ਵੀ ਵਿਚਾਰ ਪ੍ਰਗਟਾਂਦਾ ਹੈ–

'ਆਤਮ ਰੱਸ ਜੋ ਜਾਨਈ ਸੋ ਹੈ ਖਾਲਸਾ ਦੇਵ।
ਪ੍ਰਭ ਮੈ, ਮੋ ਮੈਂ, ਤਾਸ ਮੈਂ, ਰੰਚਿਕ ਨਾਹੀ ਭੇਵ।
(ਸ੍ਰੀ ਸਰਬ ਲੋਹ ਗ੍ਰੰਥ)

ਫੇਰ ਸੌਂਹ ਖਾਂਦੇ ਤੇ ਫੁਰਮਾਂਦੇ -
ਯਾਂ ਮੈਂ ਰੰਚ ਨ ਮਿਥਿਆ ਭਾਖੀ।
ਪ੍ਰਾਰ ਬ੍ਰਹਮ ਗੁਰ ਨਾਨਕ ਸਾਖੀ।

ਪਰ ਐਸੇ ਲੋਕਾਂ ਨੇ ਗੁਰੂ ਗੋਬਿੰਦ ਸਿੰਘ ਦੀ ਮੱਤ ਦਾ ਵਿਚਾਰ ਨਹੀਂ ਪ੍ਰਗਟਾਣਾਂ ਸੀ, ਉਹਨਾਂ ਅਪਣੀ ਮੱਤ ਨੂੰ ਗੁਰਮੱਤ ਦੱਸ ਕੇ ਬਾਬਾ ਜੀ ਨੂੰ ਸੰਗਤਾਂ ਦੀ ਨਜ਼ਰ ਵਿੱਚ ਗਿਰਾਣਾਂ ਸੀ। ਹਾਲਾਂ ਕਿ ਸੰਨ 1844 ਵਿੱਚ ਬਾਬਾ ਖੇਮ ਸਿੰਘ ਨੇ ਸੰਤ ਬੀਰ ਸਿੰਘ ਪਾਸੋਂ ੧੨ ਸਾਲ ਦੀ ਉਮਰ ਵਿੱਚ ਅੰਮ੍ਰਿਤ ਛਕਿਆ ਤੇ ਹੁਣ ਜਦੋਂ 1903 ਵਿਚ ਪਸ਼ਾਵਰ ਗਏ ਸੀ,੫੯ ਸਾਲ ਤੀਕ ਸਿਖ ਧਰਮ ਦਾ ਇਕ ਰਸ ਪ੍ਰਚਾਰ

ਹਨ ਉਹਨਾਂ ਵਿਚ ਗੁਰਬਾਣੀ ਅਤੇ ਗੁਰਮਤ ਦਾ ਪਿਆਰ ਜਗਾਇਆ ਜਾਇ-(ਅਗੇ ਹੋਰ ਵਿਸਥਾਰ ਨਾਲ ਬਹੁਤ ਲਿਖਿਆ ਹੈ)

ਨੋਟ–ਡਾਕਟਰ ਭਾਈ ਵੀਰ ਸਿੰਘ ਜੀ ਬਾਬਾ ਜੀ ਦੀ ਪ੍ਰਚਾਰ ਨੀਤੀ ਨਾਲ ਸਹਿਮਤ ਸਨ। ਤਦੇ ਉਨ੍ਹਾਂ ਨੇ ਕਈ ਵੇਰ ਬਾਬਾ ਖੇਮ ਸਿੰਘ ਬਾਬਤ ਚੰਗਾ ਲਿਖਿਆ ਜੋ ਪਾਠਕਾਂ ਨੇ ਪੜ੍ਹ ਲਿਆ ਹੈ। ਐਸੇ ਹੀ ਉਸ ਵੇਲੇ ਦੇ ਕਈ ਸੰਤ ਮਹੰਤ ਤੇ ਵਿਦਵਾਨ ਲੋਕੀ (ਲਾਹੌਰੀਆਂ ਤੋਂ ਬਿਨਾਂ) ਸਾਰੇ ਬਾਬਾ ਜੀ ਨੂੰ ਚਾਹੁੰਦੇ ਸਨ।

ਬੱਸ! ਇਤਨੇ ਜ਼ਰੂਰੀ ਸ਼ਬਦਾਂ ਨਾਲ ਮੈਂ ਇਸ ਪੁਸਤਕ ਨੂੰ ਸਮਾਪਤ ਕਰਦਾ ਹਾਂ, ਇਸ ਨੂੰ ਪੜ੍ਹਨ ਵਾਲੇ ਸਿਆਣੇ ਪਾਠਕਾਂ ਨੇ ਅਨੁਭੱਵ ਕੀਤਾ ਹੋਣਾਂ ਹੈ ਕਿ ਅਪਣੇ ਸਮੇਂ ਦੇ 'ਬਾਬਾ ਖੇਮ ਸਿੰਘ ਬੇਦੀ' ਸ਼ਾਹਿਬ ਕਿਤਨੇ ਅਨੁਭਵੀ ਗਿਆਨ ਵਾਨ ਅਤੇ ਨੀਤੀ ਵਾਨ ਸਨ। ਇਸ ਵਾਸਤੇ ਵੀ ਇਸ ਪੁਸਤਕ ਦਾ ਲਿਖਣਾਂ ਜ਼ਰੂਰੀ ਜਾਣਿਆ ਸੀ ਕਿ ਸਿਖਾਂ ਦੇ ਹੋਣ ਵਾਲੇ ਧਾਰਮਕ ਅਤੇ ਰਾਜਨੀਤਕ ਆਗੂਆਂ ਨੂੰ ਅਗਰ ਬਾਬਾ ਖੇਮ ਸਿੰਘ ਜੀ ਦੇ ਇਸ ਇਤਿਹਾਸਕ ਜੀਵਨ ਵਿਚੋਂ ਕੁਝ ਰੋਸ਼ਨੀ ਮਿਲਦੀ ਰਹੇ, ਤਾਂ ਸਮੇਂ ਸਮੇਂ ਮੁਤਾਬਕ ਉਸੇ ਸੇਧ ਵੱਲ ਵਧਦੇ ਹੋਇ ਦੇਸ਼ ਕੌਮ ਤੇ ਪੰਜਾਬ ਦੀ ਜੰਤਾ ਦੀ ਅਗਵਾਈ ਕਰਦੇ ਹੋਏ ਸੁਖਦਾਈ ਸਾਬਤ ਹੁੰਦੇ ਰਹਿਣ!

(ਸਮਾਪਤ)

ਅਗਸਤ ਸੰਨ ੧੯੭੧ ਈ:
ਭਾਦਰੋਂ ਸੰਮਤ ੨੦੨੮
੫੦੨ ਨਾਨਕ ਸ਼ਾਹੀ

ਲੇਖਕ-ਗਿਆਨੀ ਈਸ਼ਰ ਸਿੰਘ ਨਾਰਾ
11/3287 ਦੇਹਲੀ ਗੇਟ, ਬਜ਼ਾਰ
ਦੇਹਲੀ ੬.

ਨਾਲ ਮੇਲ ਮਿਲਾਪ ਤੇ ਭਾਈਚਾਰਾ ਵਧਾਣਾ ਜ਼ਰੂਰੀ ਹੈ।

ਇਸ ਕੰਮ ਦੀ ਸਫਲਤਾ ਵਾਸਤੇ ਜ਼ਰੂਰੀ ਹੈ ਕਿ ਅਸੀਂ ਫੇਰ ਉਚੇ ਸੁਚੇ ਆਚਰਣ ਵਾਲੀਆਂ ਹਸਤੀਆਂ ਨੂੰ ਮੂਹਰੇ ਲਿਆਈਏ। ਪੂਰੇ ਆਦਰ ਸਤਿਕਾਰ ਸਹਿਤ ਉਹਨਾਂ ਨੂੰ ਇਸ ਕੰਮ ਵਾਸਤੇ ਪ੍ਰੇਰਨਾ ਕਰੀਏ। ਤਾ ਕੇ ਉਹ ਅਪਣੇ ਅਸਰ ਰਸੂਖ ਨੂੰ ਵਰਤ ਕੇ ਲੋਕਾਂ ਨੂੰ "ਗੁਰੂ ਨਾਨਕ ਰੂਪ" ਗੁਰੂ ਗ੍ਰੰਥ ਜੀ ਦੇ ਨੇੜੇ ਲਿਆਣ ਦੀ ਕਾਰ ਕਰਨ! ਐਸੇ ਲੋਕ! ਚਾਹੇ ਗ੍ਰਹਿਸਤੀ, ਤਿਆਗੀ, ਸੰਤ ਮਹੰਤ ਜਾਂ ਚਿੱਟੇ ਭਗਵੇ ਦੇ ਧਾਰਨੀ ਨਿਰਮਲੇ ਜਾਂ ਉਦਾਸੀ ਹੋਣ। ਉਹ ਗੁਰੂ ਅੰਸ਼ਾਂ ਵਿਚੋਂ ਜਾਂ ਸਿਖ ਸੰਗਤਾਂ ਵਲੋਂ ਪ੍ਰਤਾਈਆਂ ਹੋਰ ਵਿਅਕਤੀਆਂ ਹੋਣ। ਪਰ ਸਤਿਕਾਰ ਹੋਣਾਂ ਚਾਹੀਏ! ਉਨ੍ਹਾਂ ਵਿਚੋਂ ਚੰਗਾ ਮੰਦਾ ਪਰਖੇ ਬਿਨਾਂ ਕਿਸੇ ਨੂੰ ਗਿਦੜਰੰਗੀਏ, ਪਖੰਡੀ ਜਾਂ ਗੁਰੂ ਡੰਮੀਏ ਨਹੀਂ ਕਹਿਣਾ ਚਾਹੀਏ, ਨ ਭੰਡਿਆ ਜਾਏ, ਤਦ ਕੁਝ ਫੇਰ ਮੋੜਾ ਪੈਣ ਦੀ ਆਸ ਹੈ ਕਿ ਸਿਖੀ ਦਾ ਵਾਧਾ ਹੋਇਗਾ। ਕਿਉਂਕਿ ਕਿਸੇ ਵੀ ਭੇਖ ਦੀ ਸਿਖ ਸੰਪ੍ਰਦਾਇ ਵਿਚ ਅਜੇ ਵੀ ਗੁਣੀ ਪੁਰਸ਼ ਬਹੁਤ ਹਨ ਤੇ ਉਨ੍ਹਾਂ ਦੇ ਗੁਣ ਦੀ ਪੂਰੀ ਕਦਰ ਕਰਕੇ ਕੌਮੀ ਫਾਇਦਾ ਉਠਾਇਆ ਜਾ ਸਕਦਾ ਹੈ।

ਗੁਰ ਵਾਕ ਹੈ–ਗੁਣ ਕਉ ਮਰੀਐ ਰੋਇ॥

ਅਥਵਾ–ਜੇ ਗੁਣ ਹੋਵਨ ਸਾਜਨਾ ਮਿਲ ਸਾਂਝ ਕਰੀਜੈ॥

ਤਦ ਲਾਭ ਹੋਏਗਾ।

## ਸਿੱਖ ਮੱਤ ਤੇ ਸੰਤ ਮੱਤ

ਵਿਚਾਰ ਕੇ ਵੇਖੀਏ ਤਾਂ ਸਿਖ ਮੱਤ ਹੀ ਸੰਤ ਮਤ ਹੈ। ਸਤਿਗੁਰਾਂ ਨੇ ਸੰਤ ਸਤਿਕਾਰ ਵਧਾਣ ਲਈ ਬੇਅੰਤ ਸ਼ਬਦ ਸੰਤ ਮਹਿਮਾਂ ਦੇ ਉਚਾਰੇ ਸਨ। ਸੰਤ ਸੇਵਾ ਹਥੀਂ ਕਰਨ ਬਦਲੇ ਹੀ ਗੁਰੂ ਨਾਨਕ ਨੇ ਚੁਪੇੜਾਂ ਸਹਾਰੀਆਂ ਸਨ। ਗੁਰੂ ਅਰਜਨ ਦੇਵ ਨੇ ਸੰਤ ਵਿਅਕਤੀ ਦਾ ਸਤਿਕਾਰ ਵਧਾਣ ਵਾਸਤੇ ਅਪਣੀ ਧਰਮ ਪਤਨੀ (ਸ੍ਰੀ ਗੰਗਾ) ਜੀ ਨੂੰ ਨੰਗੇ ਪੈਰੀਂ ਭਾਈ ਬੁੱਢਾ ਜੀ ਪਾਸ ਭੇਜਿਆ ਸੀ।

ਹਰਿ ਅਪਣੀ ਵਡਿਆਈ ਭਾਵਈ,
ਜਨੁ ਕਾ ਜੈ ਕਾਰ ਕਰਾਈ ॥
ਵਾ–"ਜੋ ਸਤਿਗੁਰ ਸੇਵੇ ਆਪਣਾਂ,
ਤਿਸ ਨੂੰ ਪੂਜੇ ਸਭ ਕੋਇ ॥
ਅਥਵਾ–"ਜਿਨਾਂ ਨਾਨਕ ਸਤਿਗੁਰ ਪੂਜਿਆ,
ਤਿਨ ਹਰਿ ਪੂਜ ਕਰਾਵਾ ॥"

ਐਸੀ ਹਾਲਤ ਵਿਚ ਕਿਸੇ ਮਹਾਂਨ ਵਿਅਕਤੀ ਦੇ ਸਤਿਕਾਰ ਨੂੰ ਵੇਖ ਕੇ ਸਿਰਫ ਈਰਖਾ ਅੰਦਰ ਅਪਣੇ ਨੂੰ ਖਪਾਂਦੇ ਰਹਿਣਾ ਠੀਕ ਨਹੀਂ ਹੈ। ਉਨ੍ਹਾਂ ਦੀ ਨਿੰਦਾ ਕਰਕੇ ਉਹਨਾਂ ਦੇ ਸਤਿਕਾਰ ਵਿਚ ਤਾਂ ਕੋਈ ਫਰਕ ਨਹੀਂ ਪਾ ਸਕਦਾ, ਪਰ ਅਪਣੀ ਬੁਰਾਈ ਜ਼ਰੂਰ ਹੋ ਜਾਂਦੀ ਹੈ। ਇਸ ਪ੍ਰਥਾਂਇ ਵੀ ਗੁਰਵਾਕ ਹੈ--

"ਵੈਰ ਕਰਹਿ ਨਿਰਵੈਰ ਨਾਲਿ,
ਧਰਮ ਨਿਆਇ ਪਚੰਦੇ ॥
ਜੋ ਜੋ ਸੰਤ ਸਰਾਪਿਆ,
ਸੇ ਫਿਰਹਿ ਭਵੰਦੇ ॥ (ਮ: ੪-੩੦੨)

ਫੇਰ ਕਿਹਾ–ਜਿਸ ਅੰਦਰ ਤਾਤ ਪਰਾਈ ਹੋਵੈ,
ਤਿਸਦਾ ਕਦੇ ਨ ਹੋਵੇ ਭਲਾ ॥
ਉਸਦੇ ਆਖੀਐ ਕੋਈ ਨ ਲਗੈ,
ਨਿਤ ਉਜਾੜੀ ਪੁਕਾਰੇ ਖਲਾ ॥

ਐਸੀ ਹਾਲਤ ਵਿਚ ਕਿਸੇ ਵੀ ਫਿਰਕੇ ਦੇ ਸੰਤ ਮਹਾਤਮਾਂ ਦੀ ਨਿੰਦਾ ਕਰਨੀ ਚੰਗੀ ਨਹੀਂ ਸਗੋਂ ਐਸਾ ਜਾਣਿਆ ਜਾਏ ਤਾਂ ਦੋਹਾਂ ਜਹਾਨਾਂ ਵਿਚ ਅਪਣੀ ਸ਼ੋਭਾ ਹੈ--

"ਜਿਸਨੂੰ ਸਾਹਿਬੁ ਵਡਾ ਕਰੇ ਸੋਈ ਵੱਡ ਜਾਣੀ"
ਜਿਸ ਸਾਹਿਬ ਭਾਵੈ ਤਿਸੁ ਬਖਸਿ,
ਲਏ ਸੋ ਸਾਹਿਬ ਮਨ ਭਾਣੀ ॥ (੩੦੨)

ਐਸੇ ਮਹਾਂ ਪੁਰਖਾਂ ਨੂੰ ਪਰਖਣ ਵਾਲੀ ਅੱਖ ਰਖਦੇ ਡਾਕਟਰ

੭. ਬਾਬਾ ਹਰਕਰਣ ਚੰਦ ਜੀ।
੮. ਬਾਬਾ ਨਿਹਾਲ ਚੰਦ ਜੀ।
੯. ਬਾਬਾ ਕਲਾ ਧਾਰੀ ਜੀ।
੧੦. ਬਾਬਾ ਅਜੀਤ ਸਿੰਘ ਜੀ
੧੧. **ਬਾਬਾ ਸਾਹਿਬ ਸਿੰਘ ਜੀ** (ਊਨਾਂ)।
੧੨. ਬਾਬਾ ਬਿਸ਼ਨ ਸਿੰਘ ਜੀ।
੧੩. ਬਾਬਾ ਅਤਰ ਸਿੰਘ ਜੀ।
੧੪. **ਬਾਬਾ ਖੇਮ ਸਿੰਘ ਜੀ ਬੇਦੀ*** ਕਲੱਰ (ਜ਼ਿਲਾ ਰਾਵਲਪਿੰਡੀ ਵਾਲੇ)।

---

# ਜਨਮ ਤੇ ਬਾਲਪਨ

ਉੱਕਤ ਪਹਿਲੇ ਭਾਗ ਵਿਚ ਵੀ ਦਸਿਆ ਹੈ ਕਿ ਬਾਬਾ ਖੇਮ ਸਿੰਘ ਸਾਹਿਬ ਬੇਦੀ ਦਾ ਜਨਮ-''ਕੁਲ ਗ੍ਰਾਂਮ'' (ਜ਼ਿਲਾ ਹੁਸ਼ਿਆਰ ਪੁਰ) ਵਿਚ ਸੰਮਤ ੧੯੯੮ ਮੁਤਾਬਕ ਸੰਨ 1832 ਫਰਵਰੀ (          ) ਨੂੰ ਹੋਇਆ ਸੀ। ਆਪ ਦੇ ਪੂਜਿਯ ਪਿਤਾ ਬਾਬਾ ਅਤਰ ਸਿੰਘ ਜੀ ਤੇ ਮਾਤਾ ਦਾ ਨਾਮ–''ਸ੍ਰੀ ਭਾਨ ਕੌਰ'' ਸੀ। ਜਿਨ੍ਹਾਂ ਨੇ ਦੋ ਸਾਹਿਬ ਜਾਂਦਿਆਂ ਨੂੰ ਵੱਖ ਵੱਖ ਸਮੇਂ ਉਤੇ ਜਨਮ ਦਿਤਾ। ਵਡੇ ਸਾਹਿਬ ਜ਼ਾਦੇ ਬਾਬਾ ਸੰਪੂਰਨ ਸਿੰਘ ਤੇ ਛੋਟੇ ਬਾਬਾ ਖੇਮ ਸਿੰਘ ਸਨ। ਬਾਬਾ ਖੇਮ ਸਿੰਘ ਮਸਾਂ ਦੋ ਸਾਲਾਂ ਦੇ ਸਨ ਤਾਂ ਆਂਪ ਦੇ ਪੜਦਾਦਾ ਸਾਹਿਬ (ਬਾਬਾ ਸਾਹਿਬ ਸਿੰਘ ਜੀ ਬੇਦੀ) ਊਨਾਂ ਵਾਲੇ ਸੰਨ 1834 ਵਿਚ ਗੁਰਪੁਰੀ ਪਧਾਰੇ ਗਏ। ਹੋਰ ਪੰਜ ਸਾਲ ਮਗਰੋਂ ਆਪ ਦੇ ਦਾਦਾ ਜੀ (ਬਾਬਾ ਬਿਸ਼ਨ ਸਿੰਘ) ਸੰਨ 1839 ਵਿਚ ਚਲਾਣਾਂ ਕੀਤਾ। ਕੁਝ ਮਹੀਨੇ ਹੋਰ ਬੀਤੇ ਸਨ ਕਿ ਆਪ ਦੇ ਪੂਜਿਯ ਪਿਤਾ ਬਾਬਾ ਅਤਰ ਸਿੰਘ ਨੂੰ ਅਣਆਈ ਮੌਤ ਬੰਦੂਕ ਦੀ ਗੋਲੀ ਨਾਲ ਬੇ-ਵਕਤ ਮਾਰਿਆ ਗਿਆ। ਜਦੋਂ ਕਿ

---

* ਤਵਾਰੀਖ ਗੁਰੂ ਖਾਲਸਾ ਗਿਆਨੀ ਲਾਲ ਸਿੰਘ ਜੀ ਸਫਾ ੩੭

ਹੈ। "ਆਖਣ ਔਖਾ ਸਾਚਾ ਨਾਉ" ਫਿਰ ਵੀ ਆਖਦੇ ਸਨ। ਅਪਣੀ ਮਾਤਾ ਵੀ ਇਨ੍ਹਾਂ ਨੂੰ ਵਡਿਆਂਦੀ ਰਹੁ ਰੀਤ ਦਾ ਸੰਤ ਸਿਪਾਹੀ ਬਨਾਣ ਦੀ ਖਾਹਸ਼ ਮੰਦ ਸੀ। ਜੋ ਦੱਸਦੇ ਰਹਿੰਦੇ ਕਿ ਜਪੁਜੀ ਪਾਠਾਂ ਦਾ ਸਮਾਂ ਆਇ ਪਰ ਕੀ ਫੱਲ ਮਿਲੇਗਾ ?

ਭਗਤ ਫਰੀਦ ਜੀ ਦੀ ਮਾਤਾ ਨੇ ਭਗਤ ਫਰੀਦ ਦਾ ਪਹਿਲੇ ਪਹਿਲੇ ਬੰਦਗੀ ਕਰਨ ਸੁਭਾਉ ਬਣਾਇਆ ਸੀ। ਬਾਬਾ ਖੇਮ ਸਿੰਘ ਦੀ ਮਾਤਾ ਵੀ ਇਨ੍ਹਾਂ ਨੂੰ ਐਸਾ ਹੀ ਸਮਝਾਂਦੇ ਹੁੰਦੇ ਤੇ ਉਤਸ਼ਾਹ ਵਧਾਇਆ ਕਰਦੇ ਸਨ। ਫਿਰ ੨੫ ਪਾਠਾਂ ਦਾ ਭੋਗ ਪਾਏ ਮਗਰੋਂ ਵੀ ਵਾਧੂ ਪਾਠ ਇਸ ਖਿਆਲ ਨਾਲ ਕਰਦੇ ਸੀ ਕਿ ਗੁਰੂ ਨਾਨਕ ਸਾਹਿਬ ਦਾ ਇਹ ਵਾਕ ਵੀ ਰਬਾਬੀਆਂ ਤੋਂ ਆਸਾ ਦੀ ਵਾਰ ਗਾਏ ਵੇਲੇ ਸੁਣਦੇ ਰਹੇ ਸਨ—"ਆਸ਼ਕ ਇਹੁ ਨ ਆਖੀਐ ਜਿ ਲੇਖੈ ਵਰਤੇ ਸੋਇ" ਜਿਸ ਤੇ ਗਿਣਤੀ ਤੋਂ ਵਧ ਪਾਠ ਕਰਦੇ ਹੁੰਦੇ।

## ਅੰਗਰੇਜ਼ਾਂ ਤੇ ਸਿਖਾਂ ਦੀ ਲੜਾਈ

ਸੰਤ ਬੀਰ ਸਿੰਘ ਸਾਹਿਬ ਤੋਂ ਅੰਮ੍ਰਿਤ ਛਕੇ ਪਿਛੋਂ ਜਪੁਜੀ ਅਭਿਆਸ ਦੇ ਨਾਲ ੨ ਬਾਬਾ ਜੀ ਨਿਤ ਨੇਮ ਵਾਲੀ ਬਾਣੀਆਂ (ਅੰਮ੍ਰਿਤ ਦੀਆਂ ਬਾਣੀਆਂ) ਵੀ ਕੰਠ ਕਰਦੇ। ਪੋਠੋਹਾਰ ਵਿਚ ਕਲਰ ਦੇ ਸਿਖਾਂ ਨੂੰ ਜੋ ਬਚਪਨ ਦੇ ਆਇ ਸਨ ਛੇਤੀ ਅੰਮ੍ਰਿਤ ਛਕਾਵਾਂਗੇ। ਉਹ ਵੀ ਭੁਲਿਆ ਨਹੀਂ ਸੀ, ਇਸ ਵਾਸਤੇ ਅੰਮ੍ਰਿਤ ਤਿਆਰੀ ਦੀਆਂ ਬਾਣੀਆਂ ਦਾ ਕੰਠ ਕਰਨਾਂ ਜ਼ਰੂਰੀ ਸੀ। ਪਰ ਅੰਨ ਜਲ ਅੱਜੇ ਉਸ ਪਾਸੇ ਦਾ ਉਠਿਆ ਨਹੀਂ ਸੀ ਤੇ ਪੰਜਾਬ ਵਿਚ ਅੰਗਰੇਜ਼ਾਂ ਤੇ ਸਿਖਾਂ ਦੀ ਜੰਗ ਸ਼ੁਰੂ ਹੋ ਚੁਕੀ ਸੀ, ਇਸ ਕਾਰਨ ਵੀ ਛੋਟੀ ਉਮਰ ਦੇ ਬਾਬੇ ਨੂੰ ਵਡੇ ਤੇ ਲੰਮੇ ਸਫਰ ਵਾਸਤੇ ਮਾਤਾ ਜੀ ਅਜੇ ਪੋਠੋਹਾਰ ਵਲ ਜਾਣ ਨਹੀਂ ਦਿੰਦੇ ਸਨ।

ਤਿੰਨ ਥਾਵਾਂ ਵਿਚ ਪੰਜਾਬ ਅੰਦਰ ਲੜਾਈਆਂ ਹੋ ਚੁਕੀਆਂ ਸਨ, ਪਰ ਸਿਖਾਂ ਦੀ ਕਿਸਮਤ ਵਿਗੜ ਚੁਕੀ ਸੀ, ਹਾਰਦੇ ਰਹੇ ਸਨ।

ਠਾਕਰ ਸਾਹਿਬ ਮਿਲਾਈ ਹੈ ਸੁਰ ਤੀਜੀ,
ਤਿੰਨੇ ਨਦੀਆਂ ਮਿਲ ਇਕ ਸ਼ਾਨ ਹੋਈਆਂ।
ਲਗੀਆਂ ਕਰਨ ਸਹਿਰਾਬ ਦਿਲ ਖੇਤੀਆਂ ਨੂੰ,
ਸਤਿਸੰਗ ਬਗੈਰ ਵੈਰਾਨ ਹੋਈਆਂ।
ਸਭ ਸੰਗਤਾਂ ਅੰਮ੍ਰਿਤ ਪੀਣ ਪਈਆਂ,
ਟਿਬੇ ਢੇਰੀਆਂ ਢਾਹ ਮੈਦਾਨ ਹੋਈਆਂ।
ਭੰਵਰ ਵਤਨ ਦੇ ਜਾਣ ਦੀ ਤਾਂਗ ਜਿਨ੍ਹਾਂ,
ਕਿੜਾਂ ਸੋਆਂ ਦਿੱਲਾਂ ਵਿਚ ਆਨ ਹੋਈਆਂ।

—o—

ਝੱੜੀ ਮੀਂਹ ਦੀ ਲਗਦੀ ਵਿਚ ਸਾਵਨ,
ਫੁੱਲ ਖਿੜਦੇ ਜਿਵੇਂ ਬਹਾਰ ਅੰਦਰ।
ਪੱਕੇ ਅੰਬ ਤੇ ਕੋਇਲਾਂ ਹੋਣ ਆਸ਼ਕ,
ਸੂਹਾ ਰੰਗ ਜਿਉਂ ਹੋਵੇ ਅਨਾਰ ਅੰਦਰ।
ਦੱਲ ਦੁਸ਼ਮਣਾਂ ਦਾ ਸਭ ਕਤਲ ਕਰਨਾਂ,
ਜੋਹਰ ਹੋਂਵਦਾ ਕਿਸੇ ਤਲਵਾਰ ਅੰਦਰ।
ਭੰਵਰ ਸ਼ਮ੍ਹਾਂ ਤੇ ਸੜਨ ਪਤੰਗਿਆਂ ਦਾ,
ਤਿਵੇਂ ਸੰਗਤਾਂ ਸੜਨ ਪਿਆਰ ਅੰਦਰ।

—o—

ਗਾਗਰ ਹੱਲ ਗਈ ਕਲਬ ਦੀ ਜਿਸ ਵੇਲੇ,
ਨੈਣ ਨਦੀਆਂ ਦੇਵੇਂ ਭਰਪੂਰ ਹੋਈਆਂ।
ਛਮਾ ਛੰਮ ਮੋਤੀ ਲਗੇ ਢਹਿਨ ਉਥੋਂ,
ਗਰਦਾਂ ਮਨ ਦੀਆਂ ਧੁੱਲ ਕੇ ਦੂਰ ਹੋਈਆਂ।
ਇਨ੍ਹਾਂ ਮੋਤੀਆਂ ਨਾਲ ਝੋਲਾਂ ਭਰ ਲਈਆਂ,
ਵੰਗਾਂ ਕੁਫਰ ਦੀਆਂ ਚਿਕਨਾਂ ਚੂਰ ਹੋਈਆਂ।
ਭੰਵਰ ਜਿਨਾਂ ਨੂੰ ਹਿਜਰ ਦੀ ਸਾਂਗ ਲਗੀ,
ਉਹੀ ਅਪਣੇ ਕੰਤ ਮਨਜ਼ੂਰ ਹੋਈਆਂ।

ਮੀਂਹ ਵਰਸਦਾ ਕੀਰਤਨ ਸ਼ੈਹਰ ਧਨੀ,
ਝੜੀ ਲਗੀ ਹੈ ਪ੍ਰੇਮ ਪਿਆਰ ਸੋਹਣੀ,
ਟੋਲੇ ਸੰਗਤਾਂ ਦੇ ਬੈਠੇ ਵਾਂਗ ਭੌਰਾਂ,
ਬੰਨ੍ਹ ਬੰਨ੍ਹ ਕੇ ਖੂਬ ਕਤਾਰ ਸੋਹਣੀ।
ਦੋਹਾਂ ਬਦੱਲਾਂ ਚੋਂ ਬੂੰਦਾਂ ਬਰਸ ਰਹੀਆਂ,
ਗੁਰਬਾਣੀ ਦੀ ਵਸੇ ਫੁਹਾਰ ਸੋਹਣੀ।
ਧੰਨੀ ਸ਼ੈਹਰ ਦੇ ਵਿਚ ਬਸੰਤ ਆਈ,
ਭੌਰ ਖਿਜ਼ਾਂ ਦੇ ਬਾਅਦ ਬਹਾਰ ਸੋਹਣੀ।

--o--

ਛਹਿਬਰ ਕੀਰਤਨ ਦਾ ਜਿਵੇਂ ਬਰਫ ਬਾਰੀ,
ਢੱਕ ਦੇਂਵਦੀ ਪਰਬਤਾਂ ਚੋਟੀਆਂ ਨੂੰ।
ਤਿਵੇਂ ਸੰਗਤਾਂ ਢੱਕੀਆਂ ਕੀਰਤਨ ਨੇ,
ਸਮਝ ਆਉਂਦੀ ਬੁਧੀਆਂ ਮੋਟੀਆਂ ਨੂੰ।
ਮੰਦ ਵਾਸ਼ਨਾਂ ਤ੍ਰਿਸ਼ਨਾਂ ਟੁਰ ਚਲੀਆਂ,
ਕੱਢ ਸੁਟਿਆ ਬਿਲੀਆਂ ਖੋਟੀਆਂ ਨੂੰ।
ਭੌਰ ਘੜੇ ਪਿਆਰ ਦੇ ਭਰ ਦਿਤੇ,
ਠਾਕਰ ਸਾਹਿਬ ਨੇ ਵਡੀਆਂ ਛੋਟੀਆਂ ਨੂੰ।

—o—

ਰੱਬੀ ਕੀਰਤਨ ਸੁਣ ਕੇ ਸੰਗਤਾਂ ਨੂੰ,
ਸੁੱਧ ਬੁੱਧ ਨ ਰਹਿੰਦੀ ਸਰੀਰ ਦੀ ਏ।
ਰੱਸ ਭਿੰਨੜੀ ਕੱਥਾ ਸੀ ਠਾਕਰਾਂ ਦੀ,
ਕਲਵੱਤਰਾਂ ਦੇ ਵਾਂਗ ਚੀਰਦੀ ਏ।

ਮੁਫਤ ਕਰਾਮਾਤੀ ਖੂਹ ਵਾਲੀ-ਕੁਲ '23050' ਐਕੜ ਜੋ ਤਸੀਲ ਪਾਕਪੱਟਨ ਚੱਕ ਬੇਦੀ, ਗੋਬਿੰਦ ਪੁਰਾ, ਚੱਕ ਗੁਰੂ 23, ਚੱਕ 41 ਅਕਾਲ ਗੜ ਸਮੇਤ ਕਰਤਾਰ ਪੁਰਾ, ਚੱਕ 24, ਚੱਕ 25 ਸਮੇਤ ਹਰਦਿੱਤ ਪੁਰਾ, ਨਾਨਕ ਪੁਰਾ, ਚੌਥਾ ਹਿਸਾ ਸ਼ਾਹ ਕੋਟ, ਚਾਹ ਰਸਾਲੂ ਪਹਾੜ, ਚਾਹ ਕਰੀਮ ਆਦਿਕ ਥਾਂਵਾਂ ਸਨ।

ਜ਼ਮੀਨ ਤੋਂ ਵਖਰੇ ਸਦਰ ਮਿੰਟਗੁਮਰੀ ਵਿਚ ਪੰਜ ਕੋਠੀਆਂ, 11 ਗਿਆਰਾਂ ਦੁਕਾਨਾਤ ਮਹਿ ਅਹਾਤਾ ਵ ਕੋਟ ਹਾਏ, ਹਵੇਲੀ ਸ਼ਾਹ ਕੋਟ, ਹਵੇਲੀ ਉਕਾੜਾ, ਹਵੇਲੀ ਜਿਹਲਮ, ਹਵੇਲੀ ਪਾਕਪਟਨ, (ਚੱਕ ਨੰਬਰ 40 ਜਿਲਾ ਝੰਗ) ਸ਼ੇਹਰ ਰਾਵਲਪਿੰਡੀ ਵਿਚ ਸਰਾਏ ਤੇ ਯਕਾ ਖਾਨਾ, ਮਕਾਨ, ਡਾਕਖਾਨਾ, ਦੁਕਾਨਾਂ ਸਰਾਇ ਵਿਚ ਇਕੀਸ 21, ਦੁਕਾਨਾਂ ਦਮਦਮਾਂ ਹਰ ਦੋ ਲਾਇਨ ਪੈਂਤੀਸ 35।

ਦੋ ਦੁਕਾਨ ਕਾਰਨ ਗੰਜ, ਇਕ ਦੁਕਾਨ ਨੇੜੇ ਸਰਾਏ ਨਿਰੰਕਾਰੀਆ ਸੀ। ਇਹ ਹਵੇਲੀ ਸਣੇ ਦੁਕਾਨ ਹੇਠ ਹਵੇਲੀ ਵਾਕਿਆ ਅੰਮ੍ਰਿਤਸਰ, ਇਕ ਕੋਠੀ ਕੋਹਮਰੀ, ਸ਼ਹੀਦ ਗੰਜ ਪਸ਼ਾਵਰ ਧਰਮ ਸਾਲਾ ਕਰੀਮ ਪੁਰਾ ਸ਼ੇਹਰ ਪਸ਼ਾਵਰ, ਕੋਠੀ ਜਲੰਧਰ ਸਣੇ ਬਾਗ। ਇਸ ਦਫਾ ੬ ਵਿਚ ਦਸੀ ਜਾਇਦਾਦ ਬਾਬਤ ਲਿਖਿਆ ਇਹ ਹਰਗਿਜ਼ ਤਕਸੀਮ ਨ ਕੀਤੀ ਜਾਵੇ।

ਇਸ ਜਾਇਦਾਦ ਬਾਬਤ ਲਿਖਿਆ ਕਿ ਦਮਦਮਾਂ ਸਾਹਿਬ ਦੇ ਨਾਲ ਜੋ ਮੇਰਾ ਗੁਰਦਵਾਰਾ ਹੈ ਔਰ ਮੇਰੀ ਸਮਾਧ ਬਣਾਈ ਜਾਵੇਗੀ, ਲਾਈ ਜਾਵੇ। ਇਸ ਦੀ ਤਕਸੀਮ ਜਾਂ ਇਨਤਕਾਲ ਦਾ ਮੇਰੀ ਔਲਾਦ ਮੈਂ ਸੇ ਕਿਸੀ ਕੋ ਅਖਤਿਆਰ ਨ ਹੋਗਾ।

ਇਸ ਸਾਰੀ ਜਾਇਦਾਦ ਦਾ ਇੰਤਜ਼ਾਮ ਕਰਨ ਨੂੰ ਕਮੇਟੀ ਮੁਕੱਰਰ ਕੀਤੀ ਕਿ ਇਨ੍ਹਾਂ (ਬਾਬਾ ਖੇਮ ਸਿੰਘ ਤੋਂ ਬਾਹਦ) ਪਿਛੋਂ ਇਨ੍ਹਾਂ ਦੇ ਛੇ ਸਾਹਿਬਜ਼ਾਦੇ ਸ਼ਾਮਲ ਹੋਣਗੇ, ਪਰ ਇਨ੍ਹਾਂ ਉਤੇ ਜਨਾਬ

ਲੈਫਟੀਨੈਂਟ ਗਵਰਨਰ ਬਹਾਦਰ ਵਕਤ ਨਗਰਾਨ ਹੋਇਆ ਕਰਨਗੇ ਜੋ ਕਿਸੇ ਵੇਲੇ ਵੀ ਸਾਹਿਬ ਜ਼ਾਦਿਆਂ ਦੇ ਤਕਰਾਰ ਉਤੇ ਆਖਰੀ ਫੈਸਲਾ ਦਿਆ ਕਰਨਗੇ। ਇਸ ਜਾਇਦਾਦ ਦੀ ਖਾਲਸ ਆਮਦਨੀ ਵਿਚੋਂ ਹਰ ਕਿਸਮ ਦੇ ਖਰਚੇ ਕੱਟ ਕੇ ਬਾਕੀ ਦੀ ਅੱਧੀ ੧/੨ ਆਪ ਦੇ ਛੇ ਸਾਹਿਬ ਜ਼ਾਦਿਆਂ ਨੂੰ ਇਕੋ ਜਿਹੀ ਮਿਲੇਗੀ। ਐਸਾ ਲਿਖਿਅ ਹੈ–

ਬਾਕੀ ਦੀ ਅਧੀ ਨਾਲ ਗੈਰ ਮਨਕੂਲਾ (ਨ ਉਠਾਈ ਜਾਂਣ ਵਾਲੀ) ਜਾਇਦਾਦ ਖਰੀਦ ਕੇ ਦਮਦਮੇਂ ਦੇ ਨਾਲ ਲਗਾਈ ਜਾਇਆ ਕਰੇ। ਹੋਰ ਬਾਕੀ ਦੀ ਇਕ ਚੌਥਾਈ ੧/੪ ਹਿਸਾ ਆਮਦਨੀ ਭਲੇ ਕੰਮਾਂ–(ਕਾਰ ਖੈਰ ਖਰਾਇਤ) ਵਿਚ ਲਗੇ। ਜਿਸ ਦਾ ਨਿਰਨਾਂ ਇਹ ਕੀਤਾ।

ਨੌਕਰਾਂ ਮੁਲਾਜ਼ਮਾਂ ਦੀ ਪਿੰਨਸ਼ਨ, ਜੋ ਵਸੀਅਤ ਦੀ ਦਫਾ ਵਿਚ ਅਗੇ ਲਿਖੀ, ਲੰਗਰ, ਚੰਦਾ ਧਰਮ ਸਿਖਲਾਈ ਦਸਤਕਾਰੀ, ਤੀਰਥ ਯਾਤਰਾ, ਗੁਰਦਵਾਰਿਆਂ ਦੀ ਇਮਦਾਦ ਵਗੈਰਾ। ਹੋਰ ਕਾਲ ਵੇਲੇ ਗੁਜ਼ਾਰਾ ਯਤੀਮਾਂ, ਤੇ ਖਰਚ ਕੀਤਾ ਜਾਇ। ਜੱਦ ਤੀਕ ੧/੪ ਦੀ ਜ਼ਾਇਦਾਦ ਖਰੀਦ ਕੇ (ਦਮਦਮੇਂ ਨਾਲ) ਨ ਲਗਾਈ ਜਾਂਇ। ਇਹ ਰੁਪਿਆ ਕਮੇਟੀ ਦੀ ਸਲਾਹ ਨਾਲ ਕਿਸੀ ਬੈਂਕ ਵਿਚ ਜਮ੍ਹਾਂ ਕਰਾਇਆ ਜਾਏ।

ਸਤੱਵੀਂ ਦੱਫਾ ਵਿਚ ਲਿਖਿਆ ਕਿ ਇਸ ਕਮੇਟੀ ਦੇ ਨਗਰਾਨ ਲੈਫਟੀਨੈਂਟ ਗਵਰਨਗ ਸਾਹਿਬ ਬਹਾਦਰ ਵਕਤ ਹੋਣਗੇ ਇਸ ਵਾਸਤੇ ਕਿ ਕੋਈ ਲੜਕਾ ਇਸ ਮੇਰੀ ਜਾਇਦਾਦ ਨੂੰ ਗਰਦ ਜਾਂ ਇੰਤਕਾਲ ਨ ਕਰੇ। ਜਾਂ ਇਸ ਦੀ ਆਮਦਨੀ ਕਿਸੇ ਹੋਰ ਤਰ੍ਹਾਂ ਇਸਤੇਮਾਲ ਨ ਕਰੇ। ਫਿਰ ਧਰਮ ਅਰਥ ਕਾਰ ਖੈਰ ਦੀ ਆਮਦਨੀ ਨੂੰ ਅਪਣੇ ਜਾਤੀ ਇਸਤੇਮਾਲ ਨ ਕਰੇ। ਲੈਫਟੀਨੈਂਟ ਗਵਰਨਰ ਦਾ ਫੈਸਲਾ ਆਖਰੀ ਹੋਇਗਾ।

ਅਠਵੀਂ ਦੱਫਾ ਵਿਚ ਬਾਬਾ ਖੇਮ ਸਿੰਘ ਜੀ ਨੇ ਕਮਾਲ ਦਲੇਰੀ ਨਾਲ ਹੈਰਾਨ ਕਰਨ ਵਾਲੀ ਗਲ ਲਿਖੀ ਜਿਸ ਤੋਂ ਆਪ ਦਾ ਧਰਮ ਪ੍ਰਚਾਰ ਅਤੇ ਸਿਖੀ ਪਿਆਰ ਦਾ ਅੰਦਰੂਨੀ ਸਬੂਤ ਮਿਲਦਾ ਹੈ। ਉਹਨਾਂ ਨੂੰ ਨਿਮਸਕਾਰ ਹੈ, ਉਹ ਲਿਖਦੇ–

> 'ਕਿ ਜੋ ਲੜਕਾ ਮੇਰਾ ਇਸ ਵਸੀਹਅਤ ਕੀ ਮੁਖਾਲਫਤ ਕਰੇਗਾ, ਯਾ ਮਜ਼ਬੀ ਸਿਖੀ ਛੋੜ ਦੇਵੇਗਾ, ਵੁਹ ਇਸ ਕਮੇਟੀ ਕੀ ਮਿੰਬਰੀ ਸੇ ਅਲੈਹਦਾ ਕੀਆ ਜਾਵੇਗਾ। ਔਰ ਉਸ ਕਾ ਕੋਈ ਦਖਲ ਉਸ ਆਮਦਨੀ ਸੇ ਨਹੀਂ ਹੋਗਾ। ਅਲਬੱਤਾ ਉਸ ਕਾ ਲੜਕਾ ਮਜ਼ਹਬ ਸਿਖੀ ਮੇਂ ਕਾਇਮ ਰਹੇ ਤੋਂ ਵਹੁ ਇਸ ਕਮੇਟੀ ਕਾ ਮਿੰਬਰ ਹੋ ਸਕਤਾ ਹੈ।

---

**ਨੋਟ**—ਪਾਠਕਾਂ ਨੇ ਬਾਬਾ ਖੇਮ ਸਿੰਘ ਬਾਬਤ ਮੇਰੇ ਲਿਖੇ ਵਿਚਾਰ ਪਿਛੇ ਪੜ੍ਹੇ ਹਨ। ਉਹਨਾਂ ਦੀ ਇਸ ਵਸੀਹਅਤ ਦੇ ਉੱਕਤ ਅਖਰਾਂ ਨੂੰ ਪੜੇ ਨਾਲ ਪਾਠਕਾਂ ਨੂੰ ਮੇਰੀ ਲਿਖਤ, ਅੱਤ ਕਥਨੀ ਨਹੀਂ ਦਿਸੇਗੀ ਬਲਕਿ ਨਿਸਚੇ ਹੀ ਮੰਨਣਾ ਪਏਗਾ ਕਿ ਉਹ ਅਪਣੇ ਸਮੇਂ ਸਿਖ ਕੌਮ ਵਾਸਤੇ ਨਹੀਂ ਬਲਕਿ ਅਪਣੇ ਨੂੰ 'ਪੰਜਾਬ ਦਾ ਰਤਨ' ਸਾਬਤ ਕੀਤਾ ਹੈ। ਉਹਨਾਂ ਨੇ ਕਿਸ ਸਿਆਣਪ ਨਾਲ ਨਵੀਂ ਉਮਰ ਵਿੱਚ ਅੰਗਰੇਜ਼ਾਂ ਦਾ ਸਾਥ ਦਿੱਤਾ ਅਤੇ 1857 ਵਿਚ ਦੁਬਾਰਾ ਬਣੇ ਮੁਗਲ ਰਾਜ ਨੂੰ ਉਠਾਇਆ ਸੀ। ਫਿਰ ਕਿਸ ਸਿਆਣਪ ਨਾਲ ਸਿਖਾਂ ਨੂੰ ਫੌਜੀ ਭਰਤੀ ਹੋਣ ਨੂੰ ਪ੍ਰੇਰਿਆ ਤੇ ਪੰਜਾਬੀ ਹਿੰਦੂਆਂ ਅਤੇ ਹਰੀਜਨਾਂ ਨੂੰ ਕਈ ਲੱਖਾਂ ਦੀ ਗਿਨਤੀ ਵਿਚ ਕੇਸ ਰਖਾਏ, ਸਿੰਘ ਸਜਾਇਆ ਇਹ ਉਹਨਾਂ ਦੇ ਸਿਖੀ ਪ੍ਰਚਾਰ

ਦੀ ਰੀਸਰਚ ਵੀ ਪੜ੍ਹੀਏ) ਇਹੋ ਬੇਦੀ ਘਰਾਣੇ ਦੀ ਗੱਦੀ ਬਾਬਾ ਖੇਮ ਸਿੰਘ ਨੂੰ ਕਿਵੇਂ ਪ੍ਰਾਪਿਤ ਹੋਈ ਸੀ। ਪਿਛੇ ਜ਼ਿੱਕਰ ਲਿਖਿਆ ਹੈ। ਇਸੇ ਅਪਣੀ ਗੱਦੀ ਦਾ ਗੱਦੀਦਾਰ 1903 ਵਿਚ ਬਾਬਾ ਖੇਮ ਸਿੰਘ ਜੀ ਨੇ ਅਪਣੇ ਵਡੇ ਸਾਹਿਬ ਜਾਦੇ ਬਾਬਾ ਗੁਰਬਖਸ਼ ਸਿੰਘ ਜੀ ਨੂੰ ਮੁਕਰਰ ਕੀਤਾ ਸੀ। ਕਿਸੇ ਨੂੰ ਸੰਸਾ ਨ ਹੋਵੇ । ਇਹ ਸਚਾਈ ਹੈ ਅਤੇ ਇਸ ਘਰਾਣੇ ਵਿਚੋਂ ਗੁਰੂ ਕੀ ਕਾਰ (ਗੁਰਮਤ ਪ੍ਰਚਾਰ) ਕਰਦੀ ਕਿਸੇ ਵਿਅਕਤੀ ਦਾ ਜੋ ਆਦਰ ਮਾਨ ਤੇ ਸਤਿਕਾਰ ਹੈ। ਗੁਰੂ ਨਾਨਕ ਅੰਸ ਵੰਸ ਕਾਰਨ ਹੈ, ਇਹ ਮਨ ਮੱਤ ਜਾਂ ਗੁਰੂ ਡੰਮ ਨਹੀਂ ਹੈ, ਵਿਅਕਤੀ ਸਤਿਕਾਰ ਹੈ। ਅਗਰ ਹੋਰ ਕਿਸੇ ਘਰਾਣੇ ਵਿੱਚ ਕੋਈ ਨੇਕੀ ਤੇ ਪਰ ਉਪਕਾਰ ਦਾ ਪੁਤਲਾ ਕੋਈ ਸ਼ੰਤ ਮਹੰਤ ਹੋ ਕੇ ਕਿਸੇ ਥਾਂ ਦੀ ਸੰਗਤਾਂ ਪਾਸੋਂ ਸਤਿਕਾਰ ਪਾ ਸਕਦਾ ਹੈ ਤਾਂ ਗ਼ੁਰੂ ਨਾਨਕ ਵੰਸ ਵਿਚੋਂ ਐਸੀ ਵਿਅਕਤੀ ਦਾ ਸਤਿਕਾਰ ਹੋਣਾ ਹੋਰ ਵੀ ਜਰੂਰੀ ਹੈ। ਐਸੇ ਹੀ ਫਿਰ ਅਪਣੇ ਵੇਲੇ ਬਾਬਾ ਗੁਰਬਖਸ਼ ਸਿੰਘ ਜੀ ਨੇ ਅਪਣੀ ਅਖੀਰ ਦੀ ਉਮਰ ਵਿਚ ਅਪਣੇ ਵਡੇ ਸਾਹਿਬ ਜ਼ਾਦੇ ਬਾਬਾ ਸੁਰਿੰਦਰ ਸਿੰਘ ਸਾਹਿਬ ਨੂੰ ੧੧ ਨ਼ਵੰਬਰ ੧੯੪੫ ਵਿਚ ਗੱਦੀ ਬਖਸ਼ੀ ਸੀ। ਇਹ ਇਸੇ ਘਰੋਗੀ ਗੱਦੀ ਦੀ ਬਖਸ਼ਸ਼ ਤੇ ਪ੍ਰਤਾਪ ਦਾ ਪ੍ਰਭਾਉ ਹੈ ਕਿ ਬਾਬਾ ਸੁਰਿੰਦਰ ਸਿੰਘ ਨੇ ਅਪਣੇ ਬਜੁਰਗਾਂ ਦੇ ਵਕਾਰ ਤੇ ਸਤਿਕਾਰ ਨੂੰ ਬਹਾਲ ਰਖਿਆ ਰਹਿਆ ਤੇ ਜਿੰਦਗੀ ਨੂੰ ਗੁਰਮੁਖਤਾ ਵਿਚ ਢਾਲਿਆ ਹੈ।

--o--

# ਢੁਕੱਦੀ ਵਿਚਾਰ

ਬਾਬਾ ਖੇਮ ਸਿੰਘ ਜੀ ਨੇ ਇਕ ਵੇਰਾਂ ਸਿਖਾਂ ਦੀ ਪੁੱਛ ਦੇ ਉੱਤਰ ਵਿਚ ਖੁੱਦ ਐਸਾ ਫੁਰਮਾਇਆ ਸੀ ਕਿ ਜੈਸੇ ਸਕੂਲ ਵਿਚ ਪੜ੍ਹਦੇ ਬੱਚੇ ਮਾਸਟਰ ਦੇ ਸਾਹਮਣੇ ਅਦੱਬ ਵਿੱਚ ਬੈਠਦੇ ਧਿਆਨ ਨਾਲ ਲਿਖਦੇ ਪੜ੍ਹਦੇ ਹਨ ਪਰ ਮਾਸਟਰ ਦੇ ਬਾਹਰ ਗਏ ਵੇਲੇ ਉਹ ਆਪੋ ਵਿਚ ਲੜਦੇ ਭਿੜਦੇ ਜਾਂ ਖੇਡਾਂ ਫਿਰ ਰੁੱਝ ਜਾਂਦੇ ਵਕਤ ਗਵਾਂਦੇ ਹਨ। ਐਸੇ ਹੀ ਗੁਰੂ ਗ੍ਰੰਥ ਜੀ ਦੀ ਹਜ਼ੂਰੀ ਵਿਚ ਜੱਦ ਤੀਕ ਕੋਈ ਪ੍ਰਮੁੱਖ ਵਿਅਕਤੀ ਨ ਬੈਠੀ ਹੋਵੇ ਸਾਧਾਰਨ ਲੋਕਾਂ ਨੂੰ ਕੋਈ ਭੈ ਨਹੀਂ ਹੁੰਦਾ, ਤੇ ਉਹ ਗੁਰੂ ਗ੍ਰੰਥ ਸਤਿਕਾਰ ਨੂੰ ਭੁੱਲ ਜਾਂਦੇ ਆਪੋ ਵਿਚ ਕਈ ਵੇਰ ਉੱਲਝ ਪੈਂਦੇ ਹਨ। ਇਸ ਵਾਸਤੇ ਐਸੀਆਂ ਵਿਅਕਤੀਆਂ (ਗੱਦੀਦਾਰਾਂ ਸੰਤਾਂ ਮਹੰਤਾਂ ਗੁਰੂ ਅੰਸਾਂ ਦਾ ਹੋਣਾਂ ਵੀ ਜ਼ਰੂਰੀ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਦਾ ਸਤਿਕਾਰ ਵਧਾਂਦੇ ਹੋਣ 'ਸਾਧੂ ਬਿਨ ਨਾਹੀ ਦਰਬਾਰ' ਐਸਾ ਗੁਰ ਵਾਕ ਹੈ ਅਤੇ ਉਨ੍ਹਾਂ ਦਾ ਆਦਰ ਠੀਕ ਹੀ ਗੁਰ ਮਰਿਯਾਦਾ ਅਨੁਸਾਰ ਹੈ। ਗੁਰੂ ਵਾਕ ਇਹ ਵੀ ਹੈ—

ਧੰਨੁ ਧੰਨੁ ਸੋ ਗੁਰ ਸਿਖੁ ਕਹੀਐ,  
ਜੋ ਸਤਿਗੁਰ ਚਰਣੀ ਜਾਇ ਪਾਇਆ।  
ਧੰਨੁ ਧੰਨੁ ਸੋ ਗੁਰ ਸਿਖੁ ਕਹੀਐ,  
ਜਿਨਿ ਹਰਿ ਨਾਮਾ ਮੁਖਿ ਰਾਮ ਕਹਿਆ।  
ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਸ ਹਰਿ ਨਾਮਿ,  
ਸੁਣਿਐ ਮਨੁ ਅਨੰਦੁ ਭਇਆ।  
ਧੰਨੁ ਧੰਨੁ ਸੋ ਗੁਰ ਸਿਖ ਕਹੀਐ,  
ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ।  
ਤਿਸ ਗੁਰ ਸਿਖ ਕੰਉ ਹੰਉ ਸਦਾ ਨਿਮਸਕਾਰੀ,  
ਜੋ ਗੁਰ ਕੇ ਭਾਣੈ ਗੁਰ ਸਿਖ ਚਲਿਆ।

ਪੰਨਾਂ ੫੯੩ (ਬਿਹਾਗੜਾ ਕੀ ਵਾਰ ਮਹਲਾ ੩)

ਇਸ ਵੇਲੇ ਦੂਰ ਪਸ਼ਾਵਰ ਤੋਂ ਆਇ ਕਈ ਗੁਰ ਸਿਖਾਂ ਨੇ ਬੇਨਤੀ ਕੀਤੀ ਕਿ ਇਨ੍ਹਾਂ ਨਾਲ ਪਸ਼ਾਵਰ ਪਧਾਰਨ, ਪਰ ਬਾਬਾ ਜੀ ਨੇ ਭਰੋਸਾ ਦੇ ਕੇ ਵਿੱਦਾ ਕਰ ਦਿਤੇ ਸਨ ਜੋ ਥੋੜਾ ਸਮਾਂ ਬੀਤੇ ਮਗਰੋਂ ਆਵਾਂਗੇ। ਫਿਰ ਥੋੜੇ ਸਮੇਂ ਬੀਤੇ ਮਗਰੋਂ ਆਪ ਦੇ ਉਥੇ ਜਾਣ ਦਾ ਕਾਰਨ ਇਹ ਬਣਿਆ ਕਿ ਪਸ਼ਾਵਰ ਦੀ ਇਕ ਪ੍ਰਸਿੱਧ ਵਿਅਕਤੀ 'ਲਾਲਾ ਕਰਮ ਚੰਦ' ਖੰਨਾਂ ਦੇ ਪਿਤਾ 'ਭਾਈ ਲੁੜੀਂਦਾ ਮੱਲ ਜੀ ਖੰਨਾ' ਚਲਾਣਾ ਕਰ ਗਏ ਸਨ। ਇਸ ਖਾਨਦਾਨ ਦਾ ਹੁਣ ਤੀਕ ਬੇਦੀ ਘਰਾਂਣੇ ਨਾਲ ਪਿਆਰ ਹੈ) ਬਾਬਾ ਸਾਹਿਬ ਦੇ ਸਿਦਕੀ ਸਿਖ ਸਨ। ਇਨ੍ਹਾਂ ਦੀ ਮਾਤਮ ਪੁਰਸੀ ਉਤੇ ਤੇਹਰਵੀਂ ਨੂੰ ਜਾਣਾ ਜਰੂਰੀ ਦਸਿਆ ਸੀ ਤਦ ਮਿੰਟਗੁੰਮਰੀ ਵਿਚ ਸਨ। ਇਥੋਂ ਪਸ਼ਾਵਰ ਵਲ ਤੁਰਨ ਤੋਂ ਪਹਿਲੇ ਇਕ ਛੜੀ ਹੱਥ ਵਿਚ ਪਕੜੀ ਸੀ ਪ੍ਰਵਾਰ ਨੂੰ ਛੜੀ ਦੇ ਇਸ਼ਾਰੇ ਨਾਲ ਦਸਿਆ ਕਿ ਸ੍ਰੀਰਾਂ ਦਾ ਵਿਸਾਹ ਨਹੀਂ ਹੈ, ਅਗਰ ਕਿਤੇ ਸਾਡਾ ਸੀਰ ਛੁਟ ਜਾਏ ਤਾਂ (ਨਿਸ਼ਾਨ ਲਾ ਕੇ ਦਸਿਆ) ਇਸ ਥਾਂ ਸਸਕਾਰ ਕਰਨਾਂ ਹੈ। ਸਾਰਿਆਂ ਨੇ ਸੁਣਿਆ ਤੇ ਕੰਬ ਗਏ ਸੀ, ਪਰ ਬਾਬਾ ਜੀ ਮਿੰਟਗੁੰਮਰੀ ਤੋਂ ਮਾਰਚ ੧੯੦੪ ਵਿਚ ਪਸ਼ਾਵਰ ਨੂੰ ਗਏ। ਉੱਥੇ ਬਹੁਤ ਪਿਆਰ ਕਰਨ ਵਾਲੀ ਸੰਗਤ ਨੇ ਅਸਟੇਸ਼ਨ ਤੇ ਸਵਾਗਤ ਕੀਤਾ ਅਤੇ ਖੰਨਾਂ ਸਾਹਿਬ ਦੀ ਕੋਠੀ ਪੁਚਾਏ ਸੀ।

ਤੇਹਰਵੀਂ ਦੇ ਸਮਾਗਮ ਦੀ ਸਮਾਪਤੀ ਮਗਰੂੰ ਬਾਬਾ ਸਾਹਿਬ ਨੂੰ ਸੰਗਤ ਨੇ ਸਤਿਕਾਰਿਆ ਤੇ ਉਥੇ ਥੋੜੇ ਦਿਨ ਰਹਿਣ ਨੂੰ ਮਨਾਇਆ ਸੀ। ਹੁਣ ਅੰਮ੍ਰਿਤ ਪ੍ਰਚਾਰ ਤੇ ਸੰਗਤ ਦਰਬਾਰ ਵਿਚ ਦੋਵੇਂ ਵੇਲੇ ਹਾਜਰੀ ਕਾਰਨ ਬਹੁਤ ਖੇਚਲ ਰਹੀ। ਜਿਸ ਤੇ ਆਪ ਜੀ ਨੂੰ ਬੁਖਾਰ ਹੋ ਆਇਆ ਤੇ ਇਥੋਂ ਦੇ ਮਿਸ਼ਨਰੀ ਡਾਕਟਰ (ਲੈਂਗ ਕੈਸਟਰ) ਨੇ ਅਲਾਜ ਕੀਤਾ। ਬੁਖਾਰ ਆਏ ਤੋਂ ਪਹਿਲੇ ਪਸ਼ਾਵਰ ਤੋਂ ਕੁਝ ਮੀਲ ਦੂਰੀ (ਪਾਕਿਸਤਾਨ) ਦੇ ਇਕ ਸਿਖ ਨੇ ਬਾਬਾ ਜੀ ਪਾਸ ਬੇਨਤੀ ਕਰਕੇ

ਉਜਾਗਰ ਸ਼ਿੰਘ, ਬਾਬਾ ਅਵਤਾਰ ਸਿੰਘ' ਵੀ ਨੇੜੇ ਬੈਠੇ ਤੇ ਡਾਕਟਰ ਵੀ ਨਗਰਾਨੀ ਲਈ ਬੈਠਾ ਤੇ ਅਲਾਜ ਜਾਰੀ ਸੀ। ੨੮ ਚੇਤ ਦਿਨ ਤੇ ਰਾਤ ਬੀਤੀ ਸੀ,ਫਿਰ ੨੯ ਚੇਤਦੁਪੈਹਰ ਵੇਲੇ ਪੁਛਿਆ ਬਾਬਾ ਕਰਤਾਰ ਸਿੰਘ ਨੈਨੀਤਾਲ ਤੋਂ ਆਇਆ ਕਿ ਨਹੀਂ ? ਉਹ ਨਹੀਂ ਆਏ ਸਨ ਪਤਾ ਦਿਤਾ ਗਿਆ।

ਦੁਪੈਹਰ ਢੱਲ ਗਈ ਸੀ ੨੯ ਚੇਤ ਸ਼ਾਮ ਦੇ ੪ ਵਜੇ ਤੋਂ ਪਿਛੋਂ ਆਪ ਨੇ ਮਲਮੱਲ ਦੇ ਦੁਪਟੇ ਨਾਲ ਮੁਖੜਾ ਢੱਕ ਲਿਆ, ਬਾਕੀ ਦੇ ਸ੍ਰੀਰ ਉਤੇ ਭਾਰਾ ਕਪੜਾ ਓੜ ਰਖਿਆ ਸੀ। ਆਸ ਪਾਸ ਬੈਠਿਆਂ ਨੂੰ ਕਹਿ ਦਿਤਾ ਕੋਈ ਬੁਲਾਏ ਨਹੀਂ, ਅਰਾਮ ਕਰਾਂਗੇ। ਪਰ ਬਾਬਾ ਖੇਮ ਸਿੰਘ ਕਰਮ ਯੋਗੀ ਸਨ ਉਨ੍ਹਾਂ ਸੁਰਤ ਨੂੰ ਸੰਕੋਚ ਲਿਆ, ਤੇ ਮਾਨੋ ਅੰਤਰ ਧਿਆਨ ਉਹ ਸਿੰਮ੍ਰਨ ਸਮਾਧੀ ਵਿਚ ਜੁੜੇ ਸੀ। ਐਸੀ ਹਾਲਤ ਵਿਚ ਸਿਖ ਸੰਗਤ, ਤੇ ਪ੍ਰਵਾਰ ਸ਼ਾਰਾ ਰਾਤ ਦੇ ੭ ਬਜੇ ਤੋਂ ਉਤੇ, ਪਾਸ ਬੈਠੇ ਬੇਚੈਨ ਸਨ, ਕੋਈ ਬੋਲਦਾ ਨਹੀਂ ਸੀ ਕਿ ਆਰਾਮ ਵਿਚ ਹਨ, ਪਰ ਉਹ ਸਮਾਂ ਹੁਣ ਨੇੜੇ ਸੀ ਜਿਸ ਬਾਬਤ ਕਿਹਾ ਸੀ–'ਹਾਜ਼ਰ ਹੋਣਾਂ ਹੈ।'

ਹੱਥ ਦੀ ਨਬੱਜ਼ ਡਾਕਟਰ ਦੇ ਹੱਥ, ਅਤੇ ਪੈਰਾਂ ਦੀ ਹਕੀਮ ਦੇ ਹੱਥ ਵਿਚ ਸੀ। ਦੋ ਢਾਈ ਵਜੇ ਤੀਕ ਨਬੱਜ਼ ਚਾਲ ਠੀਕ ਰਹੀ, ਪਰ ਅਚਾਨਕ ਹੀ ਨਬੱਜ਼ਾਂ ਥਿੜਕ ਗਈਆਂ, ਚਾਲ ਮੱਧਮ ਹੋਈ, ਤਾਂ ਪੁਰਾਤਨ ਰਿਵਾਜ਼ ਮੁਤਾਬਕ ਆਪ ਜੀ ਨੂੰ ਧਰਤੀ ਉਤੇ ਵਿਛਾਏ ਬਿੱਸਤਰੇ ਪਰ ਬ੍ਰਿਾਜਮਾਨ ਕਰਾਇਆ ਗਿਆ। ਸਤਿਨਾਮ ਵਾਹਿਗੁਰੂ ਦੀ ਅਖੰਡ ਧੁੰਨੀ ਜ਼ਾਰੀ ਸੀ, ਕਿ ਹੇਠਾਂ ਥੋੜੇ ਸ੍ਵਾਸ ਲੀਤੇ ਮਗਰੋਂ ਆਪ ਦੀ ਨਬੱਜ਼ ਬੰਦ, ਸ੍ਵਾਸ ਵੀ ਖਤਮ ਅਤੇ ਆਤਮ ਜੋਤ ਪ੍ਰਵਾਜ਼ ਕਰ ਗਈ। ਇਹ ਦਿਨ ੩੦ ਚੇਤ ਪ੍ਰਭਾਤ ਵੇਲਾ ਸ਼ੁਰੂ ਥਿੱਤ ਚੇਤ ਸ਼ੁਦੀ ਪੰਚਮੀ (ਅਪਰੈਲ ੧੯੦੪) ਸੀ ਕਿ ਬਾਬਾ ਖੇਮ ਸਿੰਘ ਜੀ ਬੇਦੀ ਗੁਰਪੁਰੀ ਨੂੰ ਪਧਾਰੇ ਸੀ।

ਇਸ ਵੇਲੇ ਵਡੇ ਸ਼ਹਿਰਾਂ ਵਿਚ ਤਾਰਾਂ ਭੇਜੀਆਂ ਗਈਆਂ, ਕਈ ਸੰਤ ਮਹੰਤ ਗੁਰੂ ਅੰਸਾਂ ਤੇ ਸਿਖ ਸੰਗਤਾਂ ਪੁਜੀਆਂ ਸਨ। ਬਾਬਾ ਕਰਤਾਰ ਸਿੰਘ ਜੀ ਨੂੰ ਲਾਹੌਰ ਸਟੇਸ਼ਨ ਤੇ ਪਤਾ ਲੱਗਾ। ਉਹ ਕਈ ਮੱਣ ਚੰਦਨ ਖਰੀਦ ਲਿਆਏ ਸੀ, ਤਦ ਸ਼ਬਦ ਚੌਂਕੀ ਤੇ ਬੈਂਡ ਬਾਜਿਆਂ ਦੀ ਗੁੰਜਾਰ ਹੁੰਦਿਆਂ ਆਪ ਦੇ ਬਬਾਣ ਦਾ ਜਲੂਸ ਕਢਿਆ ਤੇ ਉੱਚੀ ਸੁੱਚੀ ਸ਼ਾਨ ਵਾਲੇ ਸ੍ਰੀ ਬਾਬਾ ਖੇਮ ਸਿੰਘ ਸਾਹਿਬ ਦਾ ਮਿੰਟਗੁੰਮਰੀ ਵਿਚ ਸਸਕਾਰ ਹੋਇਆ। ਫਿਰ ਬਾਅਦ ਵਿਚ ਸਮਾਧ ਉਤੇ ਸ਼ਾਨਦਾਰ ਅਸਥਾਨ ਨਿਸ਼ਾਨ ਸਾਹਿਬ ਲਹਿਰਾਇਆ ਗਿਆ। ਉਹ ਅਸਥਾਨ ਹੁਣ ਮਿੰਟਗੁੰਮਰੀ ਪਾਕਿਸਤਾਨ ਵਿਚ ਹੈ-ਪਤਾ ਨਹੀਂ ਕਿਵੇਂ ਹੈ ?

# ਲੇਖਕ ਵਲੋਂ ਸ਼ਰਧਾਂਜਲੀ

ਸ੍ਰੀ ਬਾਬਾ ਖੇਮ ਸਿੰਘ ਬਾਬਤ ਦਾਸ (ਲੇਖਕ) ਦੇ ਵਿਚਾਰ ਅਤੇ ਮਾਨਸਿਕ ਜਜ਼ਬਾਤਾਂ ਨੂੰ ਪਾਠਕਾਂ ਨੇ ਇਸ ਪੁਸਤਕ ਰਾਂਹੀਂ ਅਨੁਭਵ ਕੀਤਾ ਹੈ। ਇਤਿਹਾਸਕਾਰ ਦਾ ਇਖਲਾਕੀ ਫਰਜ ਵੀ ਹੁੰਦਾ ਹੈ ਕਿ ਉਹ ਦੇਸ਼ ਪ੍ਰੇਮ ਅਤੇ ਧਰਮ ਵਾਸਤੇ ਉਤਸ਼ਾਹ ਰੱਖਣ ਵਾਲੇ ਪੁਰਾਤਨ ਕਰਮ ਯੋਗੀਆਂ ਨੂੰ ਕੌਮ ਦੇ ਸਾਹਮਣੇ ਰਖੇ, ਤਾਕਿ ਉਹਨਾਂ ਦੇ ਕੀਤੇ ਕਾਰਨਾਮਿਆਂ ਦੀ ਰੋਸ਼ਨੀ ਵਿਚ ਕੋਈ ਹੋਰ ਵੀ ਪਰਉਪਕਾਰ ਦੇ ਮਾਰਗ ਨੂੰ ਅਪਨਾਏ। ਪਰ ਸ੍ਰੀ ਬਾਬਾ ਖੇਮ ਸਿੰਘ ਜੀ ਬਾਰੇ ਲੇਖਕ ਨੂੰ ਉਤਸ਼ਾਹ ਦੇਣ ਵਾਲੀ ਇਕ ਸ੍ਰੋਤ ਸੀ ਜੋ ਉਹਨਾਂ ਨੇ ਮੇਰੀ ਮਾਤਾ ਜੀ ਨੂੰ ਮੇਰੇ ਜਮਾਂਦਰੂ ਕੇਸਾਂ ਦੀ ਸੰਭਾਲ ਵਾਸਤੇ ਉਸ ਵੇਲੇ ਤਾਕੀਦ ਕੀਤੀ ਜਦੋਂ ਕਿ ਮੈਂ ਕੁਝ ਮਹੀਨੇ ਦਾ ਦੁੱਧ ਪੀਂਦਾ ਬੱਚਾ ਸੀ, ਤੇ ਬਾਬਾ ਖੇਮ ਸਿੰਘ ਜੀ ਨੇ ਹਥੀਂ ਕੰਘਾ ਫੇਰ ਕੇ ਮੁੰਨਣ ਕਰਨ ਦੀ ਕੁਲ ਰੀਤ ਨੂੰ ਬਦਲਿਆ ਸੀ। ਅੱਜ ਮੈਂ ੭੨-੭੩ ਸਾਲ ਦੀ ਉਮਰ ਦਾ ਹੋ ਕੇ ਮਾਸੂਸ ਕਰਦਾ ਹਾਂ ਕਿ ਉਹਨਾਂ ਹੱਥੀਂ ਮੇਰੇ

ਨਿਕੇ ਨਿਕੇ ਕੇਸਾਂ ਵਿਚ ਕੰਘਾ ਫੇਰੇ ਦਾ ਫੱਲ ਹੈ ਕਿ ਕੁਝ ਨ ਕੁਝ ਸਿਖੀ ਸਿਧਾਂਤਾਂ ਨੂੰ ਜਾਣਿਆ ਤੇ ਜਵਾਨੀ ਵੇਲੇ ਤੋਂ ਸਿਖ ਇਤਿਹਾਸ ਦੀ ਲਿਖਣ ਸ਼ੌਕ ਜਾਗੀ ਹੈ, ਫਿਰ ਇਸ ਕਾਰ ਵਿਚ ਲੱਗ ਕੇ ਵਿਦਵਾਨਾਂ ਦੀ ਨਜ਼ਰ ਵਿੱਚ ਪ੍ਰਵਾਨ ਹਾਂ, ਜਿਸ ਤੇ ਐਸੇ ਬਾਬਾ ਜੀ ਨੂੰ ਨਿਮਸਕਾਰ ਹੈ।

ਮੇਰੀ ਲਿਖਤ (ਇਸ ਪੁਸਤਕ) ਤੋਂ ਪਹਿਲੇ ਜਿਨ੍ਹਾਂ ਜਿਨ੍ਹਾਂ ਵਿਦਵਾਨਾਂ ਨੇ 'ਬਾਬਾ ਖੇਮ ਸਿੰਘ' ਬਾਬਤ ਕੁਝ ਲਿਖਿਆ ਹੈ–ਉਹ ਇਸ ਪੁਸਤਕ ਦੇ ਪਹਿਲੇ ਪੰਨਿਆਂ ਉਤੇ ਪਾਠਕਾਂ ਨੇ ਪੜ੍ਹਿਆ ਹੈ। ਇਕ ਹੋਰ ਲਿਖਤ ਲੰਡਨ ਤੋਂ ਆਈ ਇਹ ਹੈ–ਜੋ ਸ੍ਰਦਾਰ 'ਡਾਕਟਰ ਹਰਨਾਮ ਸਿੰਘ 'ਸ਼ਾਨ' ਐਮ. ਏ.' ਪੰਜਾਬ ਯੂਨੀਵਰਸਟੀ ਰਾਂਹੀਂ ਪ੍ਰਾਪਤ ਕੀਤੀ ਤੇ ਉਨ੍ਹਾਂ ਨੂੰ ਉਥੋਂ ਨਿਜੀ ਮਿੱਤ੍ਰ ਇਕ ਲੇਡੀ ਨੇ ਅੰਗਰੇਜ਼ੀ ਰੀਕਾਰਡ ਵਿਚੋਂ ਲਿਖ ਭੇਜਿਆ ਸੀ, ਹੂ ਬਹੂ ਉਹ ਚਿਠੀ ਅਤੀ ਧੰਨਵਾਦ ਸਹਿਤ ਦਰਜ ਹੈ–

**INDIA OFFICE LIBRARY INDIA OFFICE RECORDS**
**COMMONWEALTH OFFICE**
**197, Blackfriars Road, London SE I**
01-928 9531

XPS/5 9 May 1968

Dear Professor Shan,

My colleague, Mr. Martin Moir, has asked me to deal with your enquiry concerning Sir Baba Khem Singh Bedi.

The India office Lists shows that Bedi was made C.I.E. on 1 January 1879 and K.C.I.E. on 1 January 1898. The Honours Papers in the Political and Secret Department contains the following citation regarding the award of the K.C.I.E.

Baba Khem Singh Bedi, C.I.E., of Kallar, Rawal Pindi, Punjab, a member of the new Punjab Legislative

(ਸਰਧਾ) ਮਿਲਦੀ ਰਹੀ। ਇਨ੍ਹਾਂ ਉਤੇ ਭਰੋਸਾ ਕੀਤਾ ਜਾਂਦਾ ਰਿਹਾ। ਅਤੇ ਇਨ੍ਹਾਂ ਦੇ ਵਡੇ ਵਡੇਰਿਆਂ ਨੂੰ ਧਿਆਨ ਵਿਚ ਰਖਦੇ ਹੋਇਆਂ ਤੂਫਾਨੀ ਵਕਤ (ਕਰੜੇ ਤੇ ਔਖਿਆਈ) ਵੇਲੇ ਵੀ ਇਨ੍ਹਾਂ ਦੀ ਰਖਿਆ ਸੰਭਾਲ ਕੀਤੀ ਜਾਂਦੀ ਰਹੀ। ਪੰਜਾਬ ਦੀ ਤਰਫ ਤੋਂ ਲੰਡਨ ਵਿਚ ਭੇਜੇ ਗਏ ਪ੍ਰਮੁੱਖਾਂ (ਨੁਮਾਂਇਦਿਆਂ) ਵਿਚ ਹੁਣ ਦੀ ਰਸਮ ਤਾਜ ਪੋਸ਼ੀ ਵੇਲੇ ਇਕ ਹਰਮਨ ਪਿਆਰੀ (ਦਿਲਚਸਪ) ਸਖਸ਼ੀਅਤ ਬਾਬਾ ਸਰ ਖੇਮ ਸਿੰਘ ਬੇਦੀ ਕੇ. ਸੀ. ਆਈ. ਈ. ਸਨ। ਇਹ ਬ੍ਰਿੱਧ ਉਮਰ ਦੇ ਅਤੇ ਨਿਹਾਇਤ (ਅਤਿਅੰਤ) ਅਸਰ ਰਸੂਖ ਦੇ ਮਾਲਕ ਅਤੇ ਮੰਨੇ ਹੋਇ ਵਫਾਦਾਰ ਸਨ। ਜੈਸਾ ਕਿ ਰਣਜੀਤ ਸਿੰਘ (ਮਹਾਰਾਜਾ) ਕੇ ਬਾਅਦ ਕੇ ਵਕਤ ਤੋਂ ਉਹਨਾਂ ਨੇ ਇਸ ਗਲ ਦਾ ਪ੍ਰਗਟਾ ਕੀਤਾ ਸੀ। ਸਿਖ ਰੀਫਾਰਮਰ (ਪੰਥਕ ਗੁਰਤਾ ਰਾਹਬਰੀ) ਦੇ ਪੁਸ਼ਤੀਨੀ ਸਿਲਸਲੇ ਵਿਚ (ਗੁਰੂ ਨਾਨਕ) ਦੇ ਚੌਧਵੀਂ ਥਾਂ ਹੁੰਦੇ ਹੋਇਆਂ ਅਤੇ (ਬੇਦੀ) ਘਰਾਣੇ ਵਿਚੋਂ ਮੌਜੂਦਾ ਸ੍ਰੋਮਣੀ ਹੈਡ ਹੁੰਦੇ ਹੋਇਆਂ ਉਹ ਅਪਨੇ ਹਮ ਮਜ਼ਹਬੀਆਂ (ਮੰਨਣ ਵਾਲਿਆਂ) ਵਲੋਂ (ਲੰਡਨ ਵਿਚ) ਫੈਸਲਾ ਕੁੰਨ ਹਾਲਤ ਵਿਚ ਬੋਲੇ, ਔਰ ਇਨ ਲੋਗੋਂ ਨੇ (ਸਿਖੋਂ ਨੇ) ਪਹਿਲੇ ਵੀ ਤਿਆਰ ਬਰ ਤਿਆਰ ਅਤੇ ਪੂਰੀ ਤਨ ਦੇਹੀ ਨਾਲ ਵਫਾਦਾਰੀ ਦਸੀ ਹੈ, ਜਿਸ ਤਰ੍ਹਾਂ ਕਿ ਉਨ੍ਹਾਂ ਨੇ ਪਹਿਲੇ ਵੀ ਬਾਦਸ਼ਾਹ ਅਤੇ ਉਹਨਾਂ ਦੀ ਸਲਤਨਤ ਦੀ ਰਖਿਆ ਬਾਬਤ ਦਿਖਾਈ ਸੀ।

ਐਸੇ ਬਾਬਾ ਖੇਮ ਸਿੰਘ ਸਾਹਿਬ ਬੇਦੀ ਬਾਬਤ ਦਾਸ ਲੇਖਕ ਨੇ ਜੋ ਲਿਖਿਆ ਹੈ ਬਹੁਤ ਥੋੜਾ ਹੈ, ਅਪਣੇ ਵਿਚਾਰ ਵਿਚ ਉਹ ਠੀਕ ਹੀ 'ਪੰਜਾਬ ਦੇ ਰਤਨ' ਜਾਪੇ ਸਨ। ਤਦੇ ਇਸ ਨਾਮ ਨਾਲ ਪੁਸਤਕ ਨੂੰ ਲਿਖਿਆ ਹੈ।

——

# ਗਿਆਨ ਵਾਨ ਤੇ ਨੀਤੀ ਵਾਨ

ਬਾਬਾ ਖ਼ੇਮ ਸਿੰਘ, ਅਪਣੇ ਸਮੇਂ ਦੇ ਅਨੁੱਭਵੀ ਗਿਆਨ ਵਾਨ ਤੇ ਨੀਤੀ ਵਾਨ ਸਨ, ਉਹ ਕਿਸੇ ਸਕੂਲ ਵਿੱਚ ਨਹੀਂ ਪੜ੍ਹੇ ਸਿਰਫ ਗੁਰਮੁੱਖੀ ਅਖਰਾਂ ਵਿਚ ਦਸਤਖਤ ਕਰਦੇ ਸਨ,ਪਰ ਅਨੁਭੱਵੀ ਗਿਆਨ ਵਾਨ ਸਨ। ਇਹ ਪਾਠਕਾਂ ਨੇ ਪੜ੍ਹ ਲਿਆ ਹੈ ਕਿ ਸਿਖ ਰਾਜ ਖਾਤਮੇਂ ਨਾਲ, ਸਿੱਖ ਪੰਥ ਵਿੱਚ ਮਾਯੂਸੀ, ਪਤਤਾਈ ਅਤੇ ਢਹਿੰਦੀ ਕਲਾ ਆਈ ਨੂੰ ਚਾਹੇ ਬਹੁਤ ਲੋਕਾਂ ਨੇ ਅਨੁਭਵ ਕੀਤਾ ਹੋਵੇ, ਪਰ ਅਲਾਜ ਸੁਝਿਆ ਨਹੀਂ-ਨ ਕੀਤਾ ਸੀ। ਕਿਉਂਕਿ ਦਿਲੋਂ ਸਾਰੇ ਸਹਿਮੇਂ ਹੋਇ ਸਨ, ਸਭ ਤੋਂ ਪਹਿਲਾ ਇਲਾਜ ਬਾਬਾ ਖੇਮ ਸ਼ਿੰਘ ਨੇ ਸੋਚਿਆ ਤੇ ਨਾਂਮ ਬਾਣੀ ਦੀ ਜੋਤ ਜੱਗਾ ਕੇ ਅੰਮ੍ਰਿਤ ਪ੍ਰਚਾਰ ਨਾਲ ਸਿਖਾਂ ਵਿੱਚ ਸ੍ਵੈ ਭਰੋਸਾ ਭਰਿਆ ਸੀ। ਉਨ੍ਹਾਂ ਨੇ ਹਿੰਦੂ ਜ਼ਾਤੀ ਨੂੰ ਸਿਖੀ ਦਾ ਜ਼ਖੀਰਾ ਜਾਣ ਕੇ ਪਹਿਲੇ ਸਤਿਗੁਰਾਂ ਵਾਂਗੂ ਅਪਣਾਇਆ ਤੇ ਸਿਖੀ ਦਾਇਰਾ ਬਹੁਤ ਵਧਾਇਆ ਸੀ। ਇਹ ਉਨ੍ਹਾਂ ਦੀ ਸੂਝ ਬੂਝ ਅਤੇ ਧਾਰਮਕ ਗਿਆਨ ਦਾ ਅਨੁਮਾਨ ਹੈ।

ਸਿਖ ਰਾਜ ਦਾ ਛੇਤੀ ਮੁੜ ਕਾਇਮ ਹੋਣਾ ਬਾਬਾ ਖੇਮ ਸਿੰਘ ਜੀ ਨੇ ਅਸੰਭਵ ਜਾਣਿਆ ਸੀ। ਪਰ ਹੁਣ ਮੁੜ ਮੁਗਲ ਰਾਜ ਦਾ ਕਾਇਮ ਹੋਣਾਂ ਉਨ੍ਹਾਂ ਨੇ ਸਿਖੀ ਧਰਮ ਜਾਂ ਦੇਸ ਦੀ ਸੰਸਕ੍ਰਿਤੀ ਲਈ ਖਤਰਨਾਕ ਡਿੱਠਾ ਸੀ ਉਹਨੂੰ ਅੰਗਰੇਜ਼ਾਂ ਦੀ ਇਮਦਾਦ ਨਾਲ ਹੀ ਪੁਟੱਣਾਂ ਜ਼ਰੂਰੀ ਸੀ ਤਦੇ ਉਹਨਾਂ ੧੮੫੭ ਦੇ ਗੱਦਰ ਵਿਚ ਅੰਗਰੇਜ ਦੀ ਸਹਾਇਤਾ ਕੀਤੀ ਸੀ। ਇਹ ਉਹਨਾਂ ਦੀ ਦੀਰਘ ਦਰਸਤਾ ਅਤੇ ਰਾਜਨੀਨਤਕ ਗਿਆਨ ਦਾ ਪ੍ਰਤੱਖ ਪ੍ਰਵਾਣ ਸੀ। ਉਹ ਐਸਾ ਕਰਕੇ ਅਪਣੇ ਮੰਤਵ ਵਿਚ ਪੂਰੇ ਸੁਫਲ ਹੋਇ ਸੀ। ਉਨ੍ਹਾਂ ਐਸੇ ਕਰਤੱਵ ਨਾਲ ਸਮੇਂ ਦੀ ਸਰਕਾਰ ਨੂੰ ਵਿਸ਼ਵਾਸ਼ੀ ਬਣਾਇਆ ਤੇ ਸਿਖਾਂ ਨੂੰ ਵੱਧ ਤੋਂ ਵੱਧ ਫੌਜਾਂ ਵਿੱਚ ਭਰਤੀ ਹੋ ਜਾਣ ਨੂੰ ਪ੍ਰੇਰਿਆ

ਤੇ ਬਿਜਨਸ ਮੈਨਾਂ ਨੂੰ ਠੇਕੇਦਾਰੀਆਂ ਦਿਵਾਂਦੇ ਰਹੇ ਸੀ। ਫਿਰ ਕੋਈ ਐਸਾ ਖਾਲੀ ਨਹੀਂ ਰਿਹਾ ਸੀ ਕਿ ਜਿਸ ਜਵਾਨ ਨੂੰ ਬਾਬਾ ਸਾਹਿਬ ਨੇ ਭੇਜਿਆ ਹੋਵੇ। ਉਹ ਆਪਣੀ ਮੋਹਰ ਲੱਗਾ ਚਿਠੀ ਦਿੰਦੇ ਸਨ, ਬਾਬਾ ਖੇਮ ਸ਼ਿੰਘ ਸਾਹਿਬ ਦੀ ਉਸ ਨੀਤੀ ਦਾ ਫੱਲ ਹੈ ਕਿ ਅੰਗਰੇਜੀ ਰਾਜ ਵੇਲੇ ਤੋਂ ਹੁਣ ਤੀਕ ਸਿਖਾਂ ਦੀ ਬੀਰਤਾ ਬਹਾਦਰੀ ਤੇ ਬਿਉਪਾਰੀ ਸੂਝ ਬੂਝ ਦਾ ਸਿੱਕਾ ਸਾਰੀ ਦੁਨੀਆਂ ਨੇ ਮੰਨਿਆਂ ਹੈ ਕਿਉਂਕਿ ਸਿਖ ਰਾਜ ਵੇਲੇ ਜੈਸੇ ਸੁਤੰਤ੍ਰ ਹੁੰਦਿਆਂ ਹੋਇਆਂ ਉਹਨਾਂ ਨੇ ਘਾਲਾਂ ਘਾਲੀਆਂ ਤੇ ਪੂਰਨੇ ਪਾ ਕੇ ਦਸੇ ਸਨ, ਸਿਖ ਅੰਗਰੇਜੀ ਰਾਜ ਵੇਲੇ ਵੀ ਐਸੇ ਹੀ ਸ਼ਸਤ੍ਰ ਧਾਰੀ ਤੇ ਬਿਉਪਾਰੀ ਵੀ ਬਣੇ ਰਹੇ ਤੇ ਸੂਰਮਤਾਈ ਦੇ ਬੇਅੰਤ ਕਾਰਨਾਮੇ ਕਰ ਵਿਖਾਏ ਸਨ।

ਅਫਸੋਸ ! ਕਿ ਸਿਖਾਂ ਨੇ ਖੁਦ ਸਿਖੀ ਦੇ ਅਦਰਸ਼ਾਂ ਤੇ ਸੰਗਠਨ ਦੀ ਮਹਾਂਨਤਾ ਨੂੰ ਪੂਰਾ ਜਾਣਿਆ ਨਹੀਂ ਹੈ, ਜੇ ਜਾਣਿਆ ਤਾਂ ਪੂਰਾ ਪੂਰਾ ਅਮਲ ਨਹੀਂ ਕੀਤਾ ਹੈ। ਪਰ ਸਮੇਂ ਸਮੇਂ ਦੀਆਂ ਸਰਕਾਰਾਂ ਨੇ ਠੀਕ ਜਾਣਿਆ ਤੇ ਮਾਸੂਸ ਕੀਤਾ ਸੀ ਕਿ ਸਿਖੀ ਧਰਮ ਦਾ ਪ੍ਰਚਾਰ ਅਗਰ ਵਧ ਗਿਆ ਤਾਂ ਉਹ ਸਾਰੇ ਧਰਮਾਂ ਉਤੇ ਛਾ ਜਾਣ ਤੋਂ ਵਖਰੇ ਦੇਸ਼ ਦੇ ਰਾਜ ਭਾਗ ਦੇ ਮਾਲਕ ਹੋ ਜਾਣਗੇ। ਇਸ ਗਲ ਨੂੰ ਜਾਣਦੇ ਹੋਇਆਂ ਹੀ ਸਮੇਂ ਸਮੇਂ ਦੀਆਂ ਸਰਕਾਰਾਂ ਨੇ ਸਿਖਾ ਨੂੰ ਪਾੜ ਕੇ ਮਾਰਿਆ ਸੀ। ਪਰ ਅਸੀਂ ਜਾਣਦੇ ਹੋਇ ਵੀ ਅਨਜਾਣ ਹੀ ਰਹੇ ਹਾਂ, ਅਫਸੋਸ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਇਸੇ ਵਾਸਤੇ ਮੁਗਲ ਖਤਮ ਕਰਨਾਂ ਚਾਹੁੰਦੇ ਸੀ। ਉਨ੍ਹਾਂ ਪਹਿਲੇ ਪਹਾੜੀ ਰਾਜੇ ਹਿੰਦੂ ਰਾਜਪੂਤਾਂ ਨੂੰ ਭੜਕਾਇਆ ਤੇ ਗੁਰੂ ਜੀ ਨਾਲ ਕਈ ਵੇਰ ਲੜਾਇਆ ਸੀ ਫਿਰ ਸਿਧੇ ਹੋਕੇ ਖੁਦ ਲੜੇ ਸੀ। ਫਿਰ ਬੰਦਾ ਬਹਾਦਰ ਨੇ ਸਿਖੀ ਸੰਗਠਨ ਦਾ ਜੋ ਸਬੂਤ ਦਿਤਾ ਸੀ, ਉਹ ਸਰਹਿੰਦ ਨੂੰ ਉਜਾੜਨਾਂ ਤੇ ਅਪਣਾ

ਰਾਜ ਕਾਇਮ ਕਰਨਾਂ ਸਿਟਾ ਸੀ। ਮੁਗਲਾਂ ਨੇ ਹੋਰ ਕੋਈ ਵਾਹ ਚਲਦੀ ਨ ਦੇਖੀ ਤਾਂ ਕੁਝ ਕਟੱੜ ਖਿਆਲੀਆਂ ਨੂੰ ਅਪਣਾ ਕੇ ਬੰਦਾ ਸਿੰਘ ਨੂੰ ਬਦਨਾਮ ਕਰਾਇਆ ਕਿ ਇਸ ਨੇ ਸ਼ਾਦੀ ਕਰ ਲਈ, ਅਤੇ ਗੁਰੂ ਬਣ ਕੇ ਪੂਜਾ ਕਰਾਂਦਾ ਹੈ। ਹਾਲਾਂ ਕਿ ਇਸ ਦੀ ਪੂਜਾ ਵੀ ਗੁਰੂ ਬਖਸ਼ਸ਼ ਦੀ ਵਡਿਆਈ ਸੀ। ਇਸ ਪ੍ਰਚਾਰ ਦਾ ਨਤੀਜਾ ਸੀ ਕਿ ਸਿਖ ਸੰਗਠਨ ਟੁਟ ਗਿਆ, ਫੁਟ ਵਧ ਗਈ ਤੇ ਬੰਦਾ ਸਿੰਘ ਨਾਲ ਜੋ ਬੀਤੀ ਸੀ ਉਹ ਬੀਤੀ, ਪਰ ਸਿਖਾਂ ਉਤੇ ਦੋ ਘਲੂ ਘਾਰੇ ਵਰਤੇ ਸਨ ਉਸੇ ਫੁਟ ਦਾ ਨਤੀਜਾ ਸੀ।

ਬਾਹਦ ਵਿਚ ਅੰਗ੍ਰੇਜਾਂ ਨੇ ਆਪਣੀ ਕੁਟਲ ਨੀਤੀ ਨਾਲ ਲਹੌਰ ਦਰਬਾਰ ਦੇ ਸੰਗਠਨ ਨੂੰ ਤੋੜਿਆ ਤੇ ਸਿਖ ਰਾਜ ਨੂੰ ਖਤਮ ਕਰਕੇ ਅਪਣਾ ਰਾਜ ਥਾਪਿਆ ਸੀ ਉਸ ਵੇਲੇ ਸਿਖਾਂ ਦੀ ਕੀ ਹਾਲਤ ਕੀਤੀ ਸੀ ਪਿਛੇ ਲਿਖਿਆ ਹੈ,ਪਰ ਹੋਰ ੮ ਸਾਲ ਬੀਤੇ ਮਗਰੂੰ 1857 ਦਾ ਗਦਰ ਮਚਿਆ,ਇਸ ਵੇਲੇ ਵੀ ਤੇ1874ਵਿਚ ਪੰਜਾਬ ਨੇੜੇ ਸ੍ਰਹਦੀ ਜੰਗ ਜਿਤੇ ਤੀਕ ਅੰਗ੍ਰੇਜਾਂ ਨੂੰ ਬਾਬਾ ਖੇਮ ਸਿੰਘ ਬੇਦੀ ਜੀ ਦੀ ਇਮਦਾਦ ਜ਼ਰੂਰੀ ਚਾਹੀਦੀ ਸੀ। ਕਿਉਂਕੇ ਫਰੰਟੀਅਰ ਪਸ਼ਾਵਰ ਤੋਂ ਪਾਕਿਸਤਾਨ ਤੀਕ ਵਸਦੇ ਹਿੰਦੂ ਸਿਖਾਂ ਵਿਚ ਮਾਨਤਾ ਸੀ। ਜਿਸ ਵਾਸਤੇ ਅੰਗ੍ਰੇਜੀ ਸਰਕਾਰ ਵੀ ਬਾਬਾ ਜੀ ਨੂੰ ਵਡਿਆਂਦੀ ਤੇ ਖਤਾਬਾਂ ਨਾਲ ਸਤਿਕਾਰ ਕਰਦੀ ਰਹੀ ਸੀ। ਪਰ ਬਾਬਾ ਜੀ ਨੇ ਇਸ ਸਤਿਕਾਰ ਨੂੰ ਹਿੰਦੂ ਸਿਖ ਏਕਤਾ ਵਧਾਣ ਨੂੰ ਤੇ ਸਿਖ ਧਰਮ ਫੈਲਾਣ ਨੂੰ ਵਰਤਿਆ ਸੀ। ਜੋ ਕਿ ਕੇਸਾ ਧਾਰੀ ਜਾਂ ਸਹਿਜ ਧਾਰੀ ਰੂਪ ਵਿਚ ਵਾਧਾ ਕੀਤਾ ਅਤੇ ਕਰਦੇ ਪਏ ਸਨ।

ਅੰਗ੍ਰੇਜ਼ਾਂ ਪਾਸੋਂ ਹੁਣ ਸਹਿਣਾਂ ਮੁਸ਼ਕਲ ਸੀ ਕਿ ਇਕ ਐਸੀ ਵਿਅਕਤੀ ਰਾਹੀਂ ਸਿਖਾਂ ਦੀ ਗਿਨਤੀ ਵਿਚ ਇਤਨੀ ਤੇਜ਼ੀ ਨਾਲ ਵਾਧਾ ਹੁੰਦਾ ਜਾਰੀ ਰਹੇ, ਤੇ ਖਾਲਸਾ ਦੀਵਾਨ ਅੰਮ੍ਰਿਤਸਰ (ਸਿਖ ਸ਼ੰਗਠਨ) ਹੋਰ ਪੱਕਾ ਹੋਵੇ। ਐਸੀ ਜਥੇਬੰਦੀ! ਜਿਸਦੇ ਕਿ ਬਾਬਾ

ਪ੍ਰੈਜੀਡੈਂਟ ਸਨ, ਇਸੇ ਵਿਚੋਂ ਸਰਕਾਰ ਨੂੰ ਐਸੇ ਬੰਦੇ ਮਿਲ ਪਏ ਕਿ ਜਿਨ੍ਹਾਂ ਰਾਹੀਂ ਬਾਬਾ ਜੀ ਦੇ ਖਿਲਾਫ ਪ੍ਰਚਾਰ ਕਰਾਇਆ ਕਿ ਇਨ੍ਹਾਂ ਦਾ ਪ੍ਰਚਾਰ ਹਿੰਦੂਆਨਾਂ (ਸਨਾਤਨੀ) ਹੈ, ਤੇ ਗਦੇਲੇ ਲਾ ਕੇ ਬੈਠਦੇ ਗੁਰੂ ਅਖਾਂਦੇ ਹਨ। ਇਸ ਦੁਬੱਧਾ ਨੂੰ ਵਧਾ ਕੇ ਪਹਿਲਾ ਅੰਮ੍ਰਿਤਸਰ ਦਾ ਖਾਲਸਾ ਦੀਵਾਨ ਹੁੰਦਿਆਂ ਵੀ ਦੂਜਾ ਦੀਵਾਨ ਲਾਹੌਰ ਦਿਆਂ ਨੇ ਵਖਰਾ ਕੀਤਾ। ਸਿਟੇ ਵਜੂੰ ਸਿਖੀ ਦਾ ਹਿੰਦੂਆਂ ਵਿਚੋਂ ਵਾਧਾ ਉਸ ਵੇਲੇ ਤੋਂ ਰੁਕਣਾ ਸ਼ੁਰੂ ਹੋਇਆ ਸੀ। ਇੰਜ ਵਿਰੋਧੀ ਪ੍ਰਚਾਰ ਦੂਰ ਦੂਰ ਤੀਕ ਕਰਾਇਆ ਗਿਆ। ਤਦੇ ਸ੍ਰੀ ਬਾਬਾ ਜੀ ਨੂੰ ਕਹਿਣਾ ਪਿਆ ਸੀ, ਕਿ ਸਿਖੀ ਵਿਚ ਨਾਰਦ ਕੁਦੇਗਾ।

ਇਸ ਪੁਸਤਕ ਨੂੰ ਹੁਣ ਇਸ ਬਹਿਸ ਵਿਚ ਮੈਂ ਖਤਮ ਨਹੀਂ ਕਰਨਾ ਚਾਹੁੰਦਾ ਕਿ ਦਸਿਆ ਜਾਏ ਜੋ ਕਿਵੇਂ ਤੇ ਕਿਹੜੇ ਕਿਹੜੇ ਰੂਪ ਵਿਚ ਕਿਥੇ ੨ ਨਾਰਕ ਕੁਦਿਆ ਸੀ? ਸਿਰਫ ਇਤਨਾਂ ਦਸਣਾਂ ਹੈ ਕਿ ਉਸ ਵੇਲੇ ਜਿਸ ਜਿਸ ਅਲਾਕੇ ਅੰਦਰ ਬਾਬਾ ਜੀ ਦੇ ਸਿਖੀ ਪ੍ਰਚਾਰ ਦਾ ਦਾਇਰਾ ਸੀ ਸਿੰਘ ਸਭਾਵਾਂ ਉਥੇ ਹੀ ਕਾਇਮ ਕਰਾਈਆਂ ਗਈਆਂ ਸਨ। ਫਿਰ ਲੁਤੱਫ ਇਹ ਹੈ ਕਿ ਜੋ ਜੋ ਗੱਲਾਂ ਉਸ ਵੇਲੇ ਬਾਬਾ ਜੀ ਬਾਬਤ ਕਟੱੜ ਖਿਆਲੀ ਸਿਖਾਂ ਨੂੰ ਪਸੰਦ ਨਹੀਂ ਸਨ, ਅਜ ਸਿੰਘ ਸਭਾਵਾਂ ਦੇ ਮੋਢੀ ਅਤੇ ਗੁਰਦਵਾਰਾ ਪ੍ਰਬੰਧਕਾਂ ਵਲੋਂ ਰਾਗੀਆਂ ਪ੍ਰਚਾਰਕਾਂ ਨੂੰ ਸ਼ਬਦ ਸਤਿਕਾਰ ਕਾਰਨ ਉਚੇ ਸਟੇਜਾਂ ਗਦੇਲਿਆਂ ਉਤੇ ਬਿਠਾਣਾ ਜ਼ਰੂਰੀ ਜਾਣਿਆ ਜਾਂਦਾ ਹੈ। ਬਾਬਾ ਖੇਮ ਸਿੰਘ ਤਾਂ ਗੁਰੂ ਨਾਨਕ ਵੰਸ਼ ਵਿਚੋਂ ਗੁਰੂ ਕੀ ਕਾਰ ਵੀ ਕਰਦੇ, ਬਿੰਦੀ ਸਾਹਿਬ ਜ਼ਾਦੇ ਸਨ, ਇਨ੍ਹਾਂ ਦੀ ਵਡਿਆਈ ਤਾਂ ਗੁਰੂ ਨਾਨਕ ਦੀ ਵੰਸ਼ ਅਤੇ ਜਪੁਜੀ ਦੇ ਜਾਪ ਕਾਰਨ ਵਿਸ਼ੇਸ਼ ਵਡਿਆਈ ਸੀ। ਫਿਰ ਮੂਰਤੀਆਂ ਤਾਂ ਅਗੇ ਨਾਲੋਂ ਵਧੇਰੇ ਗੁਰਦਵਾਰਿਆਂ ਵਿਚ ਹਨ ਤੇ ਫੁਲ ਚੜ੍ਹਾਏ ਜਾਂਦੇ ਹਨ ਕੀ ਇਹ ਗੁਰ ਮਤ ਹੈ?

ਸ੍ਰੀ ਬਾਬਾ ਜੀ ਤਾਂ ਅਪਣੇ ਨੂੰ ਗੁਰੂ ਕਾ ਕਾਰਿੰਦਾ ਅਤੇ ਨਾਮ

ਕੀਤਾ ਤੇ ਲੱਖਾਂ ਨੂੰ ਗੁਰੂ ਨਾਨਕ ਨਾਮ ਲੇਵਾ ਬਣਾਇਆ ਸੀ। ਉਸ ਵੇਲੇ ਉਹ ਚੰਗੇ ਸਨ,ਪਰ ਜਦੋਂ ਹੁਣ ਰਾਜਸੀ ਦੌੜ ਵਿਚ ਵਧੱਣ ਵਾਲੇ ਸਿੱਖ ਹੋਰ ਵੀ ਸਾਹਮਣੇ ਆਏ ਤਾਂ ਬਾਬਾ ਜੀ ਨੂੰ ਬਦਨਾਮ ਕਰਨ ਦਾ ਬਹਾਣਾਂ ਲਭਿਆ ਸੀ ਕਿ ਗੁਰੂ ਅਖਾਂਦੇ ਅਤੇ ਗਦੇਲੇ ਲਾ ਕੇ ਬਹਿੰਦੇ ਹਨ।

ਉਸ ਵੇਲੇ ਪੜੇ ਲਿਖੇ ਸਿੱਖ ਥੋੜੇ, ਅਤੇ ਅਨਪੜ੍ਹ ਸਿੱਦਕੀ ਬਹੁਤੇ ਸਨ। ਐਸੇ ਲੋਕਾਂ ਦੇ ਸ਼ਾਹਮਣੇ ਬਾਬਾ ਜੀ ਬਾਬਤ ਐਸਾ ਪ੍ਰਚਾਰ ਤਾਂ ਕੀਤਾ ਗਿਆ ਕਿ ਐਸਾ ਸਤਿਕਾਰ ਪਾਏ ਨਾਲ ਸਿਖੀ ਸ਼ਰਾਹ (ਮਰਿਆਦਾ) ਦੀਆਂ ਕਿਸੇ ਪਖੋਂ ਪੱਸਾਂ ਢਹਿੰਦੀਆਂ ਹਨ, ਪਰ ਨਵੇਂ ਜਵਾਨੀ ਚੜ੍ਹਦੇ ਅਤੇ ਅੰਗਰੇਜ਼ੀ ਪੜ੍ਹਦੇ ਸਿਖਾਂ ਨੂੰ ਇਹ ਨਹੀਂ ਦਸਿਆ ਗਿਆ–ਕਿ ਬਾਬਾ ਖੇਮ ਸਿੰਘ ਦੇ ਇਸ ਸਿਖੀ ਪ੍ਰਚਾਰ ਦੇ ਪ੍ਰਵਾਹ ਨੇ ਬੰਜਰ ਖੇਤੀਆਂ ਨੂੰ (ਉਚ ਨੀਚ ਜਾਤੀ ਦੇ ਹਿੰਦੂਆਂ ਨੂੰ) ਸਿੰਜਿਆ ਤੇ ਕੇਸਾ ਧਾਰੀ, ਸਹਿਜ ਧਾਰੀ ਰੂਪ ਦਾ ਕਿਤਨਾਂ ਫੱਲ ਪੈਦਾ ਕੀਤਾ ਹੈ? ਸ੍ਰੀ ਬਾਬਾ ਜੀ ਦੇ ੬੦ ਸਾਲਾ ਪ੍ਰਚਾਰ ਤੇ ਇਸੇ ਪ੍ਰਚਾਰ ਕਾਰਨ ਵਧਿਆ ਸਤਿਕਾਰ ਹੀ ਹੁਣ ਅੰਗਰੇਜ਼ੀ ਸਰਕਾਰ ਨੂੰ ਪਸੰਦ ਨਹੀਂ ਸੀ ਕਿ ੨੪ ਘੰਟੇ ਅੰਦਰ ਇਕ ਲੱਖ ਬੰਦਾ ਵੀ ਕੱਠਾ ਕਰ ਸਕਦੇ ਹਨ।

ਸਿਖੀ ਦੇ ਇਸ ਵਧੇ ਵੇਗ ਪ੍ਰਵਾਹ ਨੂੰ ਰੋਕਣਾਂ ਹੀ ਅੰਗਰੇਜ਼ਾਂ ਦੀ ਖਾਹਸ਼ ਸੀ। ਇਸ ਵਾਸਤੇ ਹੀ ਉਹ ਸਿੱਖਾਂ ਦੇ ਉਸ ਸੰਗਠਨ ਨੂੰ ਤੋੜਨਾਂ ਚਾਹੁੰਦੇ ਸਨ, ਜੋ ਬਾਬਾ ਖੇਮ ਸਿੰਘ ਜੀ ਨੇ ਹਿੰਦੂ ਸਿਖਾਂ ਨੂੰ ਸਿਖੀ ਮਾਲਾਂ ਵਿਚ ਮਣਕਿਆਂ ਵਾਂਗੂ ਪ੍ਰੋਤਾ ਸੀ। ਕਿਉਂਕਿ ਅੰਗਰੇਜ਼ਾਂ ਦੀ ਨੀਤੀ ਹੁਣ ਇਹ ਸੀ ਕਿ ਉਹ ਇਕ ਖਾਸ ਹੱਦ ਤੋਂ ਵੱਧ ਕੇ ਸਿਖਾਂ ਨੂੰ ਫਲਿਆ ਫੁਲਿਆ ਨਹੀਂ ਦੇਖਣਾਂ ਚਾਹੁੰਦੇ ਸਨ। ਉਹ ਸ਼ਿਧੀ ਵਿਰੋਧਤਾ ਵੀ ਨਹੀਂ ਕਰਦੇ ਸਨ, ਪਰ ਜਿਸ ਜਥੇਬੰਦੀ (ਖਾਲਸਾ ਦੀਵਾਨ ਅੰਮ੍ਰਿਤਸਰ) ਦੇ ਬਾਬਾ ਜੀ ਪ੍ਰੈਜ਼ੀਡੈਂਟ ਬਣਾਏ

ਗਏ ਸਨ ਉਸੇ ਵਿਚੋਂ ਇਨ੍ਹਾਂ ਕਈਆਂ ਨੂੰ ਅਪਣਾਇਆ ਸੀ ਤੇ ਅਪਣਾਂ ਕਾਰਜ ਕਰਾਣਾਂ ਚਾਹੁੰਦੇ ਸਨ। ਐਸੇ ਲੋਕਾਂ ਨੇ 'ਗੁਰਮੱਤ ਮੰਡਨ' ਦੇ ਪਰਦੇ ਵਿਚ ਬਾਬਾ ਖੇਮ ਸਿੰਘ ਜੀ ਸਾਹਿਬ ਦੀ ਵਿਰੋਧਤਾ ਸ਼ੁਰੂ ਕੀਤੀ ਸੀ।

ਲਾਹੌਰੀ ਸ਼ਿਖਾਂ ਨੇ ਇਸੇ ਸਾਲ 1887 ਵਿਚ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਵਿਚ ਆਉਣ ਤੋਂ ਰੋਕਣਾਂ ਸ਼ੁਰੂ ਕੀਤਾ ਸੀ। ਇਸ ਵਾਸਤੇ ਕਿ ਰਾਜ ਦਰਬਾਰ ਵਿਚ ਉਹ ਖੁਦ ਹੁਣ ਵਧਣਾਂ ਚਾਹੁੰਦੇ ਸਨ। ਫਿਰ ਮਹਾਰਾਜਾ ਦਲੀਪ ਸਿੰਘ ਜੀ ਨੇ ਪੰਜਾਬ•ਆ ਕੇ ਬਾਬਾ ਖੇਮ ਸਿੰਘ ਜੀ ਨਾਲ ਮੇਲ ਵਧਾਣਾ ਸੀ ਇਸ ਲਈ ਕਿ ਇਨ੍ਹਾਂ ਜੈਸੀ ਹੋਰ ਪ੍ਰਸਿੱਧ ਵਿਅਕਤੀ ਕੋਈ ਪੰਥ ਵਿਚ (ਧਾਰਮਕ ਤੇ ਰਾਜਸ਼ੀ ਰੂਪ ਦੀ) ਨਹੀਂ ਸੀ, ਫਿਰ ਬਾਬਾ ਜੀ ਨੂੰ ਮਹਾਰਾਜਾ ਦਲੀਪ ਸਿੰਘ ਪਹਿਲੇ ਤੋਂ ਜਾਣਦੇ ਸਨ ਜਦੋਂ ਕਿ ਮਹਾਰਾਣੀ ਜ਼ਿੰਦਾਂ ਦੇ ਕੈਦ ਹੋਇ ਵੇਲੇ ਦੋਵੇਂ ਭ੍ਰਾਤਾ (ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ) ਲਾਹੌਰ ਜਾ ਕੇ ਛੋਟੇ ਹੁੰਦਿਆਂ ਮਹਾਰਾਜਾ ਦਲੀਪ ਸਿੰਘ ਨੂੰ ਮਿਲੇ ਸੀ ਜ਼ਿੱਕਰ ਪਿਛੇ ਲਿਖਿਆ ਹੈ ਜਿਸ ਤੇ ਦੋਵੇਂ ਧਿਰਾਂ ਇਕ ਦੂਜੇ ਤੋਂ ਜਾਣੂੰ ਸਨ।

ਤਾਂ ਤੇ ਇਸ ਨਿੱਸਚੇ ਨਾਲ ਮੰਨਣਾਂ ਪੈਂਦਾ ਹੈ ਕਿ ਖਾਲਸਾ ਦੀਵਾਨ ਲਾਹੌਰ ਦੀ ਕਾਇਮੀਂ, ਗੁਰਮੱਤ ਮੰਡਨ ਦੇ ਨਾਮ ਹੇਠਾਂ ਕੇਵਲ ਸ੍ਰੀ ਬਾਬਾ ਜੀ ਨੂੰ ਗਿਰਾਣਾਂ ਅਤੇ ਅਪਣੀ ਰਾਜਸੀ ਦੌੜ ਵਿਚ ਵੱਧਣ ਲਈ ਸਰਕਾਰ ਅੰਗਰੇਜ਼ੀ ਨੂੰ ਖੁਸ਼ ਕਰਨਾਂ ਸੀ। ਕਿਉਂਕਿ ਜੋ ਗੱਲ ਸਰਕਾਰ ਅੰਗਰੇਜ਼ੀ ਚਾਹੁੰਦੀ ਸੀ, ਉਹ ਖੁਦ ਸਾਹਮਣੇ ਹੋ ਕਰਦੀ ਤਾਂ ਉਲਾਹਮਾਂ ਸੀ। ਲਾਹੌਰ ਖਾਲਸਾ ਦੀਵਾਨ ਵਾਲਿਆਂ ਨੇ ਸਰਕਾਰ ਉਤੇ ਉਲਾਹਮਾਂ ਨਹੀਂ ਆਉਣ ਦਿਤਾ ਤੇ ਆਪੇ ਕਰ ਵਿਖਾਇਆ ਸੀ। ਮਹਾਰਾਜਾ ਦਲੀਪ ਸਿੰਘ ਦੀ ਆਈ ਚਿੱਠੀ ਦੇ ਸਬੰਧ ਵਿਚ ਜੋ ਵਤੀਰਾ ਇਸ ਲਾਹੌਰੀ ਖਾਲਸਾ ਦੀਵਾਨ ਨੇ

ਵਰਤਿਆ ਸੀ, 'ਸਿੰਘ ਸਭਾ ਲਹਿਰ' ਪੁਸਤਕ ਦੇ ਸਫਾ ੫੭ ਉਤੇ ਐਸਾ ਲਿਖਿਆ ਸ਼ੁਰੂ ਹੁੰਦਾ ਹੈ-

'ਇਹ ਚਿਠੀ ਪੁਜਦਿਆਂ ਕਈਆਂ ਨੇ ਮਹਾਰਾਜੇ ਨੂੰ ਬੰਬਈ ਮਿਲਣ ਦੀ ਇਛਾ ਪ੍ਰਗਟ ਕੀਤੀ। ਪਰ ਸਿਖਾਂ ਦੇ ਰਈਸੀ ਟੋਲੇ ਨੇ 'ਲਾਰਡ ਡਫਰਨ' ਵਾਇਸਰਾਇ ਨੂੰ ਲਿਖ ਭੇਜਿਆ—ਕਿ ਜੇਕਰ ਮਹਾਰਾਜਾ ਦਲੀਪ ਸਿੰਘ ਜੀ ਇਥੇ ਆ ਗਿਆ ਤਾਂ ਪੰਜਾਬ ਜ਼ਰੂਰ ਵਿਗੜ ਜਾਊ ! ਸਿੰਘ ਬਿਗੜੇ ਵੱਸ ਵਿੱਚ ਨਹੀਂ ਆਉਣਗੇ।

(ਅਗੇ ਹੋਰ ਵੀ ਬਹੁਤ ਕੁਝ ਲਿਖਿਆ)

——

**ਨੋਟ**—ਯਾਦ ਰਹੇ ਕਿ ਇਸ ਵੇਲੇ 1887-88 ਤੀਕ ਬਾਬਾ ਖੇਮ ਸਿੰਘ ਜੀ 'ਖਾਲਸਾ ਦੀਵਾਨ' ਆਦਿਕ ਜਥੇਬੰਦੀਆਂ ਤੋਂ ਵੱਖ ਹੋ ਚੁਕੇ ਸਨ। ਉਹ ਇਸੇ ਕਾਰਨ ਵੱਖ ਹੋਇ ਸਨ ਕਿ ਆਪ ਜੀ ਨੇ ਕਿਤੇ ਕਿਤੇ ਐਸੀ ਵਿਰੋਧਤਾ ਅਤੇ ਨਿੰਦਾ ਹੋਈ ਸੁਣੀ ਸੀ । ਉਹ ਪਹਿਲੇ ਵਾਂਗੂੰ ਸੁਤੰਤ੍ਰ ਪਏ ਪ੍ਰਚਾਰ ਕਰਦੇ ਸਨ, ਪਰ ਲਾਹੌਰ ਖਾਲਸਾ ਦੀਵਾਨ ਦੇ ਮੁਖੀਆਂ ਨੇ ਅਪਣੇ ਗੁਰਮਤ ਪ੍ਰਚਾਰ ਦੇ ਮੰਡਨ ਵਿਚ ਕੋਈ ਕਸਰ ਨਹੀਂ ਰਹਿਣ ਦਿਤੀ ਸੀ। ਉਨ੍ਹਾਂ ਦੇ ਅਪਣੇ ਹਿੱਤਾਂ ਵਾਸਤੇ ਗੁਰਮੱਤ ਮੰਡਨ ਦਾ ਇਕ ਨਮੂੰਨਾਂ ਇਹ ਹੈ, ਮਹਾਰਾਜਾ ਦਲੀਪ ਸਿੰਘ ਜੀ ਨੂੰ ਪੰਜਾਬ ਆਉਣ ਤੋਂ ਰੋਕਿਆ ਅਤੇ ਨਾਲ ਹੀ 1887-88 ਵਿਚ ਵਾਇਸਰਾਇ ਨੂੰ ਐਸਾ ਐਡਰਸ ਪੇਸ਼ ਕਰਦੇ ਰਹੇ ਸਨ। ਅੰਗਰੇਜ਼ੀ ਉਤਾਰਾ ਇਹ ਹੈ—

(1) The Sikhs have passed through most severe trials with signal success. They behaved with conspicuous loyalty in 1857, as the avals of that troublesome time gloriously record their sacrifice for the sake of their sovereign.

"The fine old sikhs changed the plough for the sword and forgetting their past humiliation unreservedly laid down their lives at the alter of the British Crown & made a name like the spartans to conquer or die to defend & uphold its honour in the field.

---

## ਪੰਜਾਬੀ ਅਨੁਵਾਦ

'ਸਿਖ ਬੜੀਆਂ ਕਠਨ ਪ੍ਰੀਖਿਆਂ ਵਿਚ ਵੀ ਸ਼ਾਨਦਾਰ ਸਫਲਤਾ ਨਾਲ ਲੰਘੇ ਹਨ । ਸੰਨ 1857 ਜਿਹੇ ਔਖੇ ਸਮੇਂ ਵਿਚ ਉਨ੍ਹਾਂ ਨੇ ਕਿਸ ਤਰ੍ਹਾਂ ਆਪਣੀ ਸਰਕਾਰ ਲਈ ਮਹਾਨ ਕੁਰਬਾਨੀਆਂ ਕਰਕੇ ਵਫਾਦਾਰੀ ਦਾ ਸਬੂਤ ਦਿਤਾ ।

ਇਨ੍ਹਾਂ ਸੋਹਣੇ ਪੁਰਾਣੇ ਸਿਖਾਂ ਨੇ ਅਪਣੀ ਪਿੱਛਲੀ ਹੇਠੀ ਨੂੰ ਭੁੱਲ ਕੇ ਹੱਲਾਂ ਨੂੰ ਤਲਵਾਰਾਂ ਵਿਚ ਬਦਲਿਆ ਤੇ ਬਿਨਾਂ ਕਿਸੇ ਸ਼ਰਤ ਦੇ ਅਪਣੀਆਂ ਜਾਨਾਂ ਅੰਗਰੇਜ਼ੀ ਸਰਕਾਰ ਵਾਸਤੇ ਦੇ ਦਿਤੀਆਂ ਤੇ 'ਸਪਾਰਟਰਜ਼' ਵਾਂਗ ਜਿਤਨ ਜਾਂ ਮੈਦਾਨ ਵਿਚ ਅਪਣਾ ਝੰਡਾ ਉੱਚਾ ਰੱਖਣ ਲਈ, ਮਰ ਮਿੱਟਣ ਲਈ ਨਾਉਂ ਬਣਾਇਆ ਹੈ ।

**ਨੋਟ**–ਇਥੇ ਪਾਠਕਾਂ ਦਾ ਪਤਾ ਨਹੀਂ,ਕੀ ਵਿਚਾਰ ਰਖਦੇ ਹਨ– ਪਰ ਮੈਨੂੰ ਇਸ ਲਿਖਤ ਉਤੇ ਹਾਸੀ ਨਾਲ ਐਸਾ ਭਾਸਿਆ ਹੈ ਕਿ ਜਿਵੇਂ ਇਕ 'ਚਾਲਾਕ ਮਾਸੀ ਤੇ ਭੋਲੀ ਭਾਲੀ ਭਣੇਵੀਂ' ਕਿਸੇ ਵਿਆਹ ਵੇਲੇ ਕਠੀਆਂ ਹੋਈਆ ਸਨ ।

ਭਣੇਵੀਂ ਨੇ ੨੦ ਰੁਪਏ ਤੇ ਨਾਲ ਦੀ ਮਾਸੀ ਨੇ ਇਕ ਰੁਪਿਆ ਤੰਬੋਲ ਰਖਿਆ ਤੇ ਆਖਿਆ, ਮਾਸੀ ਭਣੇਂਵੀ ਦਾ ੨੧) ਰੁਪਏ ਨੇਂਦਰਾ ਕਠਿਆਂ ਲਿਖਿਆ ਜਾਏ। ਇਥੇ ਵੀ ਐਸਾ ਹੁਣ ਪਾਠਕ ਵਿਚਾਰ ਕਰਨ ! ਕਿ ਸੰਨ 1857 ਦੇ ਗੱਦਰ ਵਿਚ ਮੁਗਲ ਰਾਜ ਨੂੰ ਪੁਟੱਣ ਵਾਸਤੇ ਮਦਦ ਬਾਬਾ ਖੇਮ ਸਿੰਘ ਨੇ ਕੀਤੀ ਤੇ ਅਪਣੇ ਮੰਨਣ ਵਾਲੇ ਹਿੰਦੂ ਸਿਖਾਂ ਤੋਂ ਕਰਾਈ ਸੀ ਉਹ ਲੜਦੇ ਜ਼ਖਮੀਂ ਹੋਇ। ਅੰਗਰੇਜ਼ਾਂ ਵਲੋਂ ਇਨ੍ਹਾਂ ਨੂੰ ਇਨਾਮ ਖਿਲਅੱਤ ਅਤੇ ਸੱਨਦਾਂ ਤੇ ਜਗੀਰਾਂ ਮਿਲੀਆਂ ਸਨ ਜਿਸ ਜ਼ਿੱਕਰ ਨੂੰ ਪਾਠਕਾਂ ਨੇ ਪਿਛੇ ਵਿਸਥਾਰ ਨਾਲ ਪੜਿਆ ਹੈ। ਪਰ ਉਸ 1857 ਦੇ ਹੋ ਬੀਤੇ ਗੱਦਰ ਦਾ ੩੧ ਸਾਲਾਂ ਮਗਰੋਂ 1888 ਵਿੱਚ ਲਾਹੌਰੀਏ ਸਿਖ ਐਡਰਸ ਦੇ ਕੇ ਨਵਾਂ ਕ੍ਰੈਡਿੱਟ ਪਾਣਾਂ ਚਾਹੁੰਦੇ ਹਨ ਜਦੋਂ ਉਸ ਬਗਾਵਤ ਕਿ ਗਦਰ ਵੇਲੇ ਅਜੇ ਕਈ ਦੁੱਧ ਪੀਂਦੇ ਬੱਚੇ ਸਨ, ਕਈ ਪ੍ਰਾਇਮਰੀ ਸਕੂਲਾਂ ਵਿਚ ਪੜਦੇ ਸਨ। ਹੁਣ ਅੰਗਰੇਜ਼ੀ ਪੜਦੇ ਸਰਦਾਰ ਬਣੇ ਹੋਏ, ਪ੍ਰੋਫੈਸਰ ਸਨ, ਜਿਨ੍ਹਾਂ ਵਲੋਂ ਐਡਰਸ ਦਾ ਦੂਜਾ, ਤੀਜਾ ਹਿੱਸਾ ਵੀ ਪੜੀਏ ! ਉਹ ਐਸਾ ਲਿਖਦੇ ਹਨ–

(2) They have denied to recognise the pretentions of Dhuleep Singh & have shown markedly how well satisfied they are with the British Sovereignty over them. The sikhs have learnt that they can only prosper well under the rule of British & when comparing their present condition with those under the Sikh rulers, they have found that they are better treated by the English.

**(3)** No other community or creed had such trials as the Sikhs and no other people had such temptations as

they. There is no descendant of the Mughal or of the Peshwa tempting either of the other two communities to come over to him, but Dhuleep Singh, backed by the Russian intrigue, is openly inviting the sikhs to him. The sikhs regard him as a false pretender ; they would die for their Sovereign compress, but they would never receive him as their ruler,

ਭਾਵ—੨. 'ਇਨ੍ਹਾਂ (ਸਿਖਾਂ) ਨੇ (ਮਹਾਰਾਜਾ)ਦਲੀਪ ਸਿੰਘ ਦੇ ਹੱਕਾਂ ਨੂੰ ਮੰਨਣ ਤੋਂ ਇਨਕਾਰ ਕਰਕੇ ਚੰਗੀ ਤਰ੍ਹਾਂ ਦੱਸ ਦਿਤਾ ਹੈ ਕਿ ਉਹ ਕਿਵੇਂ ਅੰਗਰੇਜ਼ੀ ਰਾਜ ਹੇਠਾਂ ਬੜੇ ਸੁਖੀ ਹਨ ।

ਸਿਖਾਂ ਨੂੰ ਇਹ ਪਤਾ ਲੱਗ ਗਿਆ ਹੈ ਕਿ ਉਹ ਅੰਗਰੇਜ਼ੀ ਰਾਜ ਹੇਠਾਂ ਰਹਿ ਕੇ ਹੀ ਦੰਗੀ ਤਰ੍ਹਾਂ ਫਲ ਫੁੱਲ ਸਕਦੇ ਹਨ ਅਤੇ ਜਦ ਹੁਣ ਦੀ ਹਾਲਤ ਨੂੰ ਜੇ ਉਨ੍ਹਾਂ ਸਿਖ ਰਾਜਿਆਂ (ਮਹਾਰਾਜਾ ਰਣਜੀਤ ਸਿੰਘ ਜੀ ਆਦਿ) ਹੇਠ ਵੱਸਣ ਵਾਲਿਆਂ ਦੀ ਹਾਲਤ ਨਾਲ ਮੁਕਾਬਲਾ ਕਰੀਏ, ਤਾਂ ਪਤਾ ਲਗਦਾ ਹੈ ਕਿ ਅੰਗਰੇਜ਼ਾਂ ਦਾ ਵਰਤਾਉ (ਸਿਖ ਰਾਜ ਵਿੱਚ ਵਸਣ ਨਾਲੋਂ ਵਧੇਰੇ ਚੰਗਾ ਹੈ ।

੩. ਹੋਰ ਕੋਈ ਕੌਮ ਜਾਂ ਮੱਤ ਸਿਖਾਂ ਜਿੰਨੀਆਂ ਪ੍ਰੀਖਿਆਵਾਂ ਵਿਚੋਂ ਨਹੀਂ ਲੰਘਿਆ । ਅਤੇ ਸਿਖਾਂ ਜੇਹੀ ਦੂਸਰਿਆਂ ਨੂੰ ਭੀ ਚੁੱਕ ਨਹੀਂ ਸੀ। ਮੁਗਲਾਂ ਦਾ ਵਾਰਸ ਕੋਈ ਨਹੀਂ ਸੀ, ਤੇ ਨ ਪੇਸ਼ਵਾ ਦਾ ਕੋਈ ਇਹਨਾਂ ਨੂੰ ਚੁੱਕ ਦੇਣ ਵਾਲਾ ਹੈ ਪਰ (ਮਹਾਰਾਜਾ) ਦਲੀਪ ਸਿੰਘ ਰੂਸੀ ਸਾਜ਼ਸ ਦੀ ਚੁਕ ਨਾਲ ਖੁਲ੍ਹੇ ਤੌਰ ਤੇ ਸਿਖਾਂ ਨੂੰ ਆਪਣੀ ਵੱਲ ਸੱਦ ਰਿਹਾ ਹੈ। ਸਿਖ ਉਸ ਨੂੰ (ਮਹਾਰਾਜਾ ਦਲੀਪ ਸਿੰਘ ਨੂੰ) ਦਗੇ ਬਾਜ਼–'ਝੂਠਾ ਦਾਹਵੇਦਾਰ' ਸਮਝਦੇ ਹਨ, ਉਹ (ਸਿਖ) ਅਪਣੀ ਮਲਕਾ ਲਈ ਮਰ ਮਿਟਣਗੇ, ਪਰ ਉਸ (ਦਲੀਪ ਸਿੰਘ) ਨੂੰ ਕਦੀ ਭੀ ਅਪਣਾਂ ਮਹਾਰਾਜਾ ਨਹੀਂ ਮੰਨਣਗੇ । (ਇਹ ਇਨ ਬਿੰਨ ਉਸ ਡੇਪੁਟੇਸ਼ਨ ਦੇ ਐਡਰਸ ਵਿਚੋਂ ਹੈ ਜੋ ਵਾਇਸਰਾਏ ਡਫਰਨ ਨੂੰ[16]

ਨਵੰਬਰ 1888 ਵਿਚ ੪ ਵਜੇ ਗਵਰਨਮੈਂਟ ਹਾਊਸ ਲਾਹੌਰ ਵਿਖੇ 'ਖਾਲਸਾ ਦੀਵਾਨ ਲਾਹੌਰ' ਵਲੋਂ ਦਿਤਾ ਗਿਆ ਸੀ। ਅਸੀਂ ਧੰਨਵਾਦ ਸਹਿਤ 'ਸਿੰਘ ਸਭਾ ਲਹਿਰ ਸਫਾ ੫੮ ਤੋਂ ੬੦ ਤੀਕ ਵਿਚੋਂ ਲਿਖਿਆ ਹੈ)।

ਇਹ ਹੈ ਉਸ ਵੇਲੇ ਦੀ ਗੁਰਮੱਤ ਨਾਂਮ ਹੇਠਾਂ ਬਾਬਾ ਜੀ ਦੇ ਵਿਰੋਧੀਆਂ ਦੀ ਪੰਥਕ ਸੇਵਾ! ਇਕ ਪਾਸੇ ਇਹੋ ਲਹੌਰੀ ਦੀਵਾਨ ਦੇ ਬਾਬਾ ਜੀ ਨੂੰ ਗਿਰਾਣਾਂ ਚਾਹੁੰਦੇ, ਦੂਜੇ ਪਾਸੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਆਉਣ ਤੋਂ ਖੁਸ਼ ਨਹੀਂ ਹਨ ਕਿ ਉਸ ਦੇ ਆਇ ਨਾਲ ਤਮਾਮ ਸਿਖ ਉਸ ਨਾਲ ਰਾਜਸੀ ਤੌਰ ਤੇ ਜੁੜ ਜਾਣਗੇ। ਇਸੇ ਕਰਕੇ ਉਹ ਵਾਇਸਰਾਏ ਨੂੰ ਆਖਦੇ ਕਿ ਅਗਰ ਮਹਾਰਾਜਾ ਦਲੀਪ ਸਿੰਘ ਆ ਗਿਆ ਤਾਂ ਪੰਜਾਬ ਬਿਗੜ ਜਾਊ! ਇਨ੍ਹਾਂ ਗੱਲਾਂ ਨੂੰ ਵਿਚਾਰਦੇ ਹੋਇਆਂ ਹੀ ਸ਼ਾਇਦ ਅੰਗਰੇਜ਼ਾਂ ਨੂੰ ਸ਼ੱਕ ਪਿਆ ਹੋਵੇ ਕਿ ਅਗਰ ਮਹਾਰਾਜਾ ਦਲੀਪ ਸਿੰਘ ਵੀ ਆ ਜਾਏ ਅਤੇ ਬਾਬਾ ਖੇਮ ਸਿੰਘ ੨੪ ਘੰਟੇ ਵਿਚ ੧ ਲੱਖ ਬੰਦਾ ਇਕੱਠਾ ਕਰ ਸਕੇ ਤਾਂ ਕੀ ਕੁਝ ਹੋ ਸਕਦਾ ਹੈ?

ਚਲੋ! ਜੋ ਹੋਇਆ ਸੋ ਬੀਤ ਗਿਆ ਹੈ, ਪਰ ਬਾਬਾ ਸਾਹਿਬ ਨੇ ਉਹਨਾਂ ਵਿਰੋਧੀਆਂ ਤੋਂ ਉਦਾਸ ਹੋ ਕੇ ਅਪਣੇ ਪ੍ਰਚਾਰ ਦੇ ਪੱਖ ਨੂੰ ਨੂੰ ਅਖੀਰ ਤੀਕ ਨਹੀਂ ਛਡਿਆ ਸੀ। ਸਗੋਂ ਉਹਨਾਂ ਨੇ ਅਪਣੇ ਜਾਂ ਨਸ਼ੀਨ 'ਸਰ ਰਾਜਾ ਬਾਬਾ ਗੁਰਬਖਸ਼ ਸਿੰਘ' ਨੂੰ ਸਚੇਤ ਕੀਤਾ ਕਿ ਕਿਤੇ ਵੀ ਸਿਖੀ ਵਿਚ ਸਿਖੀ ਭੇਸ ਅੰਦਰ 'ਨਾਰਦ' ਕੁਦੇ ਤਾਂ ਨਿਰਾਸ ਨ ਹੋ ਜਾਣ! ਬਲਕਿ ਗੁਰੂ ਨਾਨਕ ਨਾਮ ਲੇਵਾ ਹਿੰਦੂ ਸਿਖਾਂ ਨਾਲ ਸਾਂਝ ਬਣਾਏ ਰੱਖਣਾ ਹੈ। ਇਹੀ ਵਜਾ ਸੀ ਕਿ ਬਾਅਦ ਵਿਚ ਵੀ ਸਰ ਬਾਬਾ ਗੁਰਬਖਸ਼ ਸਿੰਘ ਜੀ ਦਾ ਝੁਕਾਉ ਹਿੰਦੂਆਂ ਵੱਲ ਵੀ ਰਿਹਾ ਸੀ ਤੇ ਉਸ ਵੇਲੇ ਦੇ ਹਿੰਦੂ ਵੀ ਇਨ੍ਹਾਂ ਨੂੰ ਬਹੁਤ ਪਿਆਰਦੇ ਰਹੇ ਸਗੋਂ ਹਿੰਦੂ ਮਹਾਂ ਸਭਾ ਵਲੋਂ ਕਈ ਵੇਰ ਵਡਿਆਏ ਜਾਂਦੇ ਰਹੇ।

ਹੁਣ ਵੀ ਜਿਸ ਦਿਨ ਤੋਂ ਭਾਰਤ ਵਿਚ ਆਪਣੀ ਸਰਕਾਰ ਹੈ ਅਤੇ ਰਹੇਗੀ, ਵਧੇਰੇ ਵੋਟਾਂ ਪ੍ਰਾਪਤ ਕਰਨ ਵਾਲੀ ਪਾਰਟੀ ਦਾ ਰਾਜ ਰਹੇਗਾ। ਪੰਜਾਬ ਵੀ ਛੋਟੇ ਤੋਂ ਛੋਟਾ ਬਣਿਆ, ਤੇ ਇਸ ਵਾਸਤੇ ਐਸਾ ਕਬੂਲ ਕੀਤਾ ਗਿਆ ਕਿ ਸਿਖਾਂ ਦੀ ਕੁਝ ਰਾਜਸੀ ਸੱਤਾ ਬਣੀ ਰਹੇਗੀ, ਪਰ ਐਸਾ ਤਂਦੇ ਠੀਕ ਹੋਇਗਾ। ਜੇ ਸਿੱਖਾਂ ਵਲੋਂ ਬਾਬਾ ਜੀ ਦੀ ਨੀਤੀ ਨੂੰ ਵਿਸ਼ੇਸ਼ ਕਰ ਅਪਨਾਇਆ ਜਾਇਗਾ ਕਿ ਹਿੰਦੂਆਂ ਤਾਂਈਂ ਪਿਆਰਨਾਂ, ਅਤੇ ਸਾਰੇ ਦੇਸ਼ ਵਿਚ ਉਹਨਾਂ ਨਾਲ ਮਿਲ ਕੇ ਰਹਿਣਾਂ ਵੀ ਹੈ। ਇਸ ਵਾਸਤੇ ਬਾਬਾ ਖੇਮ ਸਿੰਘ ਜੈਸਾ ਹੀ ਵਿਸ਼ਾਲ ਮਨ ਬਨਾਂਣਾ, ਤੇ ਸਮੇਂ ਸਮੇਂ ਦੀ ਸਰਕਾਰ ਨੂੰ ਮਿਲ ਵਰਤਣ ਨਿਭਾਣਾਂ ਪਏਗਾ ਜੋ ਬਹੁਤ ਜ਼ਰੂਰੀ ਹੈ।

ਇਤਿਹਾਸਕ ਲਿਖਾਰੀ ਹੁੰਦਿਆਂ ਇਹ ਸੋਚੀ ਸਮਝੀ ਵਿਚਾਰ ਪੇਸ਼ ਕੀਤੀ ਹੈ, ਕਿ ਇਸ ਰੀਤ ਨੂੰ ਪਾਲਦੇ ਹੋਏ ਅਸੀਂ ਥੋੜੇ ਵੀ ਸੁਰਖਿਅਤ ਤੇ ਸੁਖਾਲੇ ਰਹਾਂਗੇ, ਅਤੇ ਪੰਜਾਬ ਵਾਸੀ ਜੰਤਾ ਦੀ ਧਾਰਮਕ ਅਤੇ ਰਾਜ ਨੀਤਕ ਅਗਵਾਈ ਜਾਂ ਰਾਖੀ ਕਰ ਸਕਾਂਗੇ। ਫਿਰ ਜ਼ਰੂਰੀ ਹੈ ਕਿ ਸਿਖ ਪ੍ਰਮੁੱਖਾਂ ਨੂੰ ਐਸਾ ਹੀ ਹਿੰਦੂ (ਸਹਿਜਧਾਰੀ) ਜੰਤਾ ਚਾਹੇਗੀ, ਜੈਸਾ ਬਾਬਾ ਖੇਮ ਸਿੰਘ ਜੀ ਨੂੰ ਚਾਹੁੰਦੇ ਰਹੇ ਸੀ। ਅਸੀਂ ਪਿਛੇ ਵੀ ਲਿਖਿਆ ਹੈ ਫਿਰ ਇਸ ਸੰਬੰਧ ਵਿਚ ਡਾਕਟਰ ਭਾਈ ਵੀਰ ਸਿੰਘ ਜੀ ਦੇ ਦੁਬਾਰਾ ਵਿਚਾਰ ਪੜੀਏ ਜੋ ੫੮ ਸਾਲ ਪਹਿਲੇ ਦੇ ੧੮ ਜੁਲਾਈ 1963 ਦੀ ਖਾਲਸਾ ਸਮਾਚਾਰ ਵਿਚ ਛਪੇ ਸਨ ਉਹ ਲਿਖਦੇ ਹਨ—

'ਖਾਲਸਾ ਜੀਉ ! ਆਉ ! ਅਸੀਂ ਬੀਤੇ ਇਤਿਹਾਸ ਤੋਂ ਕੁਝ ਸ਼ਿਖਿਆ ਗ੍ਰਹਿਣ ਕਰੀਏ ! ਤੇ ਵਾਪਰੇ ਤਜਰਬੇ ਤੋਂ ਲਾਭ ਉਠਾਈਏ ! ਲਾਭ ਤਦੇ ਹੋ ਸਕਦਾ ਹੈ ਜੇ ਦਰੁਸਤ ਲੀਹਾਂ ਤੇ ਕੌਮ ਵਿਚ ਪ੍ਰਚਾਰ ਸ਼ੁਰੂ ਕੀਤਾ ਜਾਏ ! ਸਹਿਜਧਾਰੀ ਜੋ ਪੰਥ ਦਾ ਇਕ ਖਾਸ਼ ਅੰਗ

# ਸੂਚਨਾਂ

੧. ਇਸ (ਪੰਜਾਬ ਦਾ ਰਤਨ) ਪੁਸਤਕ ਤੋਂ ਪਹਿਲੇ ਦੀਆਂ ਲੇਖਕ ਵਲੋਂ ਕੁੱਝ ਮਸ਼ਹੂਰ ਛਪ ਚੁਕੀਆਂ ਅਤੇ ਕੁਝ ਛੇਤੀ ਛੱਪਣ ਵਾਲੀਆਂ ਪੁਸਤਕਾਂ ਇਹ ਹਨ–

੨. ਰਾਜਾ ਜੋਗੀ (ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ (ਊਨਾਂ ਸਾਹਿਬ)

੩. ਇਤਿਹਾਸ ਬਾਬਾ ਸ੍ਰੀ ਚੰਦ ਸਾਹਿਬ ਤੇ ਉਦਾਸੀਨ ਸੰਪ੍ਰਦਾਇ

੪. ਕਵਿਤਾਵਲੀ ਰਾਮਾਇਣ (ਤੁਲਸੀ ਦਾਸ) ਪੰਜਾਬੀ ਟੀਕਾ ।

੫. ਕਵਿਤਾਵਲੀ ਰਾਮਾਇਣ (ਤੁਲਸੀ ਦਾਸ) ਸੁਗਮ ਹਿੰਦੀ ਟੀਕਾ

੬. ਨਿਰਮਲ ਜੀਵਨ-(ਜੀਵਨ ਬ੍ਰਿਤਾਂਤ ਸੰਤ ਗੁਰਬਖਸ਼ ਸਿੰਘ ਜੀ)

੭. ਵਚਿਤ੍ਰ ਕਥਾ-(ਧਾਰਮਕ ਤੇ ਹਾਸ ਰਸ ਦੀ ਟ੍ਰੈਕਟ ਰੂਪ)

੮. ਪੰਜਾਬੀ ਅਖਰ ਬੋਧ-(ਟ੍ਰੈਕਟ ਰੂਪ)

੯. ਅਕਾਲੀ ਫੂਲਾ ਸਿੰਘ (ਟ੍ਰੈਕਟ ਰੂਪ)

੧੦. ਵਸਾਖ ਨਹੀਂ ਕਤੱਕ (ਪ੍ਰਸਿਧ ਹੋ ਚੁਕੀ ਖੋਜ ਭਰਪੂਰ) ਪੁਸਤਕ

੧੧. ਸਫਰ ਨਾਮਾਂ ਤੇ ਜ਼ਫਰ ਨਾਮਾਂ (ਗੁਰੂ ਗੋਬਿੰਦ ਸਿੰਘ ਜੀ) । (ਵਡੇ ਅਕਾਰ ਵਾਲੀ) ਖੋਜ ਭਰਪੂਰ (ਗ੍ਰੰਥ ਰੂਪ) ਪੁਸਤਕ

## ਮੁਕੰਮਲ ਹੋਈਆਂ ਛੇਤੀ ਛਪਣ ਯੋਗ ਪੁਸਤਕਾਂ

੧੨. ਇਤਿਹਾਸਕ ਬਾਬਾ ਸ੍ਰੀ ਚੰਦ ਸਾਹਿਬ (ਸੁਗਮ ਹਿੰਦੀ ਰੂਪ)

੧੩. ਸ੍ਰੀ ਕ੍ਰਿਸ਼ਨ ਭਗਵਾਨ ਤੇ ਕਲਗੀਧਰ (ਗੁਰੂ ਗੋਬਿੰਦ ਸਿੰਘ ਜੀ)

੧੪. ਸਿਖ ਪੰਥ ਅਤੇ ਮਹਾਂਰਾਸ਼ਟਰ ਦੀ ਸਾਂਝ

੧੫. ਰਾਜਾ ਜੋਗੀ ਉਰਦੂ (ਜੀਵਨ ਬਾਬਾ ਸਾਹਿਬ ਜੀ ਬੇਦੀ)

ਪਤਾ–ਗਿਆਨੀ ਈਸ਼ਰ ਸਿੰਘ ਜੀ 'ਨਾਰਾ'
11/3287 ਦੇਹਲੀ ਗੇਟ, ਦਿੱਲੀ